ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਰਾਸਿ ਚੌਥੀ Raas 4

# Sri Gur Partap Suraj Granth

ਕ੍ਰਿਤ:

## ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

Bhai Santokh Singh 'Kavi Churamani'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji's
Four Sahibzadas & Mata Gujri ji

 ੴ ਸਤਿਗੁਰ ਪ੍ਰਸਾਦਿ ॥ 

## ਦੋ ਸ਼ਬਦ

ਵਲੋਂ: ਸਿਰਜਕ 'ਈਸਰ ਮਾਈਕ੍ਰੋ ਮੀਡੀਆ'

## ਘਰਿ ਘਰਿ ਅੰਦਰਿ ਧਰਮਸਾਲ

ਵਲੋਂ: ਸੰਤ ਹਰੀ ਸਿੰਘ ਜੀ ਰੰਧਾਵਾ

(ਜਨਰਲ ਸਕੱਤਰ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ)

## ਸੰਦੇਸ਼

ਵਲੋਂ: ਡਾ. ਗੁਰਚਰਨ ਸਿੰਘ

ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ

(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

## ਸੰਖੇਪ ਲਿੰਕ

## ਤਤਕਰਾ ਰਾਸਿ ਚੌਥੀ

## ਰਾਸਿ ਚੌਥੀ

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
੧ ਜਨਵਰੀ ੨੦੦੫ ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

## ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ

ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

੨੧ ਜਨਵਰੀ ੨੦੦੫
ਰੰਧਾਵਾ

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

## ਤਤਕਰਾ ਰਾਸਿ ਚੌਥੀ

# ਰਾਸ਼ਿ ਚੌਥੀ ਚੱਲੀ

ੴ ਸਤਿਗੁਰ ਪ੍ਰਸਾਦਿ ॥

## ਅਥ ਚਤੁਰਥ ਰਾਸਿ ਬਰਨਨੰ।

### ਅੰਸੂ ੧. [ਮੰਗਲਾਚਰਣ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨

੧. 'ਕਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

ਦੋਹਰਾ:

**ਬੀਨ ਦੰਡ ਪਾਣੀਨ ਮਹਿੰ†, ਸਰਬੋਤਮਾ ਪ੍ਰਬੀਨ।**

ਬੀਨ ਦੰਡ = ਵੀਣਾ ਦੰਡੇ ਸਮੇਤ, ਤੁੰਬੇ ਤੋਂ ਲੈ ਉੱਪਰਲੇ ਸਿਰੇ ਤੱਕ ਸਾਰਾ ਸਾਜ਼। [ਸੰਸ: ਵੀਣਾ ਦੰਡ] (ਅ) ਵੀਣਾ ਡੰਡੇ ਦੇ ਸਮਾਨ ਫੜੀ ਹੈ ਜਿਸ ਨੇ।

†ਪਾ:-ਪ੍ਰਾਣੀ ਨਮਹਿ, ਬਾਣੀ ਨਮਹਿ।

**ਬੀਨ ਬੀਨ ਬਿਘਨਨਿ ਹਨਹੁ, ਦਾਤੀ ਸੁਮਤਿ ਕਵੀਨ ॥੧॥**

†'ਬੀਨ ਦੰਡ ਪਾਣੀਨ ਮਹਿੰ' ਦਾ ਅਰਥ 'ਨਾਰਦ' ਕਰਕੇ ਐਉਂ ਬੀ ਖਿਚ ਮਾਰਦੇ ਹਨ ਕਿ ਨਾਰਦ ਸ਼ਾਰਦਾ ਨੂੰ ਸਰਬੋਤਮਾ ਪ੍ਰਬੀਨ ਆਖਦਾ ਹੈ, ਆਦਿ।

ਅਰਥ:

(ਜਿਸ ਦੇ) ਹੱਥਾਂ ਵਿਚ ਵੀਣਾਂ (ਤੇ ਵੀਣਾਂ ਦਾ) ਦੰਡ ਫੜਿਆ ਹੈ, (ਅਤੇ ਜੋ) ਸਭ ਤੋਂ ਉੱਤਮ (ਤੇ ਸਭ ਵਿੱਦਜਾ ਵਿਚ) ਨਿਪੁਨ ਹੈ (ਅਤੇ ਜੋ) ਕਵੀਆਂ ਨੂੰ ਸ੍ਰੇਸ਼ਟ ਮਤਿ ਦੀ ਦਾਤੀ ਹੈ, (ਹੇ ਐਸੀ ਸ਼ਾਰਦਾ! ਮੇਰੇ ਇਸ ਮਹਾਨ ਕੰਮ ਵਿਚ ਪੈ ਸਕਣ ਵਾਲੇ ਸਾਰੇ) ਵਿਘਨਾਂ ਨੂੰ ਚੁਣ ਚੁਣ ਕੇ ਨਾਸ਼ ਕਰ ਦਿਓ।

ਹੋਰ ਅਰਥ:

ਤੁਕ ੧, ਪਾ:-ਬੀਨ ਦੰਡ ਪਾਣੀ ਨਮਹਿੰ†' = ਜੋ ਹੱਥ ਵਿਚ ਵੀਣਾ ਦੰਡ ਧਾਰਨ ਵਾਲੀ ਹੈ ਉਸ ਨੂੰ ਮੇਰੀ ਨਮਸਕਾਰ ਹੈ।

ਭਾਵ:

ਦੂਜੀ ਤੁਕ ਵਿੱਚ ਕਵਿ ਜੀ ਨੇ ਵਿਘਨਾਂ ਦੇ ਮਾਰਨ ਦਾ ਜ਼ਿਕਰ ਕੀਤਾ ਹੈ, ਮਾਰੀਦਾ ਅਕਸਰ ਡੰਡੇ ਨਾਲ ਹੈ, ਤੇ ਸਰਸ੍ਵਤੀ ਕੋਮਲ ਉਨਰਾਂ ਦੀ ਦੇਵੀ ਹੈ, ਉਸ ਪਾਸੋਂ ਮਾਰਨ ਯਾ ਦੰਡ ਦੇਣ ਦਾ ਕਰੜਾ ਕੰਮ ਹੋ ਹੀ ਨਹੀਂ ਸਕਦਾ, ਪਰ ਕਵਿ ਜੀ ਨੂੰ ਲੋੜ ਹੈ ਅਪਣੇ ਵਿਘਨਾਂ ਨੂੰ ਤਾੜਨਾ ਕਰਵਾਣ ਦੀ, ਇਸ ਲਈ ਯਾਚਨਾ ਕਰਦੇ ਹੋਏ ਇਕ ਕਟਾਖ ਨਾਲ ਵੀਣਾਂ ਨੂੰ ਵੀਣਾਂ ਦੰਡ ਕਹਿਕੇ, ਡੰਡੇ ਦੇ ਦੰਡ ਦੇਣ ਦੀ ਧੁਨੀ ਸੱਟਦੇ ਹਨ। ਹੁਣ ਸੰਸਾ ਹੁੰਦਾ ਹੈ ਕਿ ਵੀਣਾ ਦੇ ਦੰਡੇ ਨਾਲ ਤਾਂ ਹਰਨ ਨੂੰ ਬੀ ਤਾੜਨਾ ਕਰਨੀ ਕਠਨ ਹੈ, ਸਰਸ੍ਵਤੀ ਵੀਣਾਂ ਨੂੰ ਸੋਟਾ ਬਣਾ ਕੇ ਵਿਘਨਾਂ ਨੂੰ ਕੀਕੂੰ ਮਾਰੇਗੀ। ਇਥੇ ਧੁਨੀ ਬੀਣਾਂ ਦੇ ਅਪਨੇ ਸ੍ਵੈਧਰਮ ਦੇ ਕਰਮ ਵੱਲ ਲੈ ਜਾਂਦੀ ਹੈ ਕਿ ਵੀਣਾਂ ਤੋਂ ਰਾਗ ਹੁੰਦਾ ਹੈ, ਰਾਗ ਦੀ ਸੁਤੇ ਤਾਸੀਰ ਹੈ ਇੱਕਸੁਰਤਾ ਉਤਪਤ ਕਰਨੀ, ਬੇਸੁਰਤਾ ਤੇ ਘਬਰਾ ਨੂੰ ਦੂਰ ਕਰਨਾ। ਜਦੋਂ ਇੱਕਸੁਰਤਾ, ਅਡੋਲਤਾ, ਰਸ ਮਗਨਤਾ ਸ਼ਾਰਦਾ ਦੇ ਸੰਗੀਤ ਦੇ ਅਸਰ ਨਾਲ ਹੋ ਜਾਏਗੀ ਤਾਂ ਵਿਘਨ, ਜੋ ਹਿਲਾਉ ਖਿੰਡਾਉ ਬੇਸੁਰੀ ਹਾਲਤ ਬਿਨਾ ਹੋ ਨਹੀਂ ਸਕਦੇ, ਆਪ ਹੀ ਨਾਸ਼ ਹੋ ਜਾਣਗੇ। ਪਰਤੱਖ ਵਿਚ ਬੀ ਦੇਖੋ ਕਿ ਸਰਪ ਆਦਿ ਸੰਗੀਤ ਉੱਤੇ ਮਸਤ ਹੋਕੇ ਡੰਗ ਮਾਰਨਾ ਭੁੱਲ ਜਾਂਦੇ ਹਨ ਤਿਵੇਂ ਸ਼ਾਰਦਾ ਸੁਮਤੀ ਦੀ ਦਾਤੀ, ਪ੍ਰਬੀਨ, ਉੱਤਮ

ਵਜਕਤੀ ਤੇ ਸਾਹਿਤਜ ਦੀ ਆਗੂ ਹੈ ਉਹ ਅਪਣੇ ਉਚੇ ਗੁਣਾਂ ਨਾਲ ਵਿਘਨਾਂ ਨੂੰ ਮੂਰਛਿਤ ਕਰਕੇ ਮਾਰ ਦੇਵੇ।

## ੨. ਇਸ਼੍ਟ ਗੁਰੂ-ਸ਼੍ਰੀ ਗੁਰੂ ਨਾਨਕ ਦੇਵ ਜੀ-ਮੰਗਲ।

ਚੌਪਈ:

ਕਰੁਨਾ ਆਕਰ, ਕਲਮਲ ਹਰਨਾ। ਆਕਰ = ਖਾਣ।
ਹਰਿਨਾਮਾ ਚਿਤ ਨੀਤ ਸਿਮਰਨਾ।
ਮਰਨਾ ਜਨਮਨ ਇਵ ਜਗ ਤਰਨਾ।
ਤਰੁਨਾਪਨ ਬਿਰਥਾਨਹਿਂ ਕਰਨਾ ॥੨॥ ਤਰੁਨਾਪਨ = ਜੁਵਾਨੀ।
ਬੰਦਿ ਹਾਥ ਸਤਿਗੁਰ ਸੁਖਕੰਦ।
ਕੰਦਲ ਦਾਸਨ ਦੇਤਿ ਅਨੰਦ। ਕੰਦਲ = ਸਮੂਹ।
ਨੰਦਨ ਕਾਲੂ ਕੇਰਿ ਮੁਕੰਦ।
ਨੰਦਨ ਕਾਲੂ ਕੇਰਿ = ਮਹਿਤਾ ਕਾਲੂ ਜੀ ਦੇ ਸਪੁੱਤ੍ਰ, ਭਾਵ ਸ਼੍ਰੀ ਗੁਰੂ ਨਾਨਕ ਦੇਵ ਜੀ। ਮੁਕੰਦ = ਮੁਕਤੀ ਦਾਤਾ।
ਕੰਦਨ ਬਿਘਨ, ਸਦਾ ਜਗਬੰਦ ॥੩॥
ਜਗਬੰਦ = ਜਗਤ ਤੋਂ ਬੰਦਨਾ ਯੋਗ। ਜਗਤ ਦੇ ਪੂਜਜ।

ਅਰਥ:

ਮਿਹਰ ਦੀ ਖਾਣ, ਪਾਪਾਂ ਦੇ ਹਰਨ ਵਾਲੇ (ਜਿਨ੍ਹਾਂ ਨੇ ਜਗਤ ਨੂੰ ਸਿਖਾਯਾ ਕਿ) ਹਰੀ ਦਾ ਨਾਮ ਸਦਾ ਚਿੱਤ ਵਿਚ ਸਿਮਰਨਾਂ (ਐਉਂ ਕਰਦਿਆਂ ਤੁਸਾਨੂੰ) ਜੰਮਣਾ ਮਰਨਾ ਨਹੀਂ (ਪਵੇਗਾ, ਹਾਂ ਸਗੋਂ) ਐਉਂ ਜਗਤ ਤੋਂ ਤਰਨਾ (ਪ੍ਰਾਪਤ ਹੋਵੇਗਾ ਅਤੇ) ਜੁਆਨੀ ਨੂੰ ਸਫਲ ਕਰਨਾ (ਤੁਸੀਂ ਨਾਮ ਜਪਕੇ ਸਿਖ ਲਓਗੇ ਐਸੇ ਸਿੱਖਜਾ ਦਾ ਤੇ) ਸੁਖਾਂ ਦੇ ਮੂਲ, ਮੁਕਤੀ ਦਾਤੇ ਸਤਿਗੁਰੂ ਨਾਨਕ ਦੇਵ ਜੀ (ਅੱਗੇ) ਹੱਥ ਜੋੜ (ਕੇ ਪ੍ਰਣਾਮ ਹੈ, ਜੋ) ਦਾਸਾਂ ਨੂੰ ਸਾਰੇ ਸੁਖ ਦੇਂਦੇ ਹਨ†, ਬਿਘਨਾਂ ਦੇ ਨਾਸ਼ ਕਰਨ ਵਾਲੇ ਹਨ ਅਰ ਸਦਾ ਤੋਂ ਜਗਤ ਦੇ ਪੂਜਜ ਹਨ। †ਅਥਵਾ ਸਾਰੇ ਦਾਸਾਂ ਨੂੰ ਆਨੰਦ ਦਾਤੇ ਹਨ।

## ੩. ਇਸ਼੍ਟ ਗੁਰੂ-ਸ਼੍ਰੀ ਗੁਰੂ ਅੰਗਦ ਦੇਵ ਜੀ-ਮੰਗਲ।

ਚੌਪਈ:

ਅੰਗਦ ਗੁਰੂ ਸਹਾਇਕ ਸੰਗ।
ਸੰਗਤਿ ਸੇਵਤਿ ਸਹਤ ਉਮੰਗ।
ਮੰਗਤਿ ਸਿੱਖ ਮੁਕਤਿ ਹਰਿ ਰੰਗ।
ਮੁਕਤਿ ਹਰਿ ਰੰਗ = ਹਰੀ ਦੇ ਰੰਗ (ਪ੍ਰੇਮ) ਵਾਲੀ ਮੁਕਤੀ। ਬੰਧਨਾਂ ਤੋਂ ਛੁੱਟ ਜਾਣ ਮਾਤ੍ਰ ਮੁਕਤੀ ਨਾਂ, ਪਰ ਵਾਹਿਗੁਰੂ ਦੇ ਪ੍ਰੇਮ ਵਾਲੀ ਮੁਕਤੀ। ਯਥਾ-ਮੁਕਤਿ ਬਪੁੜੀ ਭੀ ਗਿਆਨੀ ਤਿਆਗੇ। ਤਥਾ-ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾ ਰੇ॥ (ਅ) 'ਜੀਉਂਦਿਆਂ ਹਰੀ ਰੰਗ' ਤੇ 'ਮਰਕੇ ਮੁਕਤੀ' ਮੰਗਦੇ ਹਨ।
ਰੰਗਤਿ ਬ੍ਰਹਮ ਗਜਾਨ ਪ੍ਰਭੁ ਅੰਗ ॥੪॥
ਬ੍ਰਹਮ ਗਜਾਨ ਪ੍ਰਭੁ ਅੰਗ = ਪ੍ਰਭੂ ਦੀ ਪ੍ਰੀਤੀ ਵਾਲਾ ਬ੍ਰਹਮ ਗਜਾਨ। [ਅੰਗ = ਪੱਖ, ਪ੍ਰਿਯ, ਪਜਾਰ] ਉਹ ਬ੍ਰਹਮ ਗਜਾਨ ਜੋ ਵਾਹਿਗੁਰੂ ਜੀ ਨਾਲ-ਠਾਕੁਰੁ ਏਕੁ ਸਬਾਈ ਨਾਰਿ-ਦੇ ਭਾਵ ਤੋਂ ਪੂਰਨ ਪ੍ਰੇਮ ਦ੍ਵਾਰਾ ਪ੍ਰਾਪਤਿ ਹੋਵੇ।

ਅਰਥ:

(ਸ਼੍ਰੀ) ਅੰਗਦ (ਦੇਵ ਜੀ ਸਿੱਖਾਂ ਦੇ) ਸਹਾਈ ਤੇ (ਅੰਗ) ਸੰਗ ਹਨ, (ਆਪ ਨੂੰ) ਸੰਗਤ ਖੁਸ਼ੀਆਂ ਨਾਲ ਸੇਂਵਦੀ ਹੈ, ਸਿੱਖ (ਆਪ ਤੋਂ) ਵਾਹਿਗੁਰੂ ਪ੍ਰੇਮ ਵਾਲੀ ਮੁਕਤੀ ਮੰਗਦੇ ਹਨ, (ਤੇ ਆਪ ਤ੍ਰੁਠਕੇ ਉਨ੍ਹਾਂ ਪ੍ਰੇਮੀ ਯਾਚਕਾਂ ਨੂੰ) ਪ੍ਰਭੂ ਦੇ ਪ੍ਰੀਤੀ ਵਾਲੇ ਬ੍ਰਹਮ ਗਜਾਨ ਵਿਚ ਰੰਗ ਦੇਂਦੇ ਹਨ।

## ੪. ਇਸ਼੍ਟ ਗੁਰੂ-ਸ਼੍ਰੀ ਗੁਰੂ ਅਮਰਦਾਸ ਜੀ-ਮੰਗਲ।

**ਦੀਨ ਦਜਾਲੁ ਸੇਵਤਿ† ਜਿਨ ਲੀਨਿ।**

ਦੀਨ ਦਜਾਲੁ = ਜੋ ਗ਼੍ਰੀਬਾਂ ਪਰ ਮਿਹਰ ਕਰੇ, ਭਾਵ ਸ਼੍ਰੀ ਗੁਰੂ ਅੰਗਦ ਦੇਵ ਜੀ ਤੋਂ ਹੈ। ਜਿਨ੍ਹਾਂ ਦੇ ਰਸਤੇ ਤੇ ਦੀਨ ਦੁਖੀ ਰੋਗੀ ਰਾਹ ਵਿਚ ਬੈਠਦੇ ਸਨ, ਜਿਨ੍ਹਾਂ ਤੇ ਨਜ਼ਰ ਪੈ ਜਾਵੇ ਉਹ ਸੁਖੀ ਹੋ ਜਾਂਦੇ ਹਨ। †ਪਾ:-ਦੀਨਨ ਦਜਾਲ ਸੇਵ।

**ਲੀਨ ਪ੍ਰੇਮ ਮਹਿਂ, ਕਬਹੁਂ ਦੁਖੀ ਨ।**

ਕਬਹੁਂ ਦੁਖੀ ਨ = ਕਦੇ ਨਹੀਂ ਦੁਖੀਆਂ ਦਾ ਦੁੱਖ ਸਹਾਰ ਸਕੇ। ਇਹ ਸੰਖੇਪ ਪਦ ਕਹਿਕੇ ਗੁਰੂ ਅਮਰ ਦੇਵ ਜੀ ਦੀ ਜਗਤ ਤੜਪਨਾ ਵੇਖਕੇ ਤ੍ਰੁੱਠਣ ਦੀ ਮਿਹਰ ਵੱਲ ਇਸ਼ਾਰਾ ਹੈ। (ਅ) ਇਸ ਦਾ ਇਹ ਅਰਥ ਬੀ ਕਰਦੇ ਹਨ ਜੋ ਆਪ ਕਦੇ ਦੁਖੀ ਨਹੀਂ ਹੋਏ।

**ਖੀਨ ਮੋਹ ਭੇ ਗਜਾਨ ਪ੍ਰਬੀਨ†।**

ਖੀਨ ਮੋਹ ਭੇ ਗਜਾਨ ਪ੍ਰਬੀਨ = ਇਸ ਦਾ ਅਰਥ ਬੀ ਗੁਰੂ ਜੀ ਪਰ ਲਾਉਂਦੇ ਹਨ ਕਿ ਜਿਨ੍ਹਾਂ ਦਾ ਮੋਹ ਨਾਸ਼ ਹੋਯਾ ਤੇ ਗਜਾਨ ਵਿਚ ਪ੍ਰਬੀਨ ਹੋਏ। ਪਰ ਇਹ ਨਜੂਨੋਪਮਾ ਹੈ, ਉਹ ਸਦਾ ਨਿਰਮੋਹ ਤੇ ਸਦਾ ਗਜਾਨ ਪ੍ਰਬੀਨ ਸੇ। ਸਤਿਗੁਰੂ ਜੀ ਨੂੰ ਮਿਲਨ ਤੋਂ ਪਹਿਲਾਂ ਦੀ ਜਗਜਾਸਾ ਅਵਸਥਾ 'ਮਨੁਖ ਨਾਟ' ਸੀ ਗੁਰਸਿੱਖੀ ਦਾ ਆਦਰਸ਼ ਦਿਖਾਉਣ ਵਾਸਤੇ। †ਤੀਸਰੀ ਤੁਕ ਦਾ ਅਰਥ ਅਖੀਰ ਤੇ ਲੱਗਦਾ ਹੈ।

**ਬੀਨ ਸੁ ਅਮਰ ਗੁਰੂ ਸੁਖ ਦੀਨਿ ॥੫ ॥**

ਬੀਨ = ਦੇਖ, ਦੇਖਕੇ, ਜਿਨ੍ਹਾਂ ਨੇ ਡਿੱਠਾ ਭਾਵ ਦਰਸ਼ਨ ਕੀਤਾ। [ਫ਼ਾਰਸੀ, ਬੀਂ = ਦੇਖ]

ਅਰਥ:

ਜਿਨ੍ਹਾਂ ਨੇ ਸ਼੍ਰੀ ਗੁਰੂ ਅੰਗਦ ਦੇਵ ਜੀ ਤੋਂ (ਉਨ੍ਹਾਂ ਦੀ) ਸੇਵਾ ਕਰਕੇ (ਪਰਮ ਪਦ) ਲੀਤਾ (ਜੋ ਸਦਾ) ਪ੍ਰੇਮ ਵਿਚ ਲੀਨ ਰਹੇ (ਜਿਨ੍ਹਾਂ ਨੇ) ਕਦੇ ਨਾਂ ਦੁਖੀਆਂ ਦਾ (ਦੁਖ ਸਹਾਰਿਆ, ਐਸੇ) ਸ਼੍ਰੀ ਗੁਰੂ ਅਮਰ ਜੀ ਦੇ (ਜਿਨ੍ਹਾਂ ਦੁਖੀਆਂ ਨੇ) ਦਰਸ਼ਨ ਕੀਤੇ (ਉਨ੍ਹਾਂ ਨੂੰ ਆਪ ਨੇ) ਸੁਖ ਦਿਤੇ (ਤੇ ਉਹ) ਮੋਹ ਤੋਂ ਛੁਟਕੇ ਗਜਾਨ ਵਿਚ ਨਿਪੁਨ ਹੋ ਗਏ।

## ੫. ਇਸ਼੍ਟ ਗੁਰੂ-ਸ਼੍ਰੀ ਗੁਰੂ ਰਾਮ ਦਾਸ ਜੀ-ਮੰਗਲ।

ਦੋਹਰਾ:

**ਮਾਨਿ ਮਾਨਿ ਪਦ ਪਦਮ ਕੋ, ਪਾਨ ਜੋਰਿ ਸਨਮਾਨ।**
**ਮਾਨਸ ਮੈਂ ਹਰਿਦਾਸ ਸੁਤ, ਬਸਹੁ ਸਦਾ ਮਮ ਮਾਨ ॥੬॥**

ਮਾਨਿ = ਮਾਣ ਦੇਕੇ, ਭਾਵ ਟਿਕਾਕੇ, ਬਿਰਾਜਮਾਨ ਕਰਾਕੇ। ਆਏ ਨੂੰ ਮਾਣ ਦੇਣਾ ਹੁੰਦਾ ਹੈ ਬਿਰਾਜਮਾਨ ਕਰਾਉਣਾ। ਮਾਨਿ = ਮਨ ਵਿਚ [ਸੰਸ: ਮਾਨਸ = ਮਨ] ਮਾਨਸ = ਮਾਨ ਸਰੋਵਰ (ਅ) ਮਨ।

ਹਰਿਦਾਸ ਸੁਤ = ਸ਼੍ਰੀ ਹਰਿਦਾਸ ਜੀ ਦੇ ਸਪੁੱਤ੍ਰ ਜੋ ਸ਼੍ਰੀ ਗੁਰੂ ਰਾਮਦਾਸ ਜੀ ਸਨ। ਮਾਨ = ਮਨ ਵਿਚ, [ਸੰਸ: ਮਾਨਸ] (ਅ) ਆਦਰ। ਮਾਨਯੋਗ।

ਅਰਥ:

(ਆਪ ਦੇ) ਚਰਨਾਂ ਕਮਲਾਂ ਨੂੰ (ਆਪਣੇ) ਮਨ ਵਿਚ ਟਿਕਾਕੇ, ਆਦਰ ਨਾਲ ਹੱਥ ਜੋੜਕੇ (ਬਿਨੈ ਹੈ ਕਿ ਹੇ) ਗੁਰੂ ਰਾਮਦਾਸ ਜੀ ਮੇਰੇ ਮਨ ਰੂਪੀ ਮਾਨਸਰੋਵਰ ਵਿਚ ਸਦਾ ਵਸੋ।

ਹੋਰ ਅਰਥ:

੨ ਤੁਕ-ਹੇ ਮੇਰੇ ਮਾਨਯੋਗ ਗੁਰੂ ਰਾਮਦਾਸ ਜੀਓ! ਸਦਾ ਬਸੋ ਮੇਰੇ ਮਾਨਸ (ਮਨ) ਵਿਖੇ। (ਅ) ਹੇ ਮੇਰੇ ਮਾਨ = ਪੂਜ, ਗੁਰੂ ਭਾਵ ਇਸ਼੍ਟ ਗੁਰੂ।

ਭਾਵ:

ਆਪ ਦੇ ਚਰਨਾਂ ਦਾ ਧਿਆਨ ਤਾਂ ਜੋੜਕੇ ਟਿਕਾਕੇ ਚਿੱਤ ਰੂਪੀ ਮਾਨਸਰੋਵਰ ਵਿਚ ਮੈਂ ਕਮਲਾਂ ਵਾਂਙ ਵਸਾ ਲੈਂਦਾ ਹਾਂ, ਭਾਵ ਪ੍ਰਯਤਨ ਸਿੱਧ ਬਾਤ ਤਾਂ ਹੋ ਜਾਂਦੀ ਹੈ, ਹੁਣ ਯਾਚਨਾ ਇਹ ਹੈ ਕਿ ਆਪ ਇਸ ਦਿਲ ਨੂੰ ਸਦਾ ਦਾ ਆਪਣਾ ਨਿਵਾਸ ਬਣਾ ਲਓ ਜੋ ਸੁਭਾਵਕ ਮੇਰਾ ਮਨ ਉਸ ਰੂਪ ਅਨੂਪਮ ਦਾ ਨਿਵਾਸ ਸਥਾਨ ਬਣਕੇ ਅਨੰਦ ਮਗਨ ਰਹੇ।

੬. ਇਸ਼੍ਟ ਗੁਰੂ-ਸ਼੍ਰੀ ਗੁਰੂ ਅਰਜਨ ਦੇਵ ਜੀ-ਮੰਗਲ।

ਸੋਰਠਾ:

ਹਰ ਹਰ ਬਿਘਨ ਬਿਕਾਰ, ਹਰਿ ਹਰਿ ਲਿਵ ਉਰ ਦੇ ਅਧਿਕ।
ਧਿਕ ਤਿਨ ਜਨ ਬਹੁ ਬਾਰ, ਗੁਰ ਅਰਜਨ ਬਚ ਪਰਹਰਹਿਂ ॥੭॥

ਅਰਥ:

ਹਰ (ਪ੍ਰਕਾਰ ਦੇ) ਵਿਘਨਾਂ ਨੂੰ ਤੇ ਹਰ (ਪ੍ਰਕਾਰ) ਦੇ ਵਿਕਾਰਾਂ ਨੂੰ ਦੂਰ ਕਰਕੇ ਹਰਿ (ਨਾਮ ਦੀ) ਵਧਵੀਂ ਲਿਵ ਦਿਲਾਂ ਵਿਚ ਦਾਨ ਕਰਨ ਵਾਲੇ, ਗੁਰੂ ਅਰਜਨ ਦੇਵ ਜੀ ਦੇ ਬਚਨਾਂ ਦਾ ਜੋ ਤਯਾਗ ਕਰਦੇ ਹਨ ਉਨ੍ਹਾਂ ਨੂੰ ਵਾਰ ਵਾਰ ਧ੍ਰਿਕਾਰ ਹੈ। (ਭਾਵ, ਵਾਹਿਗੁਰੂ ਇਸ ਭੁੱਲ ਤੋਂ ਸਭ ਨੂੰ ਬਚਾਵੇ)।

੭. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿਗੋਵਿੰਦ ਜੀ-ਮੰਗਲ।

ਸੁੰਦਰ ਸ਼ੁਭਤਿ ਬਿਲੰਦ, ਮਦ ਨ ਰਹ੍ਯੋ ਮਨ ਮਦਨ ਕੇ।
ਸ਼੍ਰੀ ਹਰਿ ਗੋਵਿੰਦ ਚੰਦ, ਬੰਦਨ ਪਦ ਦੁਤਿ ਸਦਨ ਕੇ ॥੮॥

ਬਿਲੰਦ ਸੁੰਦਰ = ਡਾਢੇ ਸੁਹਣੇ। (ਅ) ਸ਼ੁਭਤ ਬਿਲੰਦ = ਬਹੁਤ ਹੀ ਸ਼ੋਭ ਰਹੇ। ਮਦ = ਮਾਨ। ਮਦਨ = ਕਾਮਦੇਵ।

ਦੁਤਿਸਦਨ = ਛਬੀ ਦਾ ਘਰ।

ਅਰਥ:

ਸ਼੍ਰੀ (ਗੁਰੂ) ਹਰਿ ਗੋਵਿੰਦ ਜੀ (ਇਤਨੇ) ਡਾਢੇ ਸੁਹਣੇ, ਸ਼ੋਭਾ ਵਾਲੇ ਤੇ ਚੰਦ (ਸਮਾਨ ਉੱਜਲ) ਹਨ ਕਿ (ਦਰਸ਼ਨ ਕਰਕੇ) ਕਾਮ (ਦੇਵਤਾ) ਦੇ ਜੀ ਵਿਚ (ਬੀ ਆਪਣੀ ਸੁੰਦਰਤਾ ਦਾ) ਮਾਨ ਨ ਰਿਹਾ, ਉਹਨਾਂ ਦੇ ਚਰਣ (ਕਵਲ) ਛਬੀ ਦਾ ਘਰ ਹਨ (ਜਿਨ੍ਹਾਂ ਨੂੰ ਮੈਂ) ਬੰਦਨਾਂ ਕਰਦਾ ਹਾਂ।

੮. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿਰਾਇ ਜੀ-ਮੰਗਲ।

ਕਰੇ ਰੰਕ ਤੇ ਰਾਇ, ਸੇਵਕ ਸੇਵਤਿ ਪਾਸ ਜੇ।
ਸ਼੍ਰੀ ਸਤਿਗੁਰ ਹਰਿਰਾਇ, ਹਤੀ ਦੁਖਦ ਜਮ ਪਾਸ ਜੇ ॥੯ ॥

ਕਰੇ ਰੰਕ ਤੇ ਰਾਇ = ਕੰਗਾਲੋਂ ਰਾਜੇ ਬਣਾ ਦਿੱਤੇ। ਕੰਗਾਲੋਂ ਰਾਜੇ ਕੀਤਾ।

ਜਮਪਾਸ = ਜਮ ਦੀ ਫਾਹੀ।

ਅਰਥ:

ਸ਼੍ਰੀ ਸਤਿਗੁਰੂ ਹਰਿਰਾਇ ਜੀ ਨੇ (ਆਪਣੇ) ਸੇਵਕਾਂ ਨੂੰ, ਜਿਨ੍ਹਾਂ ਨੇ ਪਾਸ ਰਹਿਕੇ ਸੇਵਾ ਕੀਤੀ, ਕੰਗਾਲੋਂ ਰਾਜੇ ਬਣਾ ਦਿੱਤਾ, (ਅਤੇ) ਜੋ ਜਮ ਦੀ ਦੁਖਦਾਈ ਫਾਹੀ ਹੈ (ਤਿਸ ਨੂੰ ਬੀ) ਤੋੜ ਦਿੱਤਾ (ਉਹ ਮੈਨੂੰ ਬੀ ਜਮ ਫਾਸ ਤੋਂ ਰੱਖ ਲੈਣ)।

ਹੋਰ ਅਰਥ:

ਕੰਗਾਲਾਂ ਨੂੰ ਰਾਜੇ ਬਣਾ ਦਿੱਤਾ, ਤੇ ਜਿਨ੍ਹਾਂ ਸੇਵਕਾਂ ਨੇ ਨਿਕਟ ਵਰਤੀ ਹੋ ਕੇ ਸੇਵਾ ਕੀਤੀ ਉਹਨਾਂ ਨੂੰ ਮੁਕਤੀ ਦਾਨ ਦਿੱਤਾ ਭਾਵ: ਭੋਗ ਤੇ ਮੋਖ ਦੋਵੇਂ ਦਾਨ ਦਿੱਤੇ।

੯. ਇਸ਼੍ਰ ਗੁਰੂ-ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ-ਮੰਗਲ।

ਦੇਹਿ ਅਵਸਥਾ ਬਾਲ, ਬਡੇ ਗੁਨਨਿ ਮਹਿਂ ਅਵਤਰੇ।
ਤਰੇ ਸੇਵ ਨਰ ਬਾਲ, ਸ਼੍ਰੀ ਹਰਿ ਕ੍ਰਿਸ਼ਨ ਸੁਜਸ ਕਰੇ ॥੧੦॥

ਬਾਲ = ਬਾਲਿਕ ਅਵਸਥਾ। ਸੇਵ = ਸੇਵਕ।
ਬਾਲ = ਇਸਤ੍ਰੀ, [ਸੰਸ: ਬਾਲਾ]

ਅਰਥ:

ਸ਼੍ਰੀ (ਗੁਰੂ) ਹਰਿ ਕ੍ਰਿਸ਼ਨ (ਜੀ ਦੀ) ਸਰੀਰਕ ਅਵਸਥਾ ਤਾਂ ਬਾਲਕ (ਹੈ, ਪਰ ਆਪ) ਗੁਣਾਂ ਵਿਚ ਵਡੇ (ਤੇ ਧੁਰ ਤੋਂ) ਅਵਤਾਰ ਹੋਏ ਹਨ। (ਕੀਹ) ਮਰਦ (ਕੀਹ) ਤ੍ਰੀਮਤ ਆਪ ਦਾ ਜਸ ਕਰਨ ਵਾਲੇ ਸਾਰੇ (ਹੀ) ਸੇਵਕ ਤਰ ਗਏ ਹਨ।

ਹੋਰ ਅਰਥ:

(੧) (ਗੁਰੂ ਹਰਿ ਕ੍ਰਿਸ਼ਨ ਜੀ ਦੀ) ਦੇਹ ਦੀ ਅਵਸਥਾ ਤਾਂ ਬਾਲਕ ਹੈ, ਪਰ ਗੁਣਾਂ ਵਿਚ ਅਵਤਾਰਾਂ ਤੋਂ ਵੀ ਵਡੇ ਹਨ।

੧੦. ਇਸ਼੍ਰ ਗੁਰੂ-ਸ਼੍ਰੀ ਗੁਰੂ ਤੇਗ ਬਹਾਦਰ ਜੀ-ਮੰਗਲ।

ਧਰਮ ਜਗਤ ਰਖਿ ਲੀਨਿ, ਤ੍ਰਿਣ ਸਮ ਅਪਨੋ ਦੀਨਿ ਸਿਰ।
ਸਿਰਰ ਨ ਦੀਨਿ ਪ੍ਰਬੀਨ, ਤੇਗ ਬਹਾਦੁਰ ਧੀਰ ਗੁਰ ॥੧੧॥

ਤ੍ਰਿਣ = ਤਿਨਕਾ। ਸਿਰਰ = ਗੁੱਝਾ ਭੇਦ [ਅ: ਸੱਰ] ਯਥਾ-ਸੀਸ ਦੀਆ ਪਰ ਸਿਰਰ ਨ ਦੀਆ [ਸ਼੍ਰੀ ਮੁਖਵਾਕ ਪਾਤਸ਼ਾਹੀ ੧੦ ਬਚਿੱਤ੍ਰ ਨਾਟਕ] (ਅ) ਪੰਜਾਬੀ ਸਿਰਰ = ਹਠ, ਧਾਰਨ ਕੀਤਾ ਧਰਮ।
ਪ੍ਰਬੀਨ = ਲਾਇਕ, ਭਾਵ ਆਤਮ ਵਿਦਯਾ ਵਿਚ ਨਿਪੁੰਨ। ਧੀਰ = ਜੋ ਕਿਸੇ ਹਾਲਤ ਵਿਚ ਦਿਲ ਨੂੰ ਹਿੱਲਣ ਨਾ ਦੇਵੇ ਤੇ ਦਾਨਾਈ ਨੂੰ ਹੱਥੋਂ ਜਾਣ ਨ ਦੇਵੇ। ਧੀਰਜੀ ਤੇ ਦਾਨਾ।

ਅਰਥ:

(ਸ਼੍ਰੀ ਸਤਿ) ਗੁਰੂ ਤੇਗ ਬਹਾਦਰ ਜੀ (ਬੜੇ) ਧੀਰ ਤੇ ਪ੍ਰਬੀਨ ਹਨ (ਜਿਨ੍ਹਾਂ ਨੇ ਆਪਣਾ) ਸਿਰਰ ਨਹੀਂ ਦਿੱਤਾ (ਪਰ) ਜਗਤ ਵਿਖੇ ਧਰਮ ਨੂੰ ਰੱਖ ਲਿਆ (ਇਸ ਰਖਿਆ ਵਿਚ ਚਾਹੇ) ਆਪਣਾ ਸਿਰ (ਦੇਣਾ ਪਿਆ ਜੋ ਉਨ੍ਹਾਂ ਨੇ) ਤਿਣਕ ਸਮਾਨ ਦੇ ਦਿੱਤਾ।

ਹੋਰ ਅਰਥ:

ਆਪਣੇ ਸਿਰ ਨੂੰ (ਇਨ੍ਹਾਂ ਸੁਖੈਨ) ਦਿਤਾ ਜਿਵੇਂ ਤਿਣਕਾ (ਪਰ) ਆਪਣਾ ਭੇਦ ਨਹੀਂ ਦਿੱਤਾ। (ਐਸਾ ਕਰਨ ਵਿਚ) ਜਗਤ ਵਿਚ ਧਰਮ ਨੂੰ ਰੱਖ ਲਿਆ। (ਤਾਂ ਤੇ) ਆਪ ਸ਼੍ਰੀ ਗੁਰੂ ਤੇਗ ਬਹਾਦਰ ਜੀ (ਬੜੇ) ਧੀਰ ਤੇ ਪ੍ਰਬੀਨ (ਦਾਤੇ) ਹਨ।

੧੧. ਇਸ਼੍ਰ ਗੁਰੂ-ਸ਼੍ਰੀ ਗੁਰੂ ਗੋਵਿੰਦ ਸਿੰਘ ਜੀ-ਮੰਗਲ।

ਸ੍ਵੈਯਾ:

ਜੋ ਜਗ ਮੈਂ ਤਨ ਹਿੰਦੁ ਅਹੈਂ, ਸਭਿ ਪੈ ਉਪਕਾਰ ਬਿਸਾਲ ਕਰਜੋ।
ਮਾਨਹਿਂ ਜੇ ਨ, ਅਘੀ ਨਹਿਂ ਕੋ ਸਮ, ਜਾਇ ਨਿਰੈਪਦ† ਬੀਚ ਪਰਜੋ।
ਬੀਰ ਬਲੀ ਗੁਰ ਗੋਬਿੰਦ ਸਿੰਘ, ਮਹਾਂ ਤੁਰਕਾਨ ਕੋ ਤੇਜ ਹਰਜੋ।
ਹਿੰਦ ਥਿਰਜੋ, ਬਡ ਜੰਗ ਜੁਰਜੋ, ਭਟ ਬ੍ਰਿੰਦ ਮਰਜੋ, ਰਸ ਬੀਰ ਭਰਜੋ ॥੧੨॥

ਤਨ ਹਿੰਦੁ = ਸਰੀਰ ਦਾ ਹਿੰਦੂ, ਹਿੰਦੂ ਜਨਮ ਹੈ।

ਨਿਰੈਪਦ = ਨਰਕ ਦਾ ਟਿਕਾਣਾ (ਅ) ਪੁਯੋਦ (ਨਾਮੇ) ਨਰਕ (ਵਿਚ) [ਸੰਸ: ਨਿਰਯ = ਨਰਕ। ਪੂਯੋਦ = ਜਿਥੇ ਗੰਦਾ ਪਾਣੀ ਹੋਵੇ (ਸੋ ਨਰਕ)]

†ਪਦ = ਪੈਰ, ਪੈਖੜ, ਜਗਾ, ਟਿਕਾਣਾ, ਦਰਜਾ, ਪਦਵੀ, ਲਫਜ਼, ਫਿਕਰਾ, ਛੰਦ ਦਾ ਹਿੱਸਾ ਆਦਿ।

ਹਿੰਦੁ ਥਿਰਯੋ = ਹਿੰਦੂ ਧਰਮ ਥਿਰ ਰਹਿ ਗਿਆ, ਬਚ ਗਿਆ। ਭਟ = ਸੂਰਮੇ।

ਅਰਥ:

ਜਗਤ ਵਿਖੇ ਜੋ ਬੀ ਹਿੰਦੂ ਜਨਮ ਦੇ ਹੈਨ ਸਭ ਤੇ (ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ) ਬੜਾ ਉਪਕਾਰ ਕੀਤਾ ਹੈ (ਪਰ) ਜੇ (ਕੋਈ ਉਹਨਾਂ ਵਿਚੋਂ) ਨਾ ਮੰਨੇ (ਤਾਂ ਉਸ ਦੇ) ਵਰਗਾ ਕੋਈ ਪਾਪੀ ਨਹੀਂ (ਉਹ) ਜਾ ਕੇ ਨਰਕ ਵਿਚ ਪਏਗਾ।

(ਸ਼੍ਰੀ) ਗੁਰੂ ਗੋਬਿੰਦ ਸਿੰਘ ਜੀ (ਬੜੇ) ਬਲੀ ਤੇ ਬੀਰ (ਹੋਏ ਹਨ ਜਿਨ੍ਹਾਂ ਨੇ) ਤੁਰਕਾਂ ਦੇ ਬੜੇ ਤੇਜ ਨੂੰ ਨਾਸ਼ ਕੀਤਾ (ਚਾਹੋ) ਬੜਾ ਜੰਗ ਮਚਾਉਣਾ ਪਿਆ (ਤੇ ਉਸ ਵਿਚ) ਸਮੂਹ ਸੂਰਮੇ ਮਰੇ (ਪਰ) ਹਿੰਦੂ (ਧਰਮ) ਨੂੰ ਬਚਾ ਦਿਤਾ (ਤੇ ਸਿੱਖ ਧਰਮ ਵਿਚ) ਬੀਰ ਰਸ ਭਰ ਦਿਤਾ।

## ੧੨. ਸਮਸਤ ਗੁਰ ਮੰਗਲ ਤੇ ਬਿਨਯ।

ਦੋਹਰਾ:

ਆਗੇ ਦਸ ਪਤਿਸ਼ਾਹ ਕੇ, ਸਿਖ ਸੰਗਤ ਗੁਰ ਦਾਸ।
ਨਮਸਕਾਰ ਮੇਰੀ ਸਭਿਨਿ, ਸੁਨਹੁ ਇਹੀ ਅਰਦਾਸ ॥੧੩॥
ਸਤਿਗੁਰ ਚਰਨ ਸਰੋਜ ਕੋ, ਮਾਨਸ ਮਾਨਸ ਹੋਇ।
ਮਾਨਸ ਜਨਮ ਸਕਾਰਥਾ, ਮਾਨਸ ਤਰ ਹੈ ਸੋਇ ॥੧੪॥

ਗੁਰਦਾਸ = ਗੁਰੂ ਜੀ ਦੇ ਸੇਵਕ। ਸਰੋਜ = ਕਵਲ।

ਮਾਨਸ = ਮਾਨ ਸਰੋਵਰ। ਮਾਨਸ = ਮਨ।

ਮਾਨਸ ਜਨਮ = ਮਨੁੱਖ ਜਨਮ। [ਸੰਸ: ਮਾਨੁਖ] ਮਾਨਸ = ਮਾਨ ਸਹਤ।

ਅਰਥ:

ਦਸੋ ਪਾਤਿਸ਼ਾਹਾਂ (ਗੁਰੂ ਸਾਹਿਬਾਂ ਤੇ ਉਨ੍ਹਾਂ) ਦੇ ਸਿਖ ਸੰਗਤਾ (ਤੇ ਸਭਨਾਂ) ਗੁਰੂ ਜੀ ਦੇ ਦਾਸਾਂ ਅਗੇ ਨਮਸਕਾਰ ਕਰਕੇ (ਬਿਨੇ ਕਰਦਾ ਹਾਂ ਕਿ) ਮੇਰੀ ਇਹੋ ਅਰਦਾਸ ਸੁਣੋ (ਕਿ) ਮੇਰਾ ਮਨ ਮਾਨ ਸਰੋਵਰ ਹੋਵੇ ਅਤੇ ਸਤਿਗੁਰੂ ਜੀ ਦੇ ਚਰਣ (ਉਸ ਵਿਚ) ਕਮਲਾਂ ਸਮਾਨ ਹੋਣ (ਜਿਸ ਨਾਲ ਕਿ ਮੇਰਾ) ਮਾਨੁੱਖਾ ਜਨਮ ਸਫਲ ਹੋਵੇ (ਤੇ ਮੈਂ) ਮਾਨ ਸਹਤ (ਇਸ ਭੌਜਲ ਨੂੰ) ਤਰ ਜਾਵਾਂ।

ਹੋਰ ਅਰਥ:

(ਚੌਥੀ ਤੁਕ) (ਮੇਰਾ) ਮਨੁਖਾ ਜਨਮ ਸਫਲ ਹੋਵੇ, (ਕਿਉਂਕਿ ਸੋਇ =) ਉਹ (ਸਤਿਸੰਗਤ) (ਮਾਨਸਤਰੁ =) ਕਲਪ ਬ੍ਰਿੱਛ ਹੈ।

ਚੌਪਈ:

ਸਭਿ ਸੰਤਨ ਕੋ ਕਰਿ ਕਰਿ ਬੰਦਨ।
ਕਹੁੰ ਕਥਾ ਸਭਿ ਬਿਘਨ ਨਿਕੰਦਨ।
ਤੀਨ ਰਾਸਿ ਮੈਂ ਪੂਰਨ ਕਰੀ।
ਕਥਾ ਗੁਰਨਿ ਕੀ ਸੁੰਦਰ ਧਰੀ ॥੧੫॥

ਅਰਥ:

ਸਮੂਹ ਸੰਤਾਂ ਨੂੰ ਬੰਦਨਾ ਕਰ ਕਰ (ਮੈਂ ਹੁਣ) ਸਾਰੇ ਬਿਘਨਾਂ ਦੇ ਨਾਸ਼ ਕਰਨ ਵਾਲੀ (ਅੱਗੋਂ ਦੀ ਕਥਾ) ਕਹਿੰਦਾ ਹਾਂ। (ਅੱਗੇ) ਮੈਂ ਤਿੰਨ ਰਾਸਾਂ ਪੂਰਨ ਕੀਤੀਆਂ ਹਨ। (ਜਿਨ੍ਹਾਂ ਵਿਖੇ) ਗੁਰਾਂ ਦੀ ਸੁੰਦਰ ਕਥਾ (ਸੁਆਰ ਕੇ) ਧਰੀ ਹੈ।

[ਮੰਗਲ ਸਮਾਪਤ ॥]

[ਸ੍ਰੀ ਸਤਿਗੁਰਾਂ ਦੀ ਕਥਾ ਦਾ ਆਰੰਭ]

ਪੂਛਜੋ ਸਭਿ ਸਿੱਖਨ ਹਿੱਤ ਕਰਿ ਕੈ।
'ਕਥਾ ਗੁਰਨਿ ਕੀ ਕਹੋ ਬਿਚਰਿ ਕੈ।'
ਰਾਮ ਕੁਇਰ ਸੋ ਸਕਲ ਉਚਾਰੀ।
ਸੁੰਦਰ ਬਿਧਿ ਜੁਤਿ ਬਹੁ ਬਿਸਤਾਰੀ ॥੧੬॥
ਤਿਸ ਪ੍ਰਸੰਗ ਤੇ ਸਿੱਖਨਿ ਕਥਾ।
ਜਥਾ ਹੁਤੀ ਗਨ ਬਰਨੀ ਤਥਾ[1]।

[1]ਭਾਵ ਭਾਈ ਰਾਮ ਕੌਰ ਜੀ ਦੇ ਪ੍ਰਸੰਗ ਤੋਂ (ਲੈਕੇ) ਸਿੱਖਾਂ ਦੀ ਕਥਾ ਜਿਸ ਤਰ੍ਹਾਂ ਦੀ ਉਹ ਹੈਸੀ (ਮੈਂ) ਸਾਰੀ ਵਰਣਨ ਕਰ ਦਿੱਤੀ ਹੈ।

ਸਭਿ ਸਿੰਘਨਿ ਕੋ ਅਧਿਕ ਰਿਝਾਵਾ।
ਉਰ ਸੰਬੂਹਨਿ ਚਾਵ ਬਧਾਵਾ ॥੧੭॥
ਕਥਾ ਸੁਨਨਿ ਪਰ ਮਨ ਰੁਚਿ ਜਾਗੀ।
ਗੁਰ ਪਗ ਪੰਕਜ ਕੇ ਅਨੁਰਾਗੀ।
ਸਭਿਨਿ ਸੁਜਸੁ ਕੋ ਬਰਨਨ ਕੀਨਾ।
'ਰਾਮਕੁਇਰ ਸਰਬੱਗਜ ਪ੍ਰਬੀਨਾ! ॥੧੮॥
ਭੂਤ ਭਵਿੱਖਜਤ ਕੇਰਿ ਬ੍ਰਿਤਾਂਤ।
ਹਸਤਾਮਲ ਸਮ ਜਿਸ[1] ਉਰ ਗਜਾਤ।

[1]ਜਿਸ (ਬ੍ਰਿਤਾਂਤ ਦੀ) ਗਜਾਤ (ਆਪ ਦੇ) ਦਿਲ ਵਿਚ ਹੈ।

ਕਥਾ ਸੁਨਾਇ ਅਨੰਦ ਬਿਲੰਦੇ।
ਬ੍ਰਿਧ ਕੋ ਬੰਸ ਉਦਧਿ ਤੁਮ ਚੰਦੇ ॥੧੯॥
ਜਾਤਿ ਅਖੇਰ ਨਿਤਾਪ੍ਰਤਿ ਬਾਹਰ।
-ਦਰਸੋ ਨਿਤ- ਕਲਗੀਧਰ ਜ਼ਾਹਰ।
ਅਵਚਲ ਨਗਰ ਜਾਤਿ ਗੁਰ ਕਹਜੋ।
ਸੰਗ ਨ ਤਜਾਗਤਿ ਜਬਿ ਚਿਤ ਲਹਜੋ[1] ॥੨੦॥

[1]ਜਦ ਦਸ਼ਮੇਸ਼ ਪਿਤਾ ਜੀ ਨੇ ਚਿਤ ਵਿਚ ਜਾਣਿਆਂ ਸਾਡਾ ਸੰਗ ਨਹੀਂ ਛੱਡਦਾ।

-ਹਮਰੇ ਦਰਸ਼ਨ ਕੋ ਨਿਤ ਚਾਹਤਿ।
ਇਸ ਹਿਤ ਚਲਿਬੇ ਸਾਥ ਉਮਾਹਤਿ[1]।

[1]ਸਾਥ ਚੱਲਣ ਨੂੰ ਉਤਸ਼ਾਹ ਕਰਦਾ ਹੈ।

ਯਾਂ ਤੇ ਤੋਰ ਮਨੋਰਥ ਜੋਈ।
ਸਦਨ ਬਸਹੁ ਪੂਰਹਿਂ[1] ਹਮ ਸੋਈ ॥੨੧॥

[1]ਪੂਰਨ ਕਰਾਂਗੇ।

ਵਹਿਰ ਅਖੇਰ ਚਢਹੁ ਤਹਿਂ ਦਰਸਹੁ।
ਜਥਾ ਸੰਗ ਤੈਸੇ ਇਤ[1] ਪਰਸਹੁ-।
ਯਾਂ ਤੇ ਤੁਮ ਕੋ ਦਰਸ਼ਨ ਦੇਤਿ।
ਸ਼੍ਰੀ ਗੋਬਿੰਦ ਸਿੰਘ ਗਜਾਨ ਨਿਕੇਤ ॥੨੨॥
ਸਿੰਘ ਤੁਮਾਰੋ ਦਰਸ਼ਨ ਕਰਿਹੀਂ।
ਜਨਮ ਸਕਾਰਥ ਕੇ ਅਨੁਸਰ ਹੀ[1]।
ਦੂਸਰ ਗੁਨ ਤੁਮ ਕਥਾ ਸੁਨਾਵਹੁ।
ਸਤਿਗੁਰ ਗੁਨ ਗਨ ਬਰਨ ਰਿਝਾਵਹੁ ॥੨੩॥
ਤੁਮ ਹੋ ਧੰਨ ਸਦਾ ਜੁਗ ਲੋਕ।
ਹਮ ਭੀ ਧੰਨ ਜਿ ਦਰਸ ਬਿਲੋਕਿ[1]।
ਇਹ ਰਾਵਰ ਕੋ ਬਡ ਉਪਕਾਰਾ।
ਕਥਾ ਸੁਨਾਈ ਕਰਿ ਵਿਸਤਾਰਾ ॥੨੪॥
ਅਬਿ ਆਗਲ ਇਤਿਹਾਸ ਬਖਾਨਹੁ।
ਹਰਿਗੁਬਿੰਦ ਜਿਮ ਉਤਸਵ ਠਾਨਹੁ।
ਸ਼੍ਰੀ ਅਰਜਨ ਜਿਮ ਕੀਨਿ ਚਲਾਨੋ।
ਕਰਿ ਚੰਦੂ ਕੋ ਚਲਨ ਬਹਾਨੋ[1] ॥੨੫॥
ਸਕਲ ਕਥਾ ਬਿਸਤਾਰ ਸੁਨਾਵਹੁ।
ਹਮਹਿ ਨਿਹਾਲ ਕਰਹੁ ਹਰਖਾਵਹੁ।'
ਇਮ ਸਿੰਘਨਿ ਕੀ ਸੁਨਿ ਕਰਿ ਬਿਨੈ।
ਰਾਮਕੁਇਰ ਗਨ ਆਨੰਦ ਸਨੈ ॥੨੬॥
ਸ਼੍ਰੋਤਨਿ ਕੋ ਬਹੁ ਭਾਂਤਿ ਸਰਾਹਜੋ।
ਜਿਨ ਬਹੁ ਸਿੱਖੀ ਧਰਮ ਨਿਬਾਹਜੋ।
'ਜਨਮ ਸਫਲ ਅਪਨੋ ਕਰਿ ਲੀਨਸਿ।
ਕਥਾ ਸੁਨਨਿ ਪਰ ਚਿਤ ਹਿਤ ਦੀਨਸਿ ॥੨੭॥
ਤੁਮਰੇ ਉਰ ਕੋ ਨਿਸ਼ਚਾ ਹੇਰੇ।
ਅਧਿਕ ਅਨੰਦ ਉਮਗਤੋ ਮੇਰੇ।
ਰੁਚਿ ਅਨੁਸਾਰ ਕਹੋਂ ਇਤਿਹਾਸਾ।
ਸਰਬ ਖਾਲਸਾ ਸ਼ੁਭ ਸਭਿ ਪਾਸਾ ॥੨੮॥
ਸ਼੍ਰੀ ਅਰਜਨ ਕੋ ਸੁਨਹੁ ਚਲਾਨਾ।

[1]ਇਥੇ ਹੀ।

[1]ਭਾਵ, ਜਨਮ ਨੂੰ ਸਫਲਾ ਕਰਦੇ ਹਨ।

[1]ਆਪ ਦਾ) ਦਰਸ਼ਨ ਦੇਖਿਆ ਹੈ।

[1]ਆਪਣੇ ਸੰਸਾਰ ਤੋਂ) ਚਲੇ ਜਾਣ ਦਾ ਬਹਾਨਾ ਚੰਦੂ ਨੂੰ ਬਣਾਕੇ।

ਪੁਨ ਸ਼੍ਰੀ ਹਰਿਗੋਬਿੰਦ ਅੱਖਜਾਨਾ[1]।
ਪੂਰਬ ਬਜਾਹ ਹੋਨਿ ਕੀ ਕਥਾ।
ਬਰਨਨ ਕਰੌਂ ਭਈ ਬਿਧਿ[†] ਜਥਾ ॥੨੯॥
ਤੁਰਕੇਸ਼ੁਰ ਕੇ ਸੰਗ ਮਿਲਾਪਨਿ।
ਚੰਦੂ ਪਾਪੀ ਕੋ ਪੁਨਿ ਖਾਪਨ।
ਦਿੱਲੀਪਤ ਕੇ ਰਹਿਬੋ ਸੰਗ।
ਬਿਗਰ ਪਰੇ ਤਬਿ ਜੁਟੇ ਜੰਗ ॥੩੦॥
ਸੈਨਾ ਤੁਰਕਨਿ ਕੀ ਗਨ ਘਾਈ।
ਬਚੇ ਸੂਰ ਸੇ ਗਏ ਪਲਾਈ।
ਦੇਸ਼ ਮਾਲਵੇ ਮਹਿਂ ਗੁਰ ਗਏ।
ਅਨਿਕ ਬਿਲਾਸ ਕਰਤਿ ਤਹਿਂ ਭਏ ॥੩੧॥
ਇੱਤਜਾਦਿਕ ਸਤਿਗੁਰ ਕੀ ਕਥਾ।
ਭਈ ਜਥਾ ਮੈਂ ਬਰਨੌਂ ਤਥਾ।
ਮਹਾਂ ਮਹਾਤਮ ਸੁਨਿਬੇ ਕੇਰਾ।
ਸ਼ਰਧਾ ਸਹਤ, ਨ ਹੁਇ ਜਗ ਫੇਰਾ ॥੩੨॥
ਸਤਿਗੁਰ ਕੋ ਪਦ ਪੰਕਜ ਪ੍ਰੇਮੁ।
ਵਧਹਿ, ਦੇਤਿ ਜੋ ਜੋਗ ਸੁ ਛੇਮੁ[1]।
ਸੁਤ ਬਿਤ ਆਦਿ ਕਾਮਨਾ ਜੋਈ।
ਸ਼੍ਰੋਤਨਿ ਕੋ ਸਭਿ ਦੇਵਤਿ ਸੋਈ ॥੩੩॥
ਦੇਹਿ ਅਰੋਗ, ਰੋਗ ਕੋ ਘਾਤਕ।
ਅਨਿਕ ਭਾਂਤਿ ਕੇ ਪਾਤਕ ਹਾਤਕ।
ਮ੍ਰਿਤਕ ਪਿਛਾਰੀ ਬਰਨੰ ਜੋਇ[1]।
ਤਿਹ ਪਰਲੋਕ ਬਿਖੈ ਗਤਿ ਹੋਇ ॥੩੪॥
ਸੰਕਟ ਸਕਲ ਨਾਸ਼ ਕੋ ਕਰਤਾ।
ਮਹਾਂ ਧਰਮ ਕੋ ਉਰ ਮਹਿਂ ਧਰਤਾ।
ਸ਼ਰਧਾ ਕਰਿ ਜੋ ਸੁਨੈ ਸੁਨਾਵੈ।
ਅੰਤ ਸਮੇਂ ਗੁਰੁ ਤੇ ਗਤਿ ਪਾਵੈ' ॥੩੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਮੰਗਲਾ ਚਰਨ' ਪ੍ਰਸੰਗ ਬਰਨਨੰ ਨਾਮੁ ਪ੍ਰਥਮੋਂ ਅੰਸੂ ॥੧॥

[1]ਪ੍ਰਸੰਗ, ਕਥਾ।
[†]ਪਾ:-ਜਬ।
[1]ਜੋਗ ਤੇ ਖੇਮ = ਅੱਪ੍ਰਾਪਤਿ ਦੀ ਪ੍ਰਾਪਤੀ ਤੇ ਪ੍ਰਾਪਤੀ ਦੀ ਰੱਖਯਾ।
[1]ਮਰ ਗਏ ਸਿੱਖ ਦੇ ਪਿਛੋਂ (ਕਥਾ) ਕਹੇਗਾ ਜੋ।

## ੨. [ਚੰਦੂ ਨੇ ਵਰ ਢੂੰਡਣ ਹਿਤ ਲਾਗੀ ਭੇਜਣੇ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩

ਦੋਹਰਾ:

ਸੁਨਹੁ ਕਥਾ ਸਵਧਾਨ ਹ੍ਵੈ, ਸ਼੍ਰੋਤਾ ਸਿਖ ਸਮੁਦਾਇ।
ਵਧਹਿ ਬਖੇਰਾ ਜਾਂਹਿ ਤੇ ਮਿਲਨਿ ਤੁਰਕ[1] ਬਨਿਆਇ ॥੧॥

[1]ਤੁਰਕ ਨਾਲ ਮਿਲਨਾ।

ਸ੍ਵੈਯਾ:

ਰਾਜ ਕਰੈ ਸਗਰੀ ਛਿਤ ਕੋ[1]
ਜਿਨ ਆਇਸੁ ਮੇਟਿ ਸਕਹਿ ਨਹਿਂ ਕੋਊ।
ਦੀਰਘ ਕੋਟ ਚਮੂ ਜਿਸ ਪੈ,
ਨ ਮਵਾਸਿ ਰਹ੍ਯੋ ਅਸ ਭਾਖਹਿ ਜੋਊ।
ਭੂਪਤਿ ਪੂਰਬ ਦੱਛਨ ਕੋ
ਪੁਨ ਪੱਛਮ ਕੇ ਨ੍ਰਿਪ ਸੈਲ ਜਿ[1] ਹੋਊ।
ਆਨ[1] ਕੋ ਮਾਨਿ ਕੈ, ਡਾਨੁ[2] ਕੋ ਦੇਤਿ,
ਕਿ ਸੇਵ ਕਰੈਂ ਰਹਿਂ ਹਾਜਰ ਸੋਊ ॥੨॥

[1]ਭਾਵ ਸਾਰਾ ਉਤਰੀ ਹਿੰਦੁਸਤਾਨ ਤੇ ਅਫਗਾਨਿਸਤਾਨ ਆਦਿ।

[1]ਪਹਾੜੀ ਰਾਜੇ।

[1]ਈਨ। [2]ਡੰਡ, ਡੰਨ।

ਕਬਿੱਤ:

ਦਿੱਲੀਪਤਿ ਭਯੋ ਜਹਾਂਗੀਰ ਜਿਸ ਨਾਮ ਕਹੈਂ
ਅਧਿਕ ਪ੍ਰਤਾਪ ਤੁਰਕੇਸ਼ੁਰ ਕੋ ਜਾਨਿਯੇ।
ਕੋਸ਼ ਮੈਂ ਦਰਬ ਮਹਾਂ ਦੇਤਿ ਲੇਤਿ ਜਹਾਂ ਕਹਾਂ
ਅਪਰ ਸਮਾਜ ਕਹਾਂ ਗਿਨਿਬੇ ਮੈਂ ਆਨਿਯੇ।
ਚਾਰੋਂ ਦਿਸ਼ਿ ਮਾਂਹਿ ਤ੍ਰਾਸ ਜੁੱਧ ਤੇ ਨਿਰਾਸ ਭਏ
ਹਾਥ ਬੰਦਿ ਆਨਿ ਪਾਸਿ ਜੀਵਨਿ ਕੋ ਠਾਨਿਯੇ[1]।
ਰੰਕ ਦੇਹਿ ਰਾਜਾ ਕਰਿ, ਰਾਜਾ ਕੋ ਬਨਾਵੈ ਰੰਕ
ਐਸੋ ਪਾਤਿਸ਼ਾਹਿ ਭਯੋ ਐਸ਼੍ਵਰਜ ਮਹਾਨਿਯੇ ॥੩॥

[1]ਗੁਜ਼ਰਾਨ ਕਰਦੇ ਹਨ।

ਕਬਿੱਤ:

ਤਾਂ ਕੋ ਹੈ ਦਿਵਾਨ ਏਕ ਚੰਦੂ ਨਾਮ ਅਬਿਬੇਕ[1]
ਗੁਰੂ ਪਰਮੇਸ਼੍ਵਰ ਮਹਾਤਮ ਨ ਜਾਨਈ।
ਮਾਯਾ ਮਦ ਮਾਤੋ, ਮੂਢ ਕੁਮਤਿ ਅਰੂਢ ਰਹੈ,

[1]ਮੂਰਖ।

ਹੁਕਮ ਚਲਾਵਤਿ ਹੰਕਾਰ ਕੈ ਮਹਾਨਈ।
ਪਾਤਸ਼ਾਹੀ ਲੋਕ ਸਭਿ ਮਾਨੈ ਆਨ ਠਾਨੈ ਨਮੋ,
ਚਾਹੈ ਜਿਮ ਕਰੈ ਤਿਮ ਦੇਸ਼ ਜਿਸ ਮਾਣਈ।
ਏਕ ਸੁਤਾ ਭਈ ਤਾਂ ਕੋ ਨਾਮ ਰਾਖ੍ਯੋ ਸਦਾ ਕੌਰ
ਕਲਹਾਵਤਰੀ ਦੋਨੋ ਲੋਕ ਪਿਤ ਹਾਨਈ[1] ॥੪॥

[1]ਲੜਾਈਂ ਨੇ ਜਨਮ ਲਿਆ ਹੈ (ਮਾਨੋਂ) ਤੇ ਲੋਕ ਪ੍ਰਲੋਕ ਪਿਤਾ ਦਾ ਹਾਨ ਕਰਨ ਵਾਲੀ ਹੈ।

ਕਬਿੱਤ:
ਸਾਤਮੇ ਬਰਖ ਬਿਖੈ ਸੁਤਾ ਜਬਿ ਹੇਰੀ ਨਿਜ
-ਕਰੋਂ ਸਨਬੰਧ ਕਹੂੰ- ਐਸੇ ਮਨ ਆਨਿਓ।
ਬਿੱਪ੍ਰ ਕੋ ਬੁਲਾਯੋ ਸਮਝਾਯੋ ਮਿਲਿ ਦੰਪਤਿ ਨੇ
'ਸੰਪਤਿ[†] ਹਮਾਰੇ ਸਮ ਸਦਨ ਮਹਾਂਨਿਓ।

[†]ਪਾ:-ਉੱਤਮ।

ਊਚੀ ਕੁਲ ਹੋਇ, ਲੇਹੁ ਬ੍ਰਿੰਦ ਪੁਰਿ ਜੋਇ ਤੁਮ,
ਸੁੰਦਰ ਸਰੂਪ ਬਰ ਖੋਜੋ ਸਭਿ ਥਾਨਿਓ।
ਤੀਨੋ[1] ਹ੍ਵੈ ਇਕੱਤ੍ਰ ਤੌ ਬਚਿੱਤ੍ਰ ਬਾਤਿ ਜਾਨੋ ਮਨ,
ਆਲਸ ਨ ਕੀਜੈ ਫਿਰਿਬੇ ਕੋ ਹਿਤ ਠਾਨਿਓ ॥੫॥

[1]ਪਿੱਛੇ ਕਹੇ ਤਿੰਨੇ, ਸੰਪਤ ਵਾਲਾ ਘਰ, ਉਚੀ ਕੁਲ ਤੇ ਵਰ ਸੁੰਦਰ।

ਕਬਿੱਤ:
ਹਮ ਸਮ ਧਨੁ ਹੋਇ, ਊਚੋ ਬੰਸ ਸ਼ੁੱਧ ਹੋਇ,
ਸੁੰਦਰ ਸਰੂਪ ਹੋਇ ਬਹੁ ਦੇਖਿ ਲੀਜੀਏ।
ਦੇਸ਼ਨਿ ਬਿਦੇਸ਼ ਬਿਖੈ ਬਿਚਰੋ ਬਿਸ਼ੇਸ਼ ਕਰਿ,
ਹੇਰਹੁ ਅਸ਼ੇਸ਼ ਜੇ ਨਰੇਸ਼ ਬੇਸ਼ ਕੀਜੀਏ[1]।

[1]ਬੇਸ-) ਵਧੀਆ ਰਾਜੇ ਦੇਖਣ ਦਾ (ਕੰਮ) ਕੀਜੀਏ। (ਅ) ਜੋ ਰਾਜਿਆਂ ਨੇ ਭੇਸ ਕੀਤੇ ਹਨ ਸਾਰੇ ਦੇਖੋ। (ੲ) ਏਸ = ਵਾਸ, ਵਸੇਬਾ ਭਾਵ ਰਜਾਸਤਾਂ ਵਿਚ ਦੇਖਣਾ ਕਰੋ।

ਕਾਹੂ ਕਾਮਦਾਰ[1] ਹੋਇ, ਬਡੋ ਬਿਵਹਾਰ ਹੋਇ,

[1]ਉਨ੍ਹਾਂ ਰਾਜਿਆਂ ਦਾ ਕੋਈ) ਮੁਸਾਹਿਬ।

ਜਾਹਰ ਉਦਾਰ ਹੋਇ, ਮਿਲਿ ਕੈ ਜਨੀਜੀਏ।
ਐਸੇ ਪੈ ਪਤੀਜੀਏ, ਨ ਸੰਸੈ ਕੋ ਰਖੀਜੀਏ,
ਮੋ ਲਾਜ ਕੋ ਪਿਖੀਜੀਏ, ਸੁ ਨਾਤੋ[1] ਤਹਾਂ

[1]ਸਾਕ।

ਦੀਜੀਏ' ॥੬॥

ਕਬਿੱਤ:

ਚੰਦੂ ਕੇ ਬਚਨ ਸੁਨਿ ਬਿੱਪ੍ਰ ਨੇ ਸੁ ਮਾਨਿ ਮਨ
ਭਨੵੋ 'ਤੇਰੇ ਭਾਗ ਧੰਨ ਤੈਸੀ ਤੁਵ ਜਾਤਿਕੀ[1]।
ਫਿਰੈਂ ਦੇਸ ਦੇਸ਼ ਮੈਂ ਬਿਲੋਕੈਂਗੇ ਅਸ਼ੇਸ਼ ਹਮ,
ਉੱਤਮਤਾ ਖੋਜੈਂਗੇ ਸਮਾਨ ਤੁਵ ਜਾਤਿ ਕੀ[1]।
ਮੇਰੋ ਜਜਮਾਨ, ਧਨ ਲੈਹੌਂ ਸਨਬੰਧ ਬਨੈ,
ਹੋਇ ਜਸੁ ਬ੍ਰਿੰਦ ਗੰਧਿ ਜਥਾ ਜਲ ਜਾਤਿ ਕੀ[1]।
ਕੀਜੈ ਬਿਦਾ ਮੋਹਿ, ਤੋਹਿ ਕਾਜ ਸ਼ੁਭ ਹੋਹਿ,
ਜੋਹਿ ਸ਼ਗੁਨ ਅਨੂਠੇ, ਅਬਿ ਸਮੈਂ ਚਲਿ ਜਾਤਿ ਕੀ[1] ॥੭॥

[1]ਧੀ [ਸੰਸ: ਜਾਤਕ। ਪੋਠੋਹਾਰੀ ਪੰਜਾਬੀ ਜਾਤਕ = ਬੱਚਾ, ਜਾਤਕੜੀ = ਬੱਚੀ]

[1]ਤੇਰੀ ਕੁਲ ਦੇ ਸਮਾਨ।

[1]ਜੈਸੇ ਕਵਲ ਦੀ ਸੁਗੰਧੀ ਹੁੰਦੀ ਹੈ।

[1]ਚਲੇ ਜਾਣੇ ਦਾ।

ਕਬਿੱਤ:

ਨਾਊ[1] ਕੀਨਿ ਸਾਥ ਨਿਤ ਸੇਵਾ ਕਰੈ ਹਾਥ ਨਿਜ,
ਔਰ ਦਾਸ ਕਰੇ ਸੰਗ ਅਧਿਕ ਸਮਾਜ ਤੇ।
ਨਗਰ ਨਗਰ ਪ੍ਰਤਿ ਖੋਜਤਿ ਫਿਰਤਿ ਬਰ,
ਰੈਨ ਕੋ ਬਸੇਰਾ ਕਰਿ ਹੇਰੈਂ ਸਭਿ ਸਾਜ ਤੇ[1]।
ਜਹਾਂ ਆਛੀ ਕੁਲ ਤਹਾਂ ਧਨ ਮੇਂ ਨ ਤੁੱਲ ਹੋਤਿ,
ਜਹਾਂ ਧਨ ਤੁੱਲ ਤਹਾਂ ਕੁਲ ਨਹੀਂ ਰਾਜਤੇ[1]।
ਜਹਾਂ ਧਨ ਕੁਲ ਮੈਂ ਸੁ ਤੁੱਲਜਤਾ ਮਿਲਤਿ ਆਇ,
ਬਾਲਕ ਬਿਹੀਨ ਰੂਪ[1] ਹੇਰਤਿ ਕੁ ਕਾਜ ਤੇ ॥੮॥

[1]ਨਾਈ।

[1]ਸਭ ਤਰ੍ਹਾਂ ਨਾਲ।

[1]ਐਸ਼੍ਵਰਜ ਵਾਲੀ ਨਹੀਂ। (ਅ) ਮੇਲ ਨਹੀਂ ਖਾਂਦੀ।

[1](ਓਥੇ) ਨੀਂਗਰ ਕੋਝਾ (ਮਿਲਦਾ ਹੈ)।

ਕਬਿੱਤ:

ਪੁਰਿ ਪੁਰਿ ਹੇਰਤਿ ਫਿਰਤਿ ਨਰ ਪੂਛਿ ਲੇਤਿ
'ਛੱਤ੍ਰੀ ਹ੍ਵੈ ਧਨਾਢਿ ਧਾਮ ਸੁੰਦਰ ਸਪੂਤ ਹੋਇ।
ਸ਼ਾਹ ਕੋ ਸਚਿਵ ਤਾਂ ਕੀ ਸੁਤਾ ਕੋ ਸਬੰਧ ਚਹੈ
ਜਾਂ ਕੇ ਬਡੇ ਭਾਗ ਜਗ ਮਿਲੈ ਇਸਥਾਨ ਸੋਇ।

ਹੁਕਮ ਮਹਾਨ ਚਾਰੋਂ ਦਿਸ਼ਿ ਮੈਂ ਬਖਾਨ ਕਰੈ
ਅਨਗਨ ਸੰਪਤਾ ਕੋ ਪ੍ਰਾਪਤਿ ਸਦਾਈ ਜੋਇ।
ਹੇਰਿ ਹਮ ਰਹੇ ਨਹੀਂ ਸੁੱਧਿ ਕਹੂੰ ਲਹੇ ਅਸ,
ਫਿਰੇ ਮਨ ਢਹੇ, ਨਹੀਂ ਪਾਯੋ ਕਿਤਿ ਸਮ[1] ਕੋਇ' ॥੯॥

[1]ਬਰੱਬਰ ਦਾ।

ਕਬਿੱਤ:
ਫਿਰੇ ਚਾਰ ਓਰ ਮੈਂ ਲਹੌਰ ਪੁਰਿ ਗਏ ਪੁਨ,
ਕਹਜੋ ਬਹੁ ਲੋਕਨਿ ਮੈਂ 'ਦਿੱਲੀ ਹੂੰ ਤੇ ਆਏ ਹੈਂ।
ਚੰਦੂ ਕੇ ਮਨਿੰਦ ਹਮ ਖੋਜਤਿ ਬਿਲੰਦ ਫਿਰੇ
ਪ੍ਰਾਪਤਿ ਨ ਭਯੋ ਬਹੁ ਥਾਨ ਮੈਂ ਸੁਨਾਏ ਹੈਂ।'
ਹੁਤੇ ਕੁਛ ਸਿਖ ਤਿਨੋ ਗੁਰੂ ਕੀ ਸਿਫਤਿ ਕੀਨਿ,
'ਧਨ ਅਨਗਨ ਨਿਤ ਸੰਗਤਿ ਚਢਾਏ ਹੈਂ।
ਉੱਤਮ ਮਹਾਨ ਜਿਨੈ ਮਾਨਤਿ ਜਹਾਂਨ ਬਹੁ
ਜ਼ਾਹਰ ਬਿਸਾਲ ਜਸੁ ਸਭਿ ਤੇ ਸੁਹਾਏ ਹੈਂ ॥੧੦॥

ਕਬਿੱਤ:
ਧਨ ਅਰੁ ਬੰਸ ਤੇ ਬਿਦਤ ਜਿਮ ਕਹਜੋ ਤਿਮ
ਤਿਨਿ ਕੋ ਸਪੁੱਤ੍ਰ ਭਯੋ ਤਾਂ ਕੀ ਸੁਨਿ ਗਾਥ ਕੋ।
ਰਾਜ ਚਿੰਨ੍ਹ ਅੰਗ ਮੈਂ, ਅਨੰਗ ਕੋ ਸਰੂਪ ਮਾਨੋ,
ਬਾਹੁ ਹੈਂ ਪ੍ਰਲੰਬ[1], ਮੁਖ ਰੂਪ ਨਿਸਨਾਥ ਕੋ[2]।
ਲੋਚਨ ਬਿਸਾਲ ਤੇ ਬਿਲੋਕਤਿ ਨਿਹਾਲ ਕਰੈਂ
ਚਾਰ ਓਰ ਸੰਗਤਾਂ ਨਿਵਾਵੈਂ ਪਗ ਮਾਥ ਕੋ।
ਸੁਤਾ ਕੇ ਸਹਤ ਚੰਦੂ ਭਾਗ ਜੇ ਮਹਤ ਹੋਇ
ਬਨੈ ਸਨਬੰਧ ਤਬਿ ਸਤਿਗੁਰੂ ਸਾਥ ਕੋ' ॥੧੧॥

[1]ਬਾਂਹਵਾਂ ਲੰਬੀਆਂ। [2]ਚੰਦ੍ਰਮਾਂ ਵਤ।

ਕਬਿੱਤ:
ਸੁਨਿ ਦਿਜਬਰ ਉਰ ਹਰਖ ਅਧਿਕ ਧਰਿ
-ਰੂਰੋ ਬਰ ਗੁਰੂ ਪਾਯੋ, ਬਿਚਰਤਿ ਗਏ

[1]ਫਿਰਦੇ ਥੱਕ ਗਏ ਹਾਂ।

ਹਾਰਿ[1]।
ਰੂਪਵਤੀ ਕੰਨਜਾ ਹੁਤੀ ਬਾਲਕ ਸੁਨਜੋ ਸੁ ਤੈਸੋ,
ਦੇਰਿ ਨ ਬਨਤਿ ਅਬਿ ਗਮਨੈਂ ਤਿਨੋ ਕੇ ਦ੍ਵਾਰਿ-।
ਜਾਨੁ ਪੈ ਅਰੂਢ ਕਰਿ, ਆਨੰਦ ਅਰੂਢ ਕਰਿ[1],
ਪੰਥ ਮੈਂ ਪਯਾਨੇ ਬਾਤ ਚਿੱਤ ਮੈਂ ਬਿਚਾਰਿ ਚਾਰੁ।
ਰਾਮਦਾਸ ਪੁਰੀ ਮੈਂ ਪ੍ਰਵੇਸ਼ ਭਏ ਆਨਿ ਕਰਿ,
ਸੁਧਾਸਰ ਹੇਰਿ ਕੈ ਪ੍ਰਸੰਨਤਾ ਵਿਸ਼ੇਸ਼ ਧਾਰਿ ॥ ੧੨ ॥

[1]ਖੁਸ਼ੀ ਪ੍ਰਗਟ ਕਰਕੇ।

ਸ੍ਵੈਯਾ:
ਅੰਦਰ ਸ਼੍ਰੀ ਹਰਿਮੰਦਿਰ ਕੇ
ਗੁਰੁ ਸੁੰਦਰ ਰੂਪ ਬਿਰਾਜਤਿ ਹੈ।
ਸੰਗਤਿ ਆਵਤਿ ਹੈ ਇਕ ਜਾਤਿ,
ਨਿਹਾਰਤਿ ਹੀ ਅਘ ਭਾਜਤਿ ਹੈਂ।
ਗਾਵਤਿ ਰਾਗ ਰਬਾਬੀ ਘਨੇ,
ਥਿਰੁ ਆਗੇ ਸੁ ਬਾਦਤਿ ਬਾਜਤਿ ਹੈਂ।
ਹੋਤਿ ਅਨੇਕਨਿ ਕੀ ਅਰਦਾਸ
ਮਨੋਰਥ ਸੇਵਕ ਸਾਜਤਿ ਹੈਂ[1] ॥ ੧੩ ॥

[1]ਪਾਂਵਦੇ ਹਨ।

ਸ੍ਵੈਯਾ:
ਦੇਖਿ ਪ੍ਰਤਾਪ ਬਿਸਾਲ ਗੁਰੂ ਕਹੁ
ਬਿੱਪ੍ਰ ਅਨੰਦ ਲਹਜੋ ਉਰ ਭਾਰੀ।
-ਚੰਦੂ ਮਨਿੰਦ ਹੈ ਕੈਧੋਂ ਬਿਲੰਦ ਹੈ[1],
ਮਾਨਤਿ ਬੰਦਨ ਕੈ ਨਰ ਨਾਰੀ-।
ਸ਼੍ਰੀ ਹਰਿ ਗੋਵਿੰਦ ਏਤਨੇ ਮੈਂ
ਤਹਿਂ ਆਇ ਗਏ ਦੁਤਿ ਦੀਰਘ ਧਾਰੀ।
ਸੰਗਤਿ ਦੇਖਤਿ ਪ੍ਰੇਮ ਬਿਸੇਖ
ਅਸ਼ੇਖ਼ ਖਰੇ ਹੁਇ ਆਦਰ ਕਾਰੀ[1] ॥ ੧੪ ॥

[1]ਸਗੋਂ ਉਸ ਤੋਂ ਵਡੇ ਹਨ।

[1]ਆਦਰ ਕਰਨ ਨੂੰ।

ਕਬਿੱਤ:
ਕੋਕਨਦ[1] ਪਦ ਮ੍ਰਿਦੁ ਰਕਤ ਛਬੀਲੇ ਅਤਿ,

[1]ਲਾਲ ਕਵਲ ਵਾਂਙ।

ਹੀਰਨਿ ਕੀ ਪੰਗਤਿ ਜਯੋਂ ਨਖ ਹੈਂ ਅਨੰਦ ਕਰਿ[1]। [1]ਅਨੰਦ ਕਰਨ ਵਾਲੇ।

ਚਿਕਨ ਅਕਾਰ ਏਕ ਸਾਰ ਜੁਗ ਜੰਘ ਨੀਕੇ[1], [1]ਦੋਵੇਂ ਲੱਤਾਂ ਇਕ ਸਾਰ ਸੁਹਣੀਆਂ ਸੁਪਾਰੀ ਦੇ ਬੂਟੇ ਵਾਂਙੂ [ਸੰਸ:-ਚਿਕ੍ਣ = ਸੁਪਾਰੀ ਦਾ ਪੰੜ, ਸੁਪਾਰੀ]

ਗੁਲਫ ਸੁਜਾਨੁ ਗ੍ਰਿੰਥ ਨਿਠਰ ਬਿਲੰਦ ਕਰਿ[1]। [1]ਗਿਟਿਆਂ ਤੇ ਗੋਡਿਆਂ ਦੀਆਂ ਗੰਢਾਂ, ਪੀਡੀਆਂ ਤੇ ਵੱਡੀਆਂ ਹਨ। [ਸੰਸ: ਗੁਲ = ਗਿੱਟਾ] [ਸੰਸ: ਜਾਨੁ = ਗੋਡਾ]

ਤ੍ਰਿਵਲੀ ਉਦਰ ਪਰ, ਨਾਭਿਕਾ ਗੰਭੀਰ ਸੁਭ,
ਆਯੁਤ ਸੁ ਛਾਤੀ ਦ੍ਵੈ ਉਤੰਗ ਹੈਂ ਸਿਕੰਧ ਕਰਿ।
ਗਾਢੇ ਭੁਜਦੰਡ ਹੈਂ ਪ੍ਰਚੰਡ ਬਲਵੰਡ ਬਡੇ,
ਕੁੰਜਰ ਕੀ ਸੁੰਡ ਜਿਮ ਸ਼੍ਰੀ ਹਰਿ ਗੋਵਿੰਦ ਕਰ ॥ ੧੫ ॥

ਕਬਿੱਤ:

ਹਾਥ ਦ੍ਵੈ ਪਾਥੋਜ ਸਮ ਪੱਲਵ ਸੇ ਪਲਵਨਿ
ਤਾਂ ਪੈ ਨਗ ਸੂਚੇ ਖਚਿ ਨਖਿਨ ਕੀ ਪੰਗਤੀ[1]। [1]ਦੋਵੇਂ ਹੱਥ ਕਵਲ ਵਰਗੇ ਹਨ ਤੇ ਉਂਗਲੀਆਂ ਨਵੀਆਂ ਪੰਖੜੀਆਂ ਜਿਹੀਆਂ ਹਨ, ਤਿਨ੍ਹਾਂ ਉੱਤੇ ਨਹੁੰਆਂ ਦੀ ਪੰਗਤੀ (ਐਉਂ ਸ਼ੋਭ ਰਹੀ ਹੈ ਜਿਵੇਂ) ਸੁੱਚੇ ਨਗ ਜੜੇ ਹੋਏ ਹੁੰਦੇ ਹਨ।

ਚੰਦ੍ਰਮਾ ਬਦਨ ਸਭਿ ਸੁਖਮਾ ਸਦਨ, ਜਾਂ ਮੈਂ
ਉੱਜਲ ਰਦਨ[1] ਓਠ ਸੁੰਦਰ ਸੁਰੰਗਤੀ[2]। [1]ਦੰਦ। [2]ਸੁਹਣੇ ਰੰਗ ਦੇ ਸੁੰਦਰ ਬੁੱਲ੍ਹ।
ਪੰਕਜ ਕੀ ਪਾਂਖੁਰੀ ਸਰੀਖੀ ਆਂਖਿ ਤੀਖੀ ਤੀਖੀ,
ਪਿਖਨਿ ਤਿਰੀਛੇ ਤੇ ਨਿਹਾਲ ਕਰੈਂ ਸੰਗਤੀ[1]। [1]ਤ੍ਰਿੱਛੇ ਦੇਖਣ ਨਾਲ ਭਾਵ ਕ੍ਰਿਪਾ ਦ੍ਰਿਸ਼ਟੀ ਦੇਖਣੇ ਨਾਲ ਨਿਹਾਲ ਕਰਦੇ ਹਨ ਸੰਗਤਾਂ ਨੂੰ।
ਚਿਬੁਕ[1] ਅਮੋਲ, ਗੋਲ ਮ੍ਰਿਦੁਲ ਕਪੋਲ ਜੁਗ, [1]ਠੋਡੀ।
ਕੁੰਡਲ ਕੀ ਡੋਲ ਪੈ ਅਤੋਲ ਸ਼੍ਰੀ ਉਮੰਗਤੀ[1] ॥ ੧੬ ॥ [1]ਕੁੰਡਲਾਂ ਦੀ ਲਟਕ ਉੱਪਰ ਬਿਅੰਤ ਸ਼ੋਭਾ ਉਮਗ ਰਹੀ ਹੈ।

ਕਬਿੱਤ:

ਮੰਡਿਤ ਬਿਭੂਖਨਿ[1], ਅਦੂਖਨਿ ਹੈਂ ਅੰਗ ਸਾਰੇ, [1]ਪਾਏ ਹੋਏ ਹਨ ਗਹਿਣੇ।
ਦੀਰਘ ਸੁ ਡੀਲ[1], ਸ਼ੁਭ ਸ਼ੀਲ[2] ਮੈਂ ਪ੍ਰਕਾਸ਼ ਤੇ। [1]ਕੱਦ ਲੰਬਾ ਹੈ। [2]ਸੁਹਣੇ ਸੁਭਾਵ।
ਨੀਕੀ ਉਸ਼ਨੀਕ[1] ਸੋਹੈ, ਜਿਗਾ ਕੀ ਜਲੂਸ[2] [1]ਦਸਤਾਰ [ਸੰਸ: ਉਸ਼੍ਣੀਖ]। [2]ਪ੍ਰਕਾਸ਼।

ਜੋ ਹੈ
ਹੇਰਤਿ ਹੀ ਮਨ ਮੋਹੈ ਸਿੱਖ ਆਸ ਪਾਸਿ ਤੇ।
ਮੋਤਿਨਿ ਕੀ ਮਾਲ ਹੀਰੇ ਖਚਤਿ ਬਿਸਾਲ ਚੀਰੇ
ਕੋਰਦਾਰ ਰੁਰ ਚਹੂੰ ਓਰਿ[1], ਬਿਖੈ ਭਾਸਤੇ।

[1]ਸੁਹਣੇ ਹੀਰੇ ਪਹਿਲਦਾਰ ਕਰਨ ਲਈ ਚੀਰੇ ਹੋਏ ਯਾ ਪਹਲਦਾਰ ਹੀਰੇ। [ਹੀਰੇ ਨੂੰ ਜਿਨੇ ਵਧੀਕ ਨੁੱਕਰਦਾਰ ਪਹਿਲ ਕੱਢੇ ਜਾਣ ਉਨ੍ਹਾਂ ਵਧੀਕ ਚਮਕਦਾ ਹੈ]

ਤਮ ਕੋ ਬਿਨਾਸ਼ਤੇ, ਅਨੰਦ ਕੋ ਉਜਾਸਤੇ[1]

[1]ਪ੍ਰਕਾਸ਼ ਕਰਦੇ।

ਸੁ ਗਜਾਨ ਮੈਂ ਬਿਲਾਸਤੇ, ਉਧਾਰ[1] ਦਾਸ ਵਾਸਤੇ ॥੧੭ ॥

[1]ਦਾਸਾਂ ਦੇ ਉਧਾਰ ਵਾਸਤੇ ਗਿਆਨ ਵਿੱਚ (ਮਾਨੋ) ਬਿਲਾਸ ਕਰਦੇ ਹਨ, ਭਾਵ ਇਹ ਕਿ ਇਸ ਤਰ੍ਹਾਂ ਦੇ ਨਿਰਮਲ ਗਜਾਨ ਦੇ ਦਾਤੇ ਹਨ ਗੁਰੂ ਜੀ ਜਿਸ ਤਰ੍ਹਾਂ ਦੇ ਕਿ ਗਲੇ ਵਿਚ ਹੀਰੇ ਹਨ।

ਕਬਿੱਤ:
ਸ਼੍ਰੀ ਹਰਿ ਗੋਵਿੰਦ ਅੰਗ ਸੁੰਦਰ ਬਿਲੰਦ ਸਭਿ,
ਦੇਖਿ ਕੇ ਸੁ ਦਿੱਜਨ ਅਨੰਦ ਉਰ ਧਾਰਿਓ।
-ਭਾਗ ਬਲੀ ਚੰਦੂ ਹੈ ਜਮਾਤਾ ਅਸ ਪਾਯੋ ਜਿਨਿ,
ਉੱਜਲ ਸੁ ਬੰਸ ਅਵਤੰਸ ਕੋ ਨਿਹਾਰਿਓ।
ਧਨ ਕੀਨ ਗਿਨਤੀ, ਕਰਤਿ ਬਹੁ ਬਿਨਤੀ
ਚਢਾਵੈਂ ਚੀਰ ਭੂਖਨ, ਗੁਰੂ ਸੁ ਜਗ ਸਾਰਿਓ।
ਹਾਥ ਬੰਦਿ ਬੰਦਨਾ ਪਦਾਰਬਿੰਦ ਕਰੈਂ ਬ੍ਰਿੰਦ,
ਸਭਿ ਬਿਧਿ ਅਧਿਕ ਸਮਾਜ ਬਿਸਤਾਰਓਿ ॥੧੮॥

ਸ੍ਵੈਯਾ:
ਸ਼੍ਰੀ ਹਰਿ ਗੋਵਿੰਦ ਪਾਸ ਪਿਤਾ
ਥਿਤਿ ਸੋਹਤਿ ਹੈਂ ਸਿਖ ਸੇਵਕ ਮਾਂਹੂ।
ਜਜੋਂ ਕਮਲਾਸਨ[1] ਸੋਂ ਪਦਮਾਪਤਿ

[1]ਬ੍ਰਹਮਾਂ।

ਦੇਵਨਿ ਬ੍ਰਿੰਦ ਮੈਂ ਸੋਭਿ ਉਮਾਹੁ-।
ਸੰਗਤਿ ਸੋਂ ਦਿਜ ਬੂਝਨਿ ਕੀਨਿ
'ਬਤਾਵਹੁ ਜਾਤਿ ਸੁ ਗੋਤ ਜਿ ਤਾਂਹੂ?
ਚਾਹਤਿ ਹੈ ਸਨਬੰਧ ਕਰਜੋ ਹਮ,
ਸ਼ਾਹੁ ਦਿਵਾਨ ਸੁਤਾ ਹਿਤ ਯਾਹੂ[1]' ॥੧੯॥

[1]ਭਾਵ, ਦੀਵਾਨ ਦੀ ਧੀ ਦਾ ਏਥੇ, (ਅ) ਇਨ੍ਹਾਂ ਨਾਲ....।

ਦੋਹਰਾ:

ਸੰਗਤਿ ਸਿੱਖਨਿ ਤਬਿ ਕਹ੍ਯੋ, 'ਸੋਢਿ ਬੰਸ ਸਿਰ ਮੋਰ।
ਬਡੇ ਭਾਗ ਜਾਗੇ ਜਿਸੇ, ਤਿਸ ਪ੍ਰਾਪਤਿ ਅਸ ਠੌਰ ॥੨੦॥
ਜਗਤ ਗੁਰੂ ਘਰ ਆਇ ਜੇ, ਜਗ ਮਾਤਾ ਬਨਿ ਜਾਇ।
ਪੂਜਨੀਯ ਇਹ ਸਰਬ ਕੋ, ਅਨਗਨ ਭੇਟ ਚਢਾਇੰ' ॥੨੧॥

ਚੌਪਈ:

ਦਿਜ ਨਾਈ ਦੋਨਹੁਂ ਸੁਨਿ ਕਰਿ ਕੈ।
ਮਹਾਂ ਪ੍ਰਤਾਪ ਸੁ ਨੈਨ ਨਿਹਰਿ ਕੈ।
ਕਹਤਿ ਪਰਸਪਰ 'ਐਸੋ ਥਾਨ।
ਪ੍ਰਾਪਤਿ ਹੋਇ ਨ ਫਿਰਿਯ ਜਹਾਨ ॥੨੨॥
ਜਿਮ ਚੰਦੂ ਨੇ ਹਮਹੁਂ ਜਨਾਯੋ।
ਸੋ ਤੀਨਹੁਂ[1] ਸ਼ੁਭ ਇਤ ਦ੍ਰਿਸ਼ਟਾਯੋ।'
ਇਮ ਨਿਸ਼ਚੈ ਕਰਿ ਕੈ ਮਨ ਮਾਂਹੂ।
ਬਹੁਰ ਜਨਾਇਹੁ ਸ਼੍ਰੀ ਗੁਰੁ ਪਾਹੂ ॥੨੩॥
'ਸ਼ਾਹੁ ਦਿਵਾਨ ਸੁਤਾ ਕੋ ਨਾਤਾ।
ਕਰਜੋ ਚਹਤਿ ਹਮ ਤੁਮਰੇ ਤਾਤਾ।
ਹੇਰਿ ਚਲੇ ਅਬਿ ਦਿੱਲੀ ਜਾਇੰ।
ਸਭਿ ਬ੍ਰਿਤਾਂਤ ਕੋ ਤਹਾਂ ਸੁਨਾਇੰ ॥੨੪॥
ਦੇਰਿ ਨਹੀਂ ਤੁਰਨਿ ਹਟਿ ਆਵੈਂ।
ਹਮ ਉੱਤਮ ਸਨਬੰਧ ਬਨਾਵੈਂ।'
ਸ੍ਰੀ ਅਰਜਨ ਦੋਨਹੁਂ ਸੰਗ ਭਾਖਾ।
'ਹੋਵਹਿ ਸੋ, ਜੁ ਰਾਮ ਰਚਿ ਰਾਖਾ ॥੨੫॥
ਪਰਮੇਸ਼ੁਰ ਸਭਿ ਬਨਤ ਬਨਾਈ।
ਭਲੀ ਜੁ ਹੋਇ ਕਰਤਿ ਬਿਧਿ ਸਾਈਂ।'
ਇਮ ਕਹਿ ਲਾਗਿ ਦੇਨਿ ਜਬਿ ਲਾਗੇ।
ਲਿਯੋ ਨ ਤਿਨਹੁ, ਕਹਤਿ ਗੁਰੁ ਆਗੇ ॥੨੬॥
'ਜਬਿ ਐ ਹੈਂ ਹਮ ਦੂਸਰ ਬਾਰੀ।
ਤਬਿ ਕਰਿ ਹੈਂ ਜਿਮ ਆਪ ਉਚਾਰੀ।'

[1]ਭਾਵ ਧਨਾਢ ਘਰ, ਕੁਲ ਉੱਚੀ, ਸੁੰਦਰ ਵਰ।

ਮਸਤਕ ਟੇਕਿ ਬਿਸਰਜਨ ਹੋਏ।
ਗਮਨੇ ਤੂਰਨਿ ਦਿੱਲੀ ਦੋਏ ॥੨੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਗਾਈ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥੨॥

## ੩. [ਸਗਾਈ ਦੀ ਤਿਆਰੀ ਦਿਲੀ ਦੀ ਸੰਗਤ ਨੇ ਅਰਦਾਸ ਲਿੱਖੀ]

੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪

ਦੋਹਰਾ:
ਦਿਜ ਗਮਨਜੋ ਦਿੱਲੀ ਦਿਸ਼ਾ, ਸਨੈ ਸਨੈ ਮਗ
ਜਾਇ।
ਪਹੁੰਚੇ ਚੰਦੂ ਕੇ ਸਦਨ, ਆਸ਼ਿਖ ਦਈ
'ਵਧਾਇ' ॥੧॥
ਸ੍ਵੈਯਾ ਛੰਦ:
ਬੈਠਿ ਸਮੀਪ ਸੁਨਾਵਨਿ ਕੀਨਸਿ
'ਬਿਚਰੇ ਜਹਿਂ ਕਹਿਂ ਪੁਰਿ ਸਮੁਦਾਇ।
ਨਹਿਂ ਪਾਯਹੁ ਸਨਬੰਧ ਕਿਸੀ ਥਲ
ਲਵਪੁਰਿ ਤੇ ਸੁਧਿ ਕੋ ਪੁਨ ਪਾਇ।
ਪਿਖਜੋ ਪਹੁੰਚਿ ਕੈ ਭਲੋ ਠਿਕਾਨੋ
ਸੋਢੀ ਬੰਸ ਬਿਦਤਿ ਸਭਿ ਥਾਇਂ।
ਸ਼੍ਰੀ ਰਘੁਬਰਿ ਕੀ ਕੁਲ ਅਕਲੰਕ ਜੁ
ਜਗਤ ਪੂਜਯ ਅਬਿ ਗੁਰੁ ਸੁਖਦਾਇ ॥੨॥
ਕੁਲ ਆਛੀ, ਧਨ ਗਨ ਬਰ ਸੁੰਦਰ
ਤੋਹਿ ਕਹਜੋ ਜਸ ਦੇਖਜੋ ਜਾਇ।
ਤਵ ਤਨੁਜਾ ਕੇ ਭਾਗ ਬਡੇ ਲਖਿ
ਬਨਹਿ ਪੂਜਯ ਜਗ ਮਾਤ ਕਹਾਇ।
ਸੋ ਘਰ ਊਨ ਨ ਕਿਸ ਹੂੰ ਬਿਧਿ ਕਰਿ
ਹਮ ਤੌਂ ਹੇਰਿ ਰਹੇ ਹਰਖਾਇ।
ਇਤਿ ਤੂੰ ਬਡੋ ਦਿਵਾਨ ਸ਼ਾਹ ਕੋ
ਉਤ ਜਗ ਗੁਰ ਜਿਮ ਚਹੈਂ ਬਨਾਇ ॥੩॥
ਤਿਨੁ ਬਿਨੁ ਅਪਰ ਖੋਜ ਹਮ ਥਾਕੇ
ਨਹਿਂ ਪਾਯਹੁ ਬਿਚਰੇ ਬਹੁ ਦੇਸ਼।
ਸ਼੍ਰੀ ਨਾਨਕ ਗਾਦੀ ਪਰ ਥਿਤ ਹੈ
ਸ਼੍ਰੀ ਅਰਜਨ ਗੁਰੁ ਨਾਮ ਕਹੇ ਸੁ।
ਮਹਾਂ ਪ੍ਰਤਾਪ ਪੂਜਤੇ ਚਹੁੰ ਦਿਸ਼ਿ
ਦਰਬ ਬਿਭੂਖਨ ਚਢਹਿ ਵਿਸ਼ੇਸ਼।
ਭੀਰ ਹਜ਼ਾਰਨਿ ਲੋਕਨਿ ਕੀ ਰਹਿ,
ਕਰਹਿਂ ਨਮੋ ਧਰਿ ਭਾਉ ਅਸ਼ੇਸ਼ ॥੪॥

ਬਰ ਕੀ ਸੂਰਤ ਸੁੰਦਰ ਅਤਿਸ਼ੈ
ਮਨਹੁਂ ਕ੍ਰਿਸ਼ਨ ਕੇ ਇਹ ਅਵਤਾਰ†।

†ਇਕ ਬ੍ਰਾਹਮਨ ਸਭ ਤੋਂ ਵੱਡੀ ਉਪਮਾ ਆਪਣੇ ਨਿਸ਼ਚੇ ਵਿੱਚ ਇਹੋ ਹੀ ਦੇ ਸਕਦਾ ਹੈ।

ਅਪਰ ਬਿਖੈ ਦੁਤਿ[1] ਐਸੀ ਹੋਇ ਨ
ਜਿਨਹੁਂ ਹੇਰਿ ਮੋਹਤਿ ਨਰ ਨਾਰਿ।
ਦੇਖਤਿ ਰਹੇ ਖਰੇ ਇਕ ਟਕ ਸੋਂ
ਬੰਦਨ ਕਰਿ ਹੋਵਤਿ ਬਲਿਹਾਰਿ।
ਬੀਚ ਸਭਾ ਉਡਗਨਿ ਮਹਿਂ ਦੀਪਤਿ
ਚੰਦ ਅਮੰਦ ਬਿਲੰਦ ਉਦਾਰਿ ॥੫॥

[1]ਸੁੰਦਰਤਾ।

ਦੋਹਰਾ:
ਨਵ ਸੰਮਤ ਕੀ ਬੈਸ ਹੈ, ਸਜਹਿਂ ਬਿਭੂਖਨਿ ਬ੍ਰਿੰਦ।
ਸੁੰਦਰ ਦੀਹ ਸਰੀਰ ਸਿਸ, ਬਰ[1] ਸ਼੍ਰੀ ਹਰਿ ਗੋਬਿੰਦ ॥੬॥

[1]ਵਰ ਦਾ ਬਾਲ (ਅਵਸਥਾ ਵਿਚ ਹੀ) ਸੁਹਣਾਂ ਲੰਮਾਂ ਸਰੀਰ ਹੈ।

ਸ੍ਵੈਯਾ ਛੰਦ:
ਸੁਨਿ ਦਿਵਾਨ ਜੀ ਭਾਗ ਆਪਨੇ
ਜਗ ਮਹੁਂ ਸਭਿ ਤੇ ਧੰਨ ਨਿਹਾਰਿ।
ਜਿਸ ਕੋ ਭਯੋ ਜਮਾਤਾ ਐਸੋ
ਸੇਵਹਿਂ ਮਿਲਿ ਕੈ ਲੋਕ ਹਜ਼ਾਰਿ।
ਸੁਧਾ ਸਰੋਵਰ ਮਹਿਂ ਹਰਿਮੰਦਰ
ਧਨ ਲਗਾਇ ਗਨ ਕੀਨਸਿ ਤਜਾਰਿ।
ਤਿਸ ਮਹਿਂ ਬੈਠਿ ਸੁਹਾਵਤ ਨਿਤਪ੍ਰਤਿ
ਚਹੁੰਦਿਸ਼ਿ ਕੀ ਸੰਗਤ ਦੇ ਕਾਰ' ॥੭॥
ਚੰਦੂ ਸੁਨਤਿ ਅਨਖ ਕੋ ਕਰਿ ਕੈ
ਦਰਬ ਜਾਤਿ ਕੋ ਉਰ ਹੰਕਾਰ।
ਨੀਕ ਨ ਮਾਨੀ ਕੀਨਿ ਬਖਾਨੀ
'ਨਹਿਂ ਜਾਨੀ ਤੁਮ ਨੇ ਨਿਰਧਾਰਿ।
ਸਦਨ ਅਢਾਈ[1] ਉੱਤਮ ਖੱਤ੍ਰੀ
ਮੈਂ ਤਿਨ ਮੋ ਊਚੀ ਕੁਲਿ ਚਾਰੁ।
ਸੋਢੀ ਬੰਸ ਸ਼੍ਰੀਣ ਸੋ ਖੱਤ੍ਰੀ
ਨੀਵੇਂ ਥਲ ਹਮ ਤੇ ਉਰਧਾਰਿ ॥੮॥
ਹਮ ਉੱਤਮ ਚੌਬਾਰੇ ਸਮ ਹੈਂ
ਸਭਿ ਘਰ ਤੇ ਊਚੋ ਜਿਮਿ ਹੋਇ।

[1]ਢਾਈ ਘਰ, ਖੱਤ੍ਰੀਆਂ ਦੀ ਇਕ ਜਾਤ ਦੀ ਵੰਡ ਹੈ।

ਕਹਾਂ ਸ੍ਰੀਣ ਹਮ ਤੇ ਬਹੁ ਨੀਚੇ
ਜਥਾ ਸਦਨ ਕੀ ਮੋਰੀ ਜੋਇ।
ਤਨਿਯਾ ਈਂਟ ਚੁਬਾਰੇ ਕੀ ਮਮ
ਮੋਰੀ[1] ਸਮ ਕੁਲ ਮਹਿਂ ਦੀ ਸੋਇ। [1]ਮੇਰੀ ਪੁੱਤ੍ਰੀ।
ਜਥਾ ਜੋਗ ਨਹਿਂ ਕਛੂ ਬਿਚਾਰਯੋ
ਅਸਮੰਜਸ ਜਾਨੈ ਸਭਿ ਕੋਇ ॥੯॥
ਈਂਟ ਚੁਬਾਰੇ ਕੀ ਸਭਿ ਸਿਰ ਪਰਿ
ਮੋਰੀ ਲਗੀ ਜੁ ਸਭਿ ਤੇ ਨੀਵ।'
ਤੀਨ ਬਾਰ ਤਕਰਾਰ ਕਰਯੋ ਇਮ
ਪੁਨ ਬੋਲਯੋ 'ਧੰਨ ਕਜਾ ਢਿਗ ਥੀਵ[1]। [1]ਧਨ ਕੋਲ ਕੀ ਹੋਣਾ ਹੈ।
ਗੁਜਰ ਫਕੀਰਨਿ ਜੈਸੀ ਤਿਸ ਕੀ
ਪੂਜਾ ਲੇਹਿ ਅਹਾਰ ਕਰੀਵ[1]। [1]ਕਰਦੇ ਹੋਣਗੇ।
ਆਨਿ ਚਢਾਵਹਿਂ ਤੌਂ ਧਨ ਪਾਵਹਿਂ
ਨਾਂਹਿ ਤ ਬੈਠੇ ਰਹੈਂ ਸਦੀਵ ॥੧੦॥
ਦੇਸ਼ ਪਰਗਨਾ ਨਹੀਂ ਅਜਾਰੈ[1] [1]ਠੇਕਾ।
ਨਹਿਂ ਦਿਵਾਨ ਕਿਸਿ ਹੀ ਮਹਿਪਾਲ।
ਨਹੀਂ ਘਨੋ ਬਿਵਹਾਰ ਚਲਾਵਹਿਂ,
ਜਹਿਂ ਤੇ ਆਵਹਿ ਦਰਬ ਬਿਸਾਲ।
ਮੈਂ ਦਿਵਾਨ ਬਡ ਪਾਤਿਸ਼ਾਹਿ ਕੋ
ਜਿਤ ਕਿਤ ਮੇਰੋ ਹੁਕਮ ਅਟਾਲ[1]। [1]ਅਟੱਲ ਹੈ।
ਮਹਾਂ ਪਿਦਾਇਸ਼ਿ ਧਨ ਕੀ ਮੇਰੈ
ਡਰਤਿ ਲੋਕ ਮੁਝ ਲਖੈਂ ਕਰਾਲ ॥੧੧॥
ਯਾਂ ਤੇ ਭੀ ਮਮ ਸਮ ਕੋ ਨਾਂਹਿਨ,
ਤੁਮ ਨੇ ਕੀਨਸਿ ਕਹਾਂ ਬਿਚਾਰ?
ਜਾਤਿ ਨਹੀਂ ਬਿਵਹਾਰ ਪਛਾਨਯੋ
ਨਹਿਂ ਜਾਨਯੋ ਮੁਝ ਜਥਾ ਉਦਾਰ[1]। [1]ਭਾਵ, ਅਮੀਰ।
ਹੁਇ ਅਨਜਾਨ ਬਖਾਨਹੁ ਮਹਿਮਾ
ਕਜਾ ਤਿਸ ਕੋ ਤੁਮ ਲੀਨਿ ਨਿਹਾਰ।
ਸਿਖ ਰੰਕਨਿ ਕੀ ਭੀਰ ਰਹੈ ਢਿਗ
ਇਹ ਪ੍ਰਭਾਵ ਇਕ ਕੀਨਿ ਉਚਾਰ ॥੧੨॥
ਕਰਯੋ ਸੁ ਕਰਯੋ ਮਾਨਿ ਮੈਂ ਲੀਨਸਿ
ਇਸ ਕੋ ਹੇਤੁ ਸੁਨਹੁ ਦੇ ਕਾਨ।

ਸੁਤਾ ਸਬੰਧ ਕਰਨਿ ਕੇ ਕਾਰਨਿ
ਪਠਹਿ ਬਿੱਪ੍ਰ ਕੋ ਅਪਨੈ ਥਾਨ।
ਜਹਿਂ ਕਰ ਆਇ ਉਚਿਤ ਸੋ ਮਾਨਨਿ
ਕਰਜੋ ਸਬੰਧ ਜਿ ਦੇਯ ਬਖਾਨ[1]।

[1]ਧੀ ਦਾ ਨਾਤਾ ਕਰਨ ਲਈ ਅਪਣੇ ਥਾਂ ਬ੍ਰਹਮਨ ਨੂੰ ਘੱਲੇ, ਜਿੱਥੇ ਉਹ ਨਾਤਾ ਕਰ ਆਵੇ ਠੀਕ ਮੰਨ ਲਵੇ, ਜੇ ਉਹ ਕਹਿ ਦੇਵੇ ਕਿ ਮੈਂ ਨਾਤਾ ਕਰ ਆਯਾ ਹਾਂ।

ਨਹਿਂ ਮਾਨਹਿ ਤੌ ਦੋਸ਼ ਲਗਹਿ ਤਿਹ
ਤਨਿਯਾ ਪਤਿ ਕੋ ਦੁਤੀਆ ਠਾਨਿ ॥੧੩॥
ਪ੍ਰਥਮ ਕਹਜੋ ਜਹਿਂ ਪਤਿ ਸੋ ਹੋਯਹੁ
ਯਾਂ ਤੇ ਤੁਮ ਨੇ ਕੀਨਸਿ ਜੋਇ।
ਕੁਲ ਹੁਇ ਹੀਨ ਦਰਬ ਤੇ ਹੀਨ ਜੁ,
ਭਯੋ ਜਮਾਤਾ ਅਬਿ ਮਮ ਸੋਇ।
ਜਗਤ ਰੀਤਿ ਬਿਗਰਹਿ ਅਬਿ ਫੇਰੇ[1]

[1]ਮੋੜਿਆਂ।

ਭਲਾ ਨ ਮਾਨਹਿਂਗੋ ਸੁਨਿ ਕੋਇ।
ਅਪਨਿ ਥਾਨ ਕਰਿ[1] ਨਾਤੇ ਹਿਤ ਮੈਂ

[1]ਅਪਨੀ ਥਾਂ ਕਰਕੇ।

ਪਠਜੋ ਬਿੱਪ੍ਰ ਤਵ ਕਰਜੋ ਸੁ ਹੋਇ[1]' ॥੧੪॥

[1]ਜੋ) ਤੈਂ ਕੀਤਾ ਸੋ ਹੋਵੇ।

ਇੱਤਜਾਦਿਕ ਕੁਛ ਅਪਰ ਬਡਾਈ
ਅਪਨੀ ਕਹੀ ਧਾਰਿ ਹੰਕਾਰ।
ਕਹਜੋ 'ਸਗਨ ਕੋ ਅਬਿ ਲੇ ਗਮਨਹੁ
ਜਥਾ ਜੋਗ ਜੈਸੋ ਬਿਵਹਾਰ।'
ਚੰਦੂ ਦਾਰਾ ਨੇ ਸਭਿ ਦੀਨਸਿ
ਚਲਜੋ ਪੰਥ ਦਿਜ ਆਨੰਦ ਧਾਰਿ।
-ਸਮਾਧੀ ਮਿਲੇ ਮਹਾਤਮ ਜਾਨੈ[1]

[1]ਬ੍ਰਹਮਨ ਬਿਚਾਰਦਾ ਹੈ ਕਿ ਕੁੜਮ ਮਿਲਿਆਂ ਚੰਦੂ ਉਨ੍ਹਾਂ ਦੇ ਮਹਾਤਮ ਨੂੰ ਸਮਝੇਗਾ...।

ਅਬਿ ਦਿਵਾਨ ਇਮ ਕਰਤਿ ਉਚਾਰਿ- ॥੧੫॥
ਜਬਿ ਚੰਦੂ ਗੁਰ ਨਿੰਦ ਉਚਾਰੀ
ਕੇਤਿਕ ਗੁਰੁ ਸਿੱਖ ਹੁਤੇ ਸੁ ਪਾਸਿ।
ਭਈ ਸੰਝਿ ਸਭਿ ਸੰਗਤਿ ਇਕਠੀ
ਧ੍ਰਮਸਾਲਾ ਮਹਿਂ ਭਜਨ ਪ੍ਰਕਾਸ਼[1]।

[1]ਸਿਮਰਨ ਕਰਨ ਲਈ।

ਸਭਿ ਮੈਂ ਬਿਦਤਿ ਕੀਨਿ ਬਿਰਤੰਤ ਸੁ
'ਸ਼ਾਹੁ ਸਚਿਵ ਜਿਹੁ ਸੁਮਤਿ ਬਿਨਾਸ਼[1]।

[1]ਬਾਦਸ਼ਾਹ ਦੇ ਮੰਤ੍ਰੀ (ਦੀ) ਜਿਸਦੀ ਸ੍ਰੇਸ਼ਟ ਮਤੀ ਨਾਸ਼

(ਹੋ ਗਈ ਹੈ)।

ਨਿਜ ਤੇ ਲਘੁ ਕਹਿ ਨਾਤਾ ਭੇਜਯੋ
ਸੁਤਾ ਆਪਨੀ ਕੋ ਨਿਰਜਾਸ ॥੧੬॥
ਜਰੀ ਨ ਜਾਇ ਅਜੋਗ ਕਹੀ ਜਿਮ,
ਸਭਿ ਸੰਗਤਿ ਸੁਨੀਯਹਿ ਮਨ ਲਾਇ।
ਤੁਮਹਿ ਉਚਿਤ ਸੁਧਿ ਲਿਖਿਬੇ ਗੁਰੁ ਕੋ
ਖੱਤ੍ਰੀ ਪਤਿਤ, ਨ ਭਗਤਿ ਨ, ਭਾਇ।
ਧਨ ਮਦ ਤੇ ਅੰਧਾ ਬਡ ਦੁਰਮਤਿ
ਤੁਮ ਮਹਿਂ ਨਹੀ ਭਾਵਨਾ ਲਜਾਇ।
ਕਰੇ ਅਰੋਪਨਿ ਦੋਸ਼ ਮੂਢ ਮਤਿ
ਅਪਨੋ ਆਪਿ ਜਾਨਿ ਅਧਿਕਾਇ' ॥੧੭॥
ਸੁਨਿ ਸਿੱਖਨਿ ਸਭਿ ਸਹੇ ਨ ਕੈਸੇ
ਮਸਲਤਿ ਕਰਿਕ ਭਏ ਇਕੰਤ।
'ਛਪਿਕੈ ਲਿਖਹੁ, ਨ ਸੁਨਹਿ ਦੁਸ਼ਟ ਕਿਸ[1], [1]ਕਿਸੇ ਪ੍ਰਕਾਰ।
ਜੈਸੇ ਇਹਾਂ ਭਯੋ ਬਿਰਤੰਤ।'
ਲਗੇ ਲਿਖਨਿ ਅਰਦਾਸ ਆਪਨੀ
'ਸ਼੍ਰੀ ਸ਼੍ਰੀ ਸ਼੍ਰੀ ਸਤਿਗੁਰ ਭਗਵੰਤ!
ਉਪਕਾਰੀ ਜਗ ਤਾਰਨ ਸਮਰਥ
ਹਰਿ ਅਵਤਾਰ ਸਹਾਇਕ ਸੰਤ ॥੧੮॥
ਲਿਖਤੁਮ[1] ਸਭਿ ਦਿੱਲੀ ਕੀ ਸੰਗਤਿ [1]ਲਿਖਦੀ ਹੈ।
ਸਤਿਗੁਰ ਕੇ ਸਨਮੁਖ ਅਰਦਾਸਿ।
ਸ਼ਾਹਿ ਦਿਵਾਨ ਸੁਤਾ ਕੋ ਨਾਤਾ
ਭੇਜਯੋ ਅਹੈ ਤੁਮਾਰੇ ਪਾਸਿ।
ਆਪ ਹੰਕਾਰੀ ਬਨਯੋ ਚੁਬਾਰਾ
ਤੁਮਹਿ ਕਹਯੋ ਮੋਰੀ ਸੰਕਾਸ[1]। [1]ਸਦਰਸ਼।
ਬਿਨ ਸ਼ਰਧਾ ਤੇ ਮੂਰਖ ਬੋਲਯੋ
ਇੱਤਯਾਦਿਕ ਨਿਦਾ ਕਰਿ ਰਾਸ ॥੧੯॥
ਹਮ ਕੋ ਨਹਿਂ ਸੁਖਾਇ ਤਿਸ ਕਹਿਬੋ
ਬਸਿ ਨਹਿ ਚਲਯੋ ਸੁ ਲਿਖਯੋ ਬ੍ਰਿਤੰਤ।
ਸੁਤਾ ਨ ਸਾਕਤ ਕੀ ਤੁਮ ਲੀਜਹੁ
ਇਹ ਸੰਗਤਿ ਕੋ ਅਹੈ ਮਤੰਤ[1]।' [1]ਸਲਾਹ।
ਪਠਯੋ ਦੂਤ 'ਤੁਰਨਿ ਚਲਿ ਪਹੁੰਚਹੁ

ਜਬਿ ਲੌ ਬਿੱਪ੍ਰ ਨ ਤਿਲਕ ਕਢੰਤਿ।
ਤਬਿ ਲੌ ਸੁਧਿ ਦਿਹੁ ਸ਼੍ਰੀ ਸਤਿਗੁਰੁ ਕੋ
ਜਥਾ ਦੁਸ਼ਟ ਜਾਨਹਿਂ ਭਗਵੰਤ[1] ॥੨੦॥

[1]ਭਾਵ-ਗੁਰੂ ਸਾਹਿਬ ਜੀ (ਚੰਦੂ ਦੀ) ਦੁਸ਼ਟਤਾ ਨੂੰ ਜਾਣ ਲੈਣ।

ਪਠੇ ਦਿਵਾਨ ਬਿੱਪ੍ਰ ਅਰੁ ਨਾਊ
ਭਈ ਛੀਂਕ ਚਲਤੇ ਅਗੁਵਾਇ।
ਬਾਮ ਅੰਗ ਫਰਕਤਿ ਦਿਜ ਜਾਨਨੇ
-ਹੋਇ ਬਿਘਨ ਕੋ ਲਖ੍ਯੋ ਨ ਜਾਇ[1]-।

[1]ਜਾਣਿਆ ਨਹੀਂ ਜਾਂਦਾ।

ਬਿਨ ਉਤਸਾਹ ਗਵਨ ਕੋ ਠਾਨਤਿ
ਨਹੀਂ ਨੀਕਤਾ ਕਿਤ ਲਖਿ ਪਾਇ[1]।

[1]ਨਹੀਂ ਚੰਗਿਆਈ ਕੋਈ ਦੇਖੀ।

ਰਾਮਦਾਸ ਪੁਰਿ ਆਇ ਪ੍ਰਵੇਸ਼ੇ
ਸੁਧਿ ਸਤਿਗੁਰੁ ਕੋ ਦੀਨਿ ਸੁਨਾਇ ॥੨੧॥
ਜਬਿ ਤੇ ਪ੍ਰਥਮ ਆਨਿ ਸੁਧਿ ਦੀਨਿਸ
ਤਬਿ ਤੇ ਸ਼੍ਰੀ ਗੰਗਾ ਸੁਖ ਮਾਨਿ।
ਨਿਤਪ੍ਰਤਿ ਪੋਸ਼ਿਸ਼ ਬਰਨ ਬਰਨ ਕੀ
ਸੁਤ ਕੋ ਪਹਿਰਾਵਹਿ ਰੁਚਿ ਠਾਨਿ।
ਮੁਕਤਾ ਮਾਲ ਬਿਸਾਲ ਗਰੇ ਮਹਿਂ
ਕੰਚਨ ਜਰੇ ਜਵਾਹਰਿ ਜਾਨਿ।
ਅੰਗਦ[1] ਮਹਿਂ ਹੀਰੇ ਬਹੁ ਮੋਲੇ
ਨਵਰਤਨੇ ਦਮਕਤਿ ਦੁਤਿ ਖਾਨਿ ॥੨੨॥

[1]ਬੁਹੱਟੇ।

ਛਾਪ ਛਲਾਯਨਿ ਕੰਚਨ ਕੇ ਬਹੁ
ਖਚੇ ਰਤਨ ਸੁੰਦਰ ਕਰ ਮਾਂਹਿ।
ਅੰਕ ਬਿਠਾਇ ਬੰਦਨ ਕੋ ਦੇਖਤਿ
ਹਾਰਤਿ ਦੁਲਾਰ ਮੋਦ ਉਪਜਾਹਿ।
ਰਲੀਆਂ[1] ਕਰਹਿ ਨਵੀਂ ਨਿਤ ਬਹੁਤੀ
ਤ੍ਰਿਯਾ ਵਧਾਈ ਆਵਤਿ ਪ੍ਰਾਹਿਂ[1]।

[1]ਖੁਸ਼ੀਆਂ।

[1]ਆਕੇ ਕਹਿੰਦੀਆਂ ਹਨ।

ਦੇਤਿ ਆਸ਼ਿਖਾ 'ਨੰਦਨ ਤੇਰੋ
ਜੁਗੁ ਜੁਗੁ ਜੀਵਹੁ ਦੁਖ ਕਬਿ ਨਾਂਹਿ'
॥੨੩॥
ਚੰਦੂ ਸੁਤਾ ਸਬੰਧ ਪ੍ਰਤੀਖਤਿ[1]
'ਕਬਿ ਆਵੈ ਦਿਜਬਰ ਇਸ ਥਾਇਂ।
ਤਿਸ ਦਿਨ ਪਰ ਬਲਿਹਾਰ ਸਖੀ ਰੀ

[1]ਮਾਤਾ) ਉਡੀਕਦੀ ਹੈ।

ਜਬਿ ਮੇਰੋ ਸੁਤ ਤਿਲਕ ਕਢਾਇ।
ਉਤਸਵ ਰਚੈਂ ਅਨੇਕ ਬਿਧਨਿ ਕੇ
ਢੋਲਕ ਬਜਹਿ, ਨਾਗਰੀ[1] ਗਾਇੰ।
ਜਗ ਗੁਰੁ ਬਖਸ਼ਿਸ਼ ਦੀਨਨਿ ਕਰਿ ਹੈਂ,
ਮਚਹਿ ਕੁਲਾਹਲ ਨਰ ਸਮੁਦਾਇ' ॥੨੪॥

[1]ਇਸਤ੍ਰੀਆਂ।

ਦੋਹਰਾ:
'ਆਜ ਕਾਲ ਦਿਜ ਆਇ ਹੈ, ਉਤਸਵ ਰਚਹਿਂ ਬਿਸਾਲ।'
ਇਮ ਸਖੀਅਨ ਮਹਿਂ ਬੈਠਿ ਕਰਿ, ਗੰਗਾ ਚਹੈ ਉਤਾਲ ॥੧੫॥

ਸ੍ਵੈਯਾ ਛੰਦ:
ਦਿਜ ਦਿੱਲੀ ਤੇ ਆਇ ਸੁਧਾਸਰ
ਸ਼੍ਰੀ ਅਰਜਨ ਸੁਨਿ ਕੈ ਕਹਿ ਦੀਨਿ।
'ਗਮਨਹੁ ਦਾਸ ਜਥੋਚਿਤ ਸੇਵਾ
ਕਰਹੁ ਭਲੋ ਜੈਸੇ ਚਿਤ ਚੀਨਿ।
ਮੋਦਕ ਆਦਿਕ ਦਿਹੁ ਪਕਵਾਨਾ[1]
ਸੂਖਮ ਚਾਵਰ ਘ੍ਰਿਤ ਮਲ ਹੀਨਿ।'
ਰੁਚਿਰ ਪ੍ਰਯੰਕ ਦਏ ਪਹੁੰਚਾਈ
ਆਸਤਰਨਿ ਸੋਂ ਛਾਦਨਿ ਕੀਨਿ ॥੨੬॥

[1]ਤਲੀਆਂ ਹੋਈਆਂ ਚੀਜ਼ਾਂ, ਪੂੜੀਆਂ ਆਦਿਕ।

ਦੋਹਰਾ:
ਖਰੇ ਕਰੇ ਢਿਗ ਦਾਸ ਗਨ, ਸੇਵਾ ਸਰਬ ਪ੍ਰਕਾਰ।
ਕਰਿਵਾਈ ਸ਼੍ਰੀ ਸਤਿਗੁਰੂ, ਲਖਿ ਲੌਕਿਕ ਬਿਵਹਾਰਿ ॥੨੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਗਾਈ ਕੋ ਪ੍ਰਸੰਗ' ਬਰਨਨੰ ਨਾਮ ਤੀਸਰੋ ਅੰਸੂ ॥੩॥

## ੪. [ਸਗਾਈ ਦੇ ਤਿਲਕ ਦੀ ਬਿਲਕੁਲ ਤਿਆਰੀ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:
ਗਮਨੀ ਸੁਧਿ ਗੰਗਾ ਨਿਕਟ,
'ਲਾਗੀ ਸੋ ਅਬਿ ਆਇ।'
ਸ਼੍ਰੀ ਜਗ ਗੁਰੁ ਸੋਂ ਬੂਝਿ ਕੇ,
ਉਤਸਵ ਕੀਨਿ ਸੁਹਾਇ ॥੧॥
ਚੌਪਈ:
ਨਾਰਿ ਸੁਹਾਗਨਿ ਬ੍ਰਿੰਦ ਹਕਾਰੀ।
ਬਸਨ ਬਿਭੂਖਨ ਸੁੰਦਰ ਧਾਰੀ।
ਮੰਗਲ ਮੂਲ ਧਰਾਯੋ ਢੋਲਿ।
ਬਾਜਨਿ ਲਗ੍ਯੋ ਗਾਇ ਸੁਠਿ ਬੋਲਿ ॥੨॥
ਲਘੁ ਨਿਸ਼ਾਨ ਅਰੁ ਬਜੀ ਨਫੀਰੈਂ[1]। [1]ਤੂਤੀਆਂ।
ਪਹਿਰੈਂ ਚੀਰ ਨਵੀਨ ਸਰੀਰੈਂ।
ਕੋਕਿਲ ਕੰਠੀ ਮਿਲਿ ਮਿਲਿ ਟੋਲੀ।
ਉਮਗ ਅਨੰਦ ਬਧਾਈ ਬੋਲੀ ॥੩॥
ਮਾਨਿ ਸੌ ਗੁਨੀ ਸੀਸ ਚਢਾਵਤਿ।
ਗੰਗਾ ਅਨੰਦ ਕਹ੍ਯੋ ਨਹਿਂ ਜਾਵਤਿ।
ਬਾਦਿਤ ਬਜਤਿ ਹਰਖ ਭਰਪੂਰਾ।
ਜਹਿਂ ਕਹਿਂ ਉਤਸਵ ਹੋਵਤਿ ਰੂਰਾ ॥੪॥
ਸੂਖਮ ਬਸਨ ਕੁਸੁੰਭੀ ਬਰਨ।
ਪਹਿਰਨਿ ਕਰੇ ਰੁਚਿਰ ਆਭਰਨ[1]। [1]ਗਹਿਣੇ।
ਮਧੁਰ ਬਚਨ† ਤੇ ਚੰਪਕ ਬਰਨੀ[1]। [1]ਚੰਬੇ ਵਤ ਰੰਗ ਵਾਲੀਆਂ। †ਪਾ:-ਬਰਨ।
ਗਾਰੀ ਦੇਤਿ+ ਮਿਲੀ ਗਨ ਤਰੁਨੀ ॥੫॥
ਪੂਰਨ ਭਵਨ ਭਯੋ ਮੁਦ ਠਾਨਤਿ।
ਸਭਿਹਿਨਿ ਕੋ ਗੰਗਾ ਸਨਮਾਨਤਿ।
ਮ੍ਰਿਦੁਲ ਗਿਰਾ ਤੇ ਨਿਕਟਿ ਬਿਠਾਵਤਿ।
ਉਮਗ ਉਮਗ ਸਗਰੀ ਤ੍ਰਿਯ ਗਾਵਤਿ ॥੬॥
ਕਹੈਂ ਬ੍ਰਿੰਦ ਨਰ ਨਾਰੀ ਐਸੇ।
'ਬਿਤਹਿ ਜਾਮਨੀ ਤੂਰਨ ਕੈਸੇ।
ਹੋਤਿ ਪ੍ਰਾਤ ਕੇ ਉਤਸਵ ਨਾਨਾ।
ਮੰਗਲ ਕੌਤਿਕ ਪਿਖਹਿਂ ਮਹਾਨਾ ॥੭॥

ਸਭਿ ਤੇ ਹੈਂ ਬਡਿਭਾਗ ਹਮਾਰੇ।
ਸ਼੍ਰੀ ਹਰਿ ਗੋਬਿੰਦ ਚੰਦ ਨਿਹਾਰੇ।
ਸ਼ਾਦੀ ਕੋ[1] ਨਿਕਸਾਵਹਿਂ ਟੀਕਾ।
ਮਾਨੁਖ ਜਨਮ ਹੋਇ ਹਮ ਨੀਕਾ' ॥੮॥

[1]ਖੁਸ਼ੀ ਭਾਵ ਮੰਗਣੀ ਦਾ।

ਲੇਨਿਹਾਰ ਤ੍ਰਿਯ ਆਵਤਿ ਕੇਈ।
ਹਰਖ ਧਰਤਿ ਗੰਗਾ ਧਨ ਦੇਈ।
ਕਿਸਹੂੰ ਬਸਨ ਦੇਤਿ ਹਿਤ ਧਰੈ।
ਕਿਸੈ ਬਿਭੂਖਨ ਦੈਬੋ ਕਰੈ ॥੯॥
ਕਿਸਹੂੰ ਦੇਤਿ ਅਧਿਕ ਮਿਸ਼ਟਾਨ।
ਕਿਹ ਸੋਂ ਮਾਧੁਰ ਕਰਤਿ ਬਖਾਨ।
ਭਈ ਪ੍ਰਥਮ ਸ਼ਾਦੀ ਜਗ ਗੁਰ ਕੇ।
ਦੇਤਿ ਚੌਗੁਨੋ ਧਨ ਮੁਦਿ ਕਰਿ ਕੈ ॥੧੦॥
ਬਾਦਤਿ ਕੇਰਿ ਬਜਾਵਨ ਹਾਰੇ।
ਅਪਰ ਕਿਤੇ ਜੋ ਜਾਚਿਕ ਦ੍ਵਾਰੇ।
ਡੂਮ ਭਾਟ ਜੁਤਿ ਦੇਖਿ ਸਰਬ ਕੋ।
ਲੇਤਿ ਬਧਾਈ ਦੇਤਿ ਦਰਬ ਕੋ ॥੧੧॥
ਦੀਪਮਾਲ ਤਿਸ ਕਾਲ ਬਿਸਾਲਾ।
ਹੋਤਿ ਭਈ ਸਭਿ ਥਾਨ ਉਜਾਲਾ।
ਸੁਧਾ ਸਰੋਵਰ ਸ਼੍ਰੀ ਹਰਿਮੰਦਰ।
ਪੁਰਿ ਅਰੁ ਬਿਪਨੀ[1] ਕੇ ਥਲ ਸੁੰਦਰ ॥੧੨॥

[1]ਮੰਡੀ ਭਾਵ ਬਜਾਰ ਦੁਕਾਨਾਂ।

ਜਨੁ ਉਤਸਵ ਧਰਿ ਕਰਿ ਨਿਜ ਰੂਪ।
ਰਾਮਦਾਸ ਪੁਰਿ ਆਇ ਅਨੂਪ।
ਮੰਗਲ ਰੀਤਿ ਜਿਤਿਕ ਜਗ ਅਹੈ।
ਸਭਿ ਹੀ ਕਰੀ ਜਥਾ ਬ੍ਰਿਧ ਕਹੈ[1] ॥੧੩॥

[1]ਜਿਵੇਂ ਵਡਿਆਂ ਨੇ ਕਹੀ। (ਅ) ਬਾਬਾ ਬੁੱਢਾ ਜੀ ਨੇ ਜੋ ਕਹੀ।

ਖਾਨ ਪਾਨ ਕਰਿ ਕੈ ਨਰ ਨਾਰੀ।
ਗੁਰੁ ਘਰ ਮੰਗਲ ਤੇ ਮੁਦ ਧਾਰੀ।
ਨਾਨਾ ਗੀਤਨਿ ਗਾਇ ਸੁਨਾਵੈਂ।
ਗਾਰੀ ਦੇਤਿ[†] ਅਧਿਕ ਮਨ ਭਾਵੈਂ ॥੧੪॥

[†]ਗੁਰਬਾਣੀ ਗਾਇਨ ਦੇ ਉਪਦੇਸ਼ਟਾ ਸਤਿਗੁਰੂ ਦੇ ਗ੍ਰਿਹ 'ਗਾਲੀਆਂ ਦੇਣੀਆਂ' ਕਵੀ ਜੀ ਦੇ ਵਕਤ ਦੇ ਪ੍ਰਚਲਨ ਰਿਵਾਜ ਦਾ ਵਰਣਨ ਭਾਵੇਂ ਹੋਵੇ, ਪਰ ਅਸਲ ਗਲ ਇਹ ਨਹੀਂ ਜਦ ਕਿ ਛੇਵੇਂ ਸਤਿਗੁਰੂ ਜੀ ਦੇ ਅਵਤਾਰ ਸਮੇਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ ਕਿ:- 'ਗੁਰਬਾਣੀ ਸਖੀ ਅਨੰਦੁ ਗਾਵੈ ॥' [ਆਸਾ ਮ: ੫]

ਅਰਥਾਤ ਗੁਰਬਾਨੀ ਘਰ ਵਿਚ ਸਖੀਆ ਗਾਂਦੀਆਂ ਹਨ, ਤਾਂ ਕੁੜਮਾਈ ਦੇ ਸਮੇਂ ਗਾਲੀਆਂ ਕਿਥੋਂ ਆ ਸਕਦੀਆਂ ਸਨ।

ਅਰਧ ਰਾਤਿ ਲਗਿ ਗਾਵਤਿ ਰਹੀ।
ਪ੍ਰਾਤ ਪ੍ਰਤੀਖਤਿ ਨਿੰਦ੍ਰਾ ਲਹੀ।
ਕੋ ਹਰਖਤਿ ਬਹੁ ਸੁਪਤਜੋ ਨਾਂਹੀ।
ਦੇਖਹਿਂ ਉਤਸਵ ਮੁਦ ਉਰ ਮਾਂਹੀ ॥੧੫॥
ਜਾਮ ਜਾਮਨੀ ਸ਼੍ਰੀ ਗੁਰੁ ਜਾਗੇ।
ਕ੍ਰਿਯਾ ਸੌਚ ਸਭਿ ਕਰਿਬੇ ਲਾਗੇ।
ਸ਼੍ਰੀ ਹਰਿ ਮੰਦਿਰ ਕੋ ਇਸ਼ਨਾਨਾ।
ਫਰਸ਼ ਫਨੂਸ[1] ਕਏ ਸਵਧਾਨਾ ॥੧੬॥ [1]ਵਿਛਾਈ ਤੇ ਝਾੜ।
ਗਾਵਤਿ ਰਾਗੀ ਆਸਾਵਾਰ।
ਰਾਗ ਰਾਗਨੀ ਸ਼ਬਦ ਮਝਾਰ।
ਸ਼੍ਰੀ ਪਰਮੇਸ਼ੁਰ ਸਿਮਰਿ ਬਿਸਾਲਾ।
ਸੁਖਦਾਯਕ ਗਾਯਕ ਸਬਿ ਕਾਲਾ ॥੧੭॥
ਸਤਿਗੁਰੁ ਬੀਚ ਬਿਰਾਜੇ ਜਾਇ।
ਸਿੱਖਨਿ ਕੋ ਸਰੂਪ ਦਿਖਲਾਇ।
ਕਰੇ ਨਿਹਾਲ ਅਧਿਕ ਫਲ ਦੀਨਿਸਿ।
ਮਾਨੁਖ ਜਨਮ ਲਾਭ ਸਿਖ ਲੀਨਿਸ[1] ॥੧੮॥ [1]ਸਿੱਖਾਂ ਨੇ ਲਿਆ।
ਪ੍ਰਾਤ ਹੋਤਿ ਲੌ ਕਿਰਤਨ ਹੋਯੋ।
ਸਿਖ ਸੰਗਤਿ ਗੁਰੁ ਦਰਸ਼ਨ ਜੋਯੋ।
ਦਿਵਸ ਚਢੇ ਦਿਜਬਰ ਕਹਿ ਸੋਇ।
'ਲੇਹੁ ਬੁਲਾਇ ਜੋਤਕੀ[1] ਜੋਇ ॥੧੯॥ [1]ਜੋਤਸ਼ੀ।
ਥਿੱਤੀ ਵਾਰ ਮਹੂਰਤ ਆਛੋ।
ਤਿਸ ਕੇ ਸਾਥ ਪੂਛਬੋ[1] ਬਾਂਛੋ।' [1]ਉਸ ਤੋਂ ਪੁੱਛਣਾ ਕਰੋ।
ਸ਼੍ਰੀ ਅਰਜਨ ਤਬਿ ਲੌਕਿਕ ਰੀਤਿ[†]।

[†]ਕਵਿ ਜੀ ਦੇ ਸਮੇਂ ਲੌਕਿਕ ਰੀਤੀ ਦੇ ਨਾਮ ਹੇਠਾਂ ਸਿੱਖਾਂ ਦੇ ਵੱਡੇ ਘਰਾਣਿਆਂ ਵਿਚ ਬ੍ਰਾਹਮਣ ਪ੍ਰਵੇਸ਼ ਕਰ ਰਹੇ ਸਨ ਤੇ ਥਿੱਤ ਵਾਰ ਲਗਨ ਦੇ ਭਰਮਾਂ ਦਾ ਜਾਲ ਮੁੜ ਵਿਛਾ ਰਹੇ ਸਨ। ਇਸ ਵੇਲੇ ਜੇ ਕੋਈ ਚੰਗਾ ਸਿੱਖ ਮਨ੍ਹੇਂ ਕਰੇ ਤਾਂ ਪੋਲੇ ਜਹੇ 'ਇਹ ਐਵੇਂ ਲੋਕਾਚਾਰ ਹੈ' ਕਹਿਕੇ ਟਾਲ ਦਿੰਦੇ ਸਨ, ਆਪਣੇ ਸਮੇਂ ਦੀ ਇਹੋ ਬ੍ਰਿਤੀ ਕਵਿ ਜੀ ਨੇ ਸਤਿਗੁਰਾਂ ਦੇ ਵੇਲੇ ਬੀ ਪ੍ਰਵਿਰਤ ਖਿਆਲ ਕਰ ਲਈ ਹੈ। ਇਹ ਕਦੇ ਨਹੀਂ ਹੋ ਸਕਦਾ ਕਿ ਗੁਰ ਨਾਨਕ ਦੀ ਗੱਦੀ ਦੇ ਮਾਲਕ, ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਦੇ ਸੰਕਲਤ ਕਰਤਾ, ਆਪ ਬਾਣੀ ਦੇ ਬੋਹਿਥ, ਭਾਈ ਗੁਰਦਾਸ ਦੇ ਸਿਰਤਾਜ ਗੁਰੂ ਕਦੇ ਲਗਨਾਂ ਮਹੂਰਤਾਂ ਦੇ ਭਰਮ ਵਿਚ ਫਸਦੇ, ਅਰ ਲੌਕਿਕ ਰੀਤ ਨੂੰ ਆਪਣੇ ਬੱਧੇ ਅਸੂਲਾਂ ਦੇ ਸਾਹਮਣੇ ਕੋਈ ਥਾਂ ਦੇਂਦੇ। ਦੇਖੋ ਸ਼੍ਰੀ ਗੁਰੂ ਗ੍ਰੰਥ ਜੀ ਦੇ ਮਹਾਂ ਵਾਕ:-ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥ [ਆਸਾ ਮਃ ੫] ਪੁਨਾ:- 'ਨਾਮੁ ਹਮਾਰੇ ਸਉਣ ਸੰਜੋਗ' [ਭੈਃ ਮਃ ੫]॥ ਪੁਨਾ:- 'ਪ੍ਰਭੁ ਹਮਾਰੈ ਸਾਸਤ੍ਰ ਸਉਣ॥ [ਭੈਃ ਮਃ ੫] ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੇ [ਵਡ: ਵਾਰ ਮ: ੧]॥ ਗੁਰੂ ਅਰਜਨ ਦੇਵ ਜੀ ਦਾ ਆਪਣਾ ਸ਼੍ਰੀ ਮੁਖ ਵਾਕ ਹੈ

"ਦੁਤੀਆ ਤਿਆਗੀ ਲੋਗਾ ਰੀਤਿ" [ਆਸਾ ਮਃ ੫] ਜਦ ਗੁਰੂ ਜੀ ਲੋਕਾ ਰੀਤਿ ਆਪ ਦਸਦੇ ਹਨ ਕਿ ਅਸਾਂ ਤਿਆਗ ਦਿੱਤੀ ਹੈ ਤਾਂ ਫੇਰ ਕਿਸੇ ਹੋਰ ਸਬੂਤ ਦੀ ਲੋੜ ਨਹੀਂ ਹੈ। ਕੁੜਮਾਈ ਦੇ ਚਾਉ ਵਿੱਚ ਜੋ ਕੁਛ ਮਾਤਾ ਗੰਗਾ ਜੀ ਦਾ ਵਰਤਾਉ ਦੱਸਿਆ ਗਿਆ ਹੈ ਉਹ ਬੀ ਆਪਣੇ ਸਮੇਂ ਦੀਆਂ ਸਿੱਖ ਰਾਣੀਆਂ ਵਾਲਾ ਹੈ, ਪਤਿਬ੍ਰਤ ਧਰਮ ਦੀ ਮੂਰਿਤ, ਲੰਗਰ ਦੀ ਸੇਵਾ ਕਰਨੇ ਵਾਲੀ ਮਾਤਾ ਨਾਮ ਸਿਮਰਣ ਦੀ ਅਵਧੀ ਸਨ ਤੇ ਉਹਨਾਂ ਦੇ ਚਾਉ ਮਲ੍ਹਾਰ ਕਿਸੇ ਆਤਮ ਰੰਗ ਤੇ ਰਸਾਂ ਵਾਲੇ ਹੁੰਦੇ ਸਨ ਨਾਕਿ ਵਾਹਿਗੁਰੂ ਭੁਲਾਉਣ ਵਾਲੇ ਤੇ ਲੋਕਾਚਾਰੀ ਦੇ।

ਸੁਨਿ ਦਿਜ ਤੇ ਕਰਿ ਆਨੰਦ ਚੀਤਿ
॥੨੦॥
ਤਤਛਿਨ ਗਨਕ ਹਕਾਰਨਿ ਕੀਨਾ।
ਜੋਤਿਸ਼ ਬਿਖੈ ਬਿਲੰਦ ਪ੍ਰਬੀਨਾ।
ਚਾਵਰ ਥਾਲ[1] ਪੂਰਿ ਕਰਿ ਸਾਰੋ। [1]ਚਾਵਲਾਂ ਦਾ ਥਾਲ।
ਪੁਨ ਤਿਸ ਬਿਖੈ ਦਰਬ ਕਿਛੁ ਡਾਰੋ ॥੨੧॥
ਧਰਿ ਦਿਜ ਆਗੈ ਬੂਝਨਿ ਕੀਨਾ।
ਪਿਖੇ ਮੁਹੂਰਤ ਦੋਸ਼ ਬਿਹੀਨਾ।
ਹਰਿਗੁਵਿੰਦ ਕੀ ਹੋਇ ਸਗਾਈ।
ਲਾਗੀ ਬੈਠੇ ਆਇ ਇਥਾਈਂ' ॥੨੨॥
ਸੁਨਤਿ ਗਣਕ ਹਰਖਾਇ ਬਿਚਾਰਾ।
ਹੇ ਸਤਿਗੁਰੂ ਸਭਿ ਕੁਛ ਤੁਮ ਧਾਰਾ[1]। [1]ਧਾਰਨ ਕੀਤਾ ਭਾਵ ਰਚਿਆ ਹੈ।
ਦਿਵਸ ਆਜ ਕੋ ਉੱਤਮ ਲਹੈ[1]। [1]ਜਾਣੀਦਾ ਹੈ।
ਅਗਹਨ ਸੁਦੀ ਸਪਤਮੀ ਅਹੈ[1] ॥੨੩॥ [1]ਮੱਘਰ ਸਪਤਮੀ ਚਾਨਣੇ ਪੱਖ ਦੀ।
ਸਪਤ ਘਰੀ ਦਿਨ ਜਬਿ ਚਢਿ ਆਵੈ।
ਉੱਤਮ ਸਮੋ ਲਗਨਿ[1] ਤਬਿ ਪਾਵੈ।' [1]ਲਗਨ ਦਾ।
ਸੁਨਿ ਸਤਿਗੁਰੂ ਤਬਿ ਦਾਸ ਪਠਾਏ।
ਸਕਲ ਸਮੱਗ੍ਰੀ ਤੂਰਨ ਲਜਾਏ ॥੨੪॥
ਮਹਾਂਦੇਵ ਕੋ ਪ੍ਰਥਮ ਬੁਲਾਯੋ।
ਸਨਮਾਨਤਿ ਨਿਜ ਨਿਕਟਿ ਬਿਠਾਯੋ।
ਸਮੈਂ ਉਚਿਤ ਬੋਲਤਿ ਮੁਸਕਾਵਤਿ[1]। [1]ਬੁੱਲ੍ਹਾਂ ਵਿਚ ਹੱਸਕੇ।
ਕੁਲ ਕੀ ਰੀਤਿ ਬਿਲੰਦ ਬਤਾਵਤਿ ॥੨੫॥
ਪੁਰਿ ਕੇ ਪੈਂਚ ਹਕਾਰਨਿ ਕੀਨੇ।
ਦਿਜਬਰ ਅਪਰ[1] ਬੁਲਾਇ ਪ੍ਰਬੀਨੇ। [1]ਹੋਰ।
ਪੁਨਿ ਬਜਾਰ ਤੇ ਬਣਕ[1] ਬੁਲਾਏ। [1]ਬਾਣੀਏਂ ਭਾਵ ਵਿਹਾਰੀ ਲੋਕ।
ਕਰਿ ਕਰਿ ਟੋਲਿ ਸਕਲ ਚਲਿ ਆਏ
॥੨੬॥
ਸਾਲੋ ਅਰੁ ਬੁੱਢਾ ਕਲਿਆਨ।

ਉੱਮਰਸ਼ਾਹੁ ਮਹਾਨ ਦਿਵਾਨ।
ਹੁਤੇ ਮਸੰਦ ਬਿਲੰਦ ਸੁ ਬ੍ਰਿੰਦ।
ਆਇ ਬੰਦਨਾ ਕਰਿ ਕਰ ਬੰਦਿ ॥੨੭॥
ਸਿਖ ਸੰਗਤਿ ਸੁਨਿਸੁਨਿ ਸਮੁਦਾਇ।
ਲਗੀ ਸਭਾ ਸਭਿ ਰਹੀ ਸੁਹਾਇ।
ਨੌਬਤਿ ਬਾਜਤਿ ਅਨੰਦ ਉਪਾਵਤਿ।
ਮੰਗਲ ਸ਼ਬਦ ਕਲਾਵਤਿ[1] ਗਾਵਤਿ ॥੨੮॥
ਬਜਹਿ ਨਫੀਰੀ[1] ਨਾਦ ਉਠਾਵੈਂ।
ਠਾਂਢੇ ਭਾਟ ਕਬਿੱਤ ਸੁਨਾਵੈਂ।
ਸ਼੍ਰੀ ਅਰਜਨ ਬਿਚ ਸਭਾ ਬਿਰਾਜੇ।
ਜਿਮ ਉਡਗਨਿ ਮਹਿਂ ਨਿਸਪਤਿ ਸਾਜੇ ॥੨੯॥
ਚਮਰ ਢੁਰਤਿ ਹੈ ਬਾਰੰਬਰੀ।
ਲੇ ਜਨੁ ਬਿਸਦ ਮਰਾਲ ਉਡਾਰੀ।
ਸੇਤ ਬਸਤ੍ਰ ਸਤਿਗੁਰੂ ਗਰ ਪਾਏ।
ਮਨੋ ਸਮੇਟ ਚੰਦ੍ਰਿਕਾ ਲਜਾਏ[1] ॥੩੦॥
ਸ਼ਾਂਤਿ ਸਰੂਪ ਸੁਸ਼ੀਲ ਸਧੀਰ।
ਬਦਨ ਪ੍ਰਫੁੱਲਿਤ ਗੁਨੀਗਹੀਰ।
ਪਠਜੋ ਦਾਸ ਤਬਿ[†] 'ਦਿਜ ਪਹਿ ਜਾਵੋਂ।
ਸਮੋਂ ਨੀਕ ਅਬਿ ਲੇ ਕਰਿ ਆਵੋ' ॥੩੧॥
ਗਜਾਨਵਾਨ ਸਿਖ ਸਭਾ ਮਝਾਰੇ।
ਚਹੁੰਦਿਸ਼ਿ ਮਹਿਂ ਗੁਰੁ ਕੇ ਪਰਵਾਰੇ।
ਬ੍ਰਹਮ ਲੋਕ ਮਹਿਂ ਬ੍ਰਹਮਾ ਜੈਸੇ।
ਸੁਰਗਨ ਸਹਤ ਬਿਰਾਜਹਿਂ ਤੈਸੇ ॥੩੨॥
ਨਾਰ ਨਾਗਰੀ ਕੋਕਿਲ ਬੈਨੀ।
ਗਾਵਹਿਂ ਗੀਤਿ ਪ੍ਰਫੁੱਲਿਤਿ ਨੈਨੀ।
ਇਕ ਬੈਠੀ ਢਿਗ ਢੋਲ ਬਜਾਵੈਂ।
ਮੰਗਲ ਗੀਤ ਬਨਾਇ ਸੁਨਾਵੈਂ[†] ॥੩੩॥

[1]ਗਵੱਯੇ, ਭੱਟੀ।

[1]ਤੂਤੀਆਂ।

[1]ਮਾਨੋਂ ਚਾਂਦਨੀ ਸਮੇਟ ਕਰਕੇ ਲਿਆਂਦੀ ਹੈ।

[†]ਪਾ:-ਝਬ।

[†]ਡੂੰਮਣੀਆਂ ਆਦਿਕਾਂ ਦੇ ਗਾਣੇ ਬਜਾਣੇ ਬੀ ਕਵਿ ਜੀ ਆਪਣੇ ਸਮੇਂ ਦੇ ਸਿੱਖ ਰਾਜਸੀ ਘਰਾਣਿਆਂ ਵਾਲੇ ਸਤਿਗੁਰ ਦੇ ਦਰਬਾਰ ਵਿੱਚ ਖਜਾਲ ਕਰ ਰਹੇ ਹਨ। ਪਰ ਉਹ ਸਮਾਂ ਹੋਰ ਸੀ ਤੇ ਤਦੋਂ ਦੇ ਆਨੰਦ ਹੋਰ ਸਨ। ਇਹ ਬਾਤਾਂ ਸਹੀ ਨਹੀਂ। ਇਹ ਤਸਵੀਰ ਸਿੱਖ ਰਾਜ ਵਿਚ ਅੰਨਜਮਤਿ ਰੀਤਾਂ ਦੇ ਪ੍ਰਵੇਸ਼ ਦੇ ਸਮੇਂ ਦੀ ਹੈ, ਸਤਿਗੁਰ ਦੇ ਸਮੇਂ ਦੀ ਨਹੀਂ।

ਸਤਿਗੁਰੂ ਜੀ ਦੇ ਸਮੇਂ ਪੁਰਾਣੇ ਗੀਤਾਂ ਦੇ ਤਿਆਗ ਤੇ ਗੁਰਬਾਣੀ ਦਾ ਪ੍ਰਚਾਰ ਸੀ, ਇਸੇ ਲਈ ਘੋੜੀਆਂ ਆਦਿ ਸਿਰਲੇਖ ਲਿਖਕੇ ਸਤਿਗੁਰੂ ਜੀ ਆਪ ਗੁਰਬਾਣੀ ਰਚਦੇ ਤੇ ਪ੍ਰਚਾਰਦੇ ਸਨ।

ਇਕਿ ਨਾਚਤਿ ਹੈਂ ਪਾਇ ਭਵਾਲੀ।
ਬਿਹਸਿ ਬਜਾਵਤਿ ਹੈਂ ਇਕ ਤਾਲੀ[1]। [1]ਤਾੜੀਆਂ।
ਰੁਣ ਰੁਣਾਟ ਭੂਖਨਿ ਝੁਨਕਾਰੇ।
ਭਰੀ ਹਰਖ ਨਿਜ ਅੰਗ ਉਸਾਰੈਂ[1] ॥੩੪॥ [1]ਉਭਾਰਦੀਆਂ ਹਨ।
ਇਮ ਘਰ ਵਹਿਰ ਅਨੰਦ ਬਿਸਾਲਾ।
ਮਿਲੇ ਲੋਕ ਸ਼੍ਰੀ ਗੁਰੁ ਢਿਗ ਜਾਲਾ।
ਬੈਠੇ ਕਿਤਿਕ ਭੀਰ ਬਡ ਹੋਈ।
ਚਹੁੰਦਿਸ਼ਿ ਖਰੇ ਭਏ ਥਿਰ ਕੋਈ ॥੩੫॥
ਸਭਿ ਹੀ ਕਰਤਿ ਮਨੋਰਥ ਜੀਕਾ।
ਹੇਰਹਿਂ ਹਰਿ ਗੋਵਿੰਦ ਹੁਇ ਟੀਕਾ।
ਬਾਸਨਿ ਭਰੇ ਮੋਦਕਨਿ ਕੇਰੇ[1]। [1]ਲੱਡੂਆਂ ਦੇ।
ਲਜਾਇ ਲਜਾਇ ਕਰਿ ਧਰਹਿਂ ਘਨੇਰੇ ॥੩੬॥
ਅਸ ਉਤਸਵ ਹੋਵਤਿ ਸਮੁਦਾਏ।
ਦਿਜ ਨਾਉ ਤਿਸ ਥਲ ਚਲਿ ਆਏ।
ਦੇਖਿ ਸਭਾ ਕੋ ਹਰਖ ਧਰੰਤੇ।
ਆਸ਼ਿਖਬਾਦ[1] ਬਿਲੰਦ ਭਨੰਤੇ ॥੩੭॥ [1]ਅਸ਼ੀਰਵਾਦ।
ਸ਼੍ਰੀ ਸਤਿਗੁਰੂ ਅਰਜਨ ਜੀ ਦੇਖਿ।
ਬੈਠਾਰੇ ਸਨਮਾਨ ਵਿਸ਼ੇਖਿ।
ਪੂਰਜੋ ਚੌਂਕ ਗਣਕ ਨੇ ਤਬੈ।
ਗਣਪਤਿ ਗ੍ਰਹ ਥਾਪਨਿ ਕਰਿ ਸਬੈ† ॥੩੮॥

†ਗੁਰੂ ਜੀ ਇੱਕ ਅਕਾਲ ਦੇ ਉਪਾਸਕ ਸਨਗੇ। ਉਹ ਹੋਰਸ ਦੀ ਪੂਜਾ ਕਦੇ ਨਹੀਂ ਸੇ ਕਰਦੇ ਯਥਾ:- 'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ' ॥ ਪੁਨਾ- 'ਏਕੋ ਜਪਿ ਏਕੋ ਸਾਲਾਹਿ' ॥ ਦੇ ਕਹਿਣ ਵਾਲੇ ਸਾਹਮਣੇ ਗਨੇਸ਼ ਥਾਪਨਾਂ ਕਹਿਣਾ ਕਵਿ ਉਕਤੀ ਮਾਤ੍ਰ ਹੈ। ਤਥਾ 'ਏਕ ਨਾਮ ਕੋ ਥੀਓ ਪੂਜਾਰੀ' ॥ ਪੁਨਾ:- 'ਨਾਨਕ ਪੂਜੈ ਹਰਿ ਹਰਿ ਦੇਵਾ' ॥ ਪੁਨਾ:- 'ਸੌਨ ਸਭੈ ਸ਼ੁਭ ਵਾਰ ਨਿਛੱਤ੍ਰਨਿ ਨੌਂ ਗ੍ਰੈਹ ਆਨਿਕੈ ਕੀਨਿ ਨਮੋ। '[ਰਾਃ ੩ ਅਂ: ੪, ਅੰਕ ੨੩] ਜਦ ਛੇਵੇ ਗੁਰਾਂ ਦੇ ਅਵਤਾਰ ਸਮੇਂ ਸਿੰਘਾਂ ਵਾਂਗ ਨਛਤ੍ਰਾਂ ਤੇ ਨੌਂ ਗ੍ਰਹਾਂ ਨੇ ਆਕੇ ਮੱਥਾ ਟੇਕਿਆ ਸੀ ਤਾਂ ਹੁਣ ਵਿਆਹ ਸਮੇਂ ਓਹ ਪੂਜਾ ਕਰਾਉਨ ਵਾਲੇ ਪੂਜਾਯੋਗ ਕੀਕੂੰ ਹੋ ਗਏ? ਤਾਂ ਤੇ ਏਹ ਲੇਖ ਜਾਂ ਆਖੇਪਕ ਹਨ ਯਾ ਕਵਿ ਜੀ ਤੋਂ ਕਿਸੇ ਹੋਰ ਅਸਰ ਯਾ ਦਬਾਉ ਨੇ ਲਿਖਵਾਏ ਹਨ, ਹਰ ਹਾਲ ਇਹ ਗੁਰਮਤ ਅਨਕੂਲ ਨਹੀਂ ਹਨ।

ਚੰਦਨ ਕੀ ਚੌਂਕੀ ਮੰਗਵਾਇ।
ਸਭਿ ਮਹਿਂ ਗੁਰੁ ਢਿਗ ਦਈ ਡਸਾਇ।
ਲੌਕਿਕ ਬੈਦਕ ਰੀਤਿ ਬਡੇਰੀ†। †ਦੇਖੋ ਇਸੇ ਅੰਸੂ ਦੇ ਅੰਕ ੨੦ ਦੀ ਹੇਠਲੀ ਟੂਕ।

ਦਿਜਿ ਕਹਿ ਕਰਿਵਾਇਸਿ ਤਿਸ ਬੇਰੀ
॥੩੯॥

ਦੋਹਰਾ:

'ਕਰਿਹੁ ਹਕਾਰਨਿ ਇਹ ਸਮੇਂ, ਸਮੈਂ ਸ਼੍ਰੀ
ਹਰਿਗੋਵਿੰਦ ਚੰਦ।'
ਇਮ ਕਹਿ ਕਰਿ ਦਿਜ ਗਣਕ ਤਬਿ, ਪਠਜੋ
ਦਾਸ ਮਤਿਵੰਦ ॥੪੦॥
ਬਸਨ ਬਿਭੂਖਨ ਪਹਿਰਤੇ, ਕਰਿ ਸ਼ਨਾਨ
ਜਿਸ ਥਾਨ।
ਤਹਾਂ ਜਾਇ ਕਰਿ ਕਹਤਿ ਭਾ, 'ਚਲਹੁ
ਆਪਿ ਸੁਖਦਾਨਿ!' ॥੪੧॥

ਇਤਿ ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਗਾਈ ਕੋ' ਪ੍ਰਸੰਗ ਨਾਮ ਚਤੁਰਥੋ ਅੰਸੂ
॥੪॥

## ੫. [ਸੰਗਤਿ ਦੀ ਅਰਦਾਸ ਪੁੱਜੀ। ਸਗਾਈ ਮੋੜ ਦਿੱਤੀ]

੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬

ਦੋਹਰਾ:

ਗੰਗਾ ਰਿਦੇ ਅਨੰਦ ਕਰਿ,
ਨੰਦਨ ਹਰਿ ਗੋਵਿੰਦ।
ਬਸਨ ਬਿਭੁਖਨ ਮੋਲ ਬਹੁ,
ਪਹਿਰਾਵਤਿ ਸੁਖਕੰਦ ॥੧॥

ਸ੍ਵੈਯਾ ਛੰਦ:

ਸੂਖਮ ਬਸਤ੍ਰ ਗਰੇ ਮੈਂ ਜਾਮਾ
ਜਿਸ ਕੇ ਬੀਚ ਦਿਪਤਿ ਤਨ ਚਾਰੁ।
ਚੀਰਾ ਰਕਤ ਸੁਹਾਵਤਿ ਸਿਰ ਪਰਿ
ਜ਼ਰੀਦਾਰੁ ਹੈ ਸ਼ੋਭ ਅਪਾਰ†। †ਪਾ:- ਜੁਗ ਛੋਰ ਉਦਾਰ।
ਪਰਜੋ ਸਿਕੰਧਨਿ[1] ਪਰ ਦੁਕੂਲ[2] ਸ਼ੁਭ [1]ਮੋਢੇ। [2]ਦੁਪੱਟਾ।
ਦਮਕਤਿ ਗੋਟਾ ਜੁਤਿ ਬਿਸਤਾਰੁ।
ਹੀਰੇ ਚੀਰੇ ਕੋਰਦਾਰ ਬਰ
ਜਰੇ ਜਵਾਹਰਿ ਜਿਗਾ ਮਝਾਰ ॥੨॥
ਕੁੰਡਲ ਡੋਲ ਕਪੋਲਨਿ ਊਪਰਿ
ਮੁਕਤਾ ਗੋਲਿ ਜਿ ਮੋਲਿ ਬਿਸਾਲ।
ਤਿਮ ਮੋਤਨਿ ਕੀ ਮਾਲ ਗਰੇ ਮਹਿਂ
ਉੱਜਲ ਦਮਕਤਿ ਹੈ ਦੁਤਿ[1] ਜਾਲ। [1]ਕ੍ਰਾਂਤਿ।
ਕੰਚਨ ਕੇ ਅੰਗਦ ਅਰੁ ਕੰਕਨ
ਜ਼ੇਬ ਜਬਰ ਤੇ ਜਟਤਿ ਉਜਾਲ।
ਛਾਪ ਛਲਾਯਨਿ ਤੇ ਛਬਿ ਛਾਕਤਿ[1] [1]ਫਬ ਰਹੀ ਹੈ।
ਸਰਬ ਸਰਾਹਤਿ ਹੇਰਤਿ ਬਾਲ[1] ॥੩॥ [1]ਬਾਲਕ ਰੂਪ ਸ਼੍ਰੀ ਗੁਰੂ ਹਰਿ ਗੋਬਿੰਦ ਜੀ ਨੂੰ ਦੇਖਕੇ ਸਲਾਹੁੰਦੇ ਹਨ ਸਾਰੇ।

ਨਿਜ ਕਰ ਤੇ ਲੇ ਜਨਨੀ ਅੰਜਨ[1] [1]ਸੁਰਮਾਂ।
ਆਂਜੇ[1] ਕਮਲ ਪੱਤ੍ਰ ਸਮ ਨੈਨ। [1]ਸਵਾਰੇ ਭਾਵ ਸੁਰਮਾਂ ਪਾਇਆ।
ਰਾਈ ਲਵਨ ਵਾਰਤੀ ਊਪਰ
ਡਰਤਿ ਰਿਦੇ ਕਿਸ ਡੀਠ ਲਗੈ ਨ†।

†ਕਵਿਤਾ ਵਿਚ ਸਮਾਂ ਬੰਨ੍ਹਣ ਲਈ ਸਾਰੇ ਅੰਗ ਪੂਰੇ ਹੋ ਰਹੇ ਹਨ, ਅਸਲੀਅਤ ਇਹ ਹੈ ਕਿ ਮਾਤਾ ਗੰਗਾ ਜੀ ਨਾ ਡਰਨ ਵਾਲੇ ਸਨ, ਨਾਂ ਭਰਮਾਂ ਵਿੱਚ ਫਸੇ ਸਨ, ਉਹ ਤਾਂ ਨਾਮ ਦੇ ਪ੍ਰੇਮੀ ਤੇ ਪਤੀ ਵਿੱਚ ਪਰਮੇਸ਼ੁਰ ਜੀ ਨੂੰ ਦੇਖਣ ਵਾਲੇ ਸਨ। ਖੁਸ਼ਾਮਦੀ ਟਹਿਲਣਾਂ ਤੇ ਫੁਸਲਾਣ ਵਾਲੇ ਬ੍ਰਹਮਨਾਂ ਦੀਆਂ ਭਰਮਾਈਆਂ ਸਿੱਖ ਰਾਜ ਘਰਾਣਿਆਂ ਦੀਆਂ ਇਸਤ੍ਰੀਆਂ ਦਾ ਰੂਪਕ ਇਹ ਠੀਕ ਹੈ। ਕਵਿ ਜੀ ਦੇ ਸਮੇਂ ਸਿੱਖਾਂ ਵਿਚ ਐਸ਼੍ਵਰਜ ਪ੍ਰੇਮੀ ਹੁੰਦੇ ਜਾਣ ਕਰਕੇ ਸਹਿਜੇ ਸਹਿਜੇ ਤੇ ਬੇ-ਮਲੂਮੀ ਗਿਰਾਉ ਦੀ ਗਰਦਸ਼ ਘਰਾਂ ਵਿਚ ਵੜ ਰਹੀ ਸੀ। ਅਸਲ ਜੋ ਗੁਰੂ ਜੀ ਦੇ ਸਮੇਂ ਵਰਤਿਆ ਹੈ ਓਹ ਗੁਰਬਾਣੀ ਵਿੱਚ

ਸਾਦਰ ਕਹਿ ਕਹਿ ਪੰਤਿ[1] ਬਿਠਾਰੇ। [1]ਪੰਕਤੀਆਂ।
ਪੁਨ ਚੌਕੀ ਪਰ ਆਸਨ ਡਾਸਾ।
ਸਤਿਗੁਰੂ ਥਿਰੇ ਬਿਸਾਲ ਪ੍ਰਕਾਸ਼ਾ ॥੩੭॥
ਪਰੁਸ ਨਿਹਾਰਿ[1] ਆਇ ਸਮੁਦਾਏ। [1]ਪ੍ਰੋਸਣ ਵਾਲੇ।
ਧਰੇ ਥਾਰ ਸਭਿ ਕੇ ਅਗੁਵਾਏ।
ਮੋਦਕ, ਖੁਰਮੇ ਨੁਗਦੀ[1] ਘਨੀ। [1]ਬੂੰਦੀ।
ਘੇਵਰ ਘ੍ਰਿੱਤਿ ਸਿਤਾ ਬਹੁ ਸਨੀ ॥੩੮॥
ਸ੍ਵਾਦਿਲ ਮਹਾਂ ਅੰਮ੍ਰਿਤੀ ਦੀਨਿ।
ਮੇਵੇ ਬ੍ਰਿੰਦ ਮਿਲੌਨੀ ਕੀਨਿ।
ਤੁਰਤ ਪਰੋਸਜੋ ਚਤੁਰਨਿ ਚਾਰੂ।
ਖਾਨਿ ਲਗੇ ਬਹੁ ਸ੍ਵਾਦ ਅਹਾਰੂ ॥੩੯॥
ਗਾਰਿ ਗੇਰਿ[1] ਗੀਤਨਿ ਕੋ ਗਾਵੈਂ[†]। [1]ਸਿੱਠਣੀਆਂ ਪਾਕੇ।

[†]ਗੁਰੂ ਸਾਹਿਬਾਂ ਨੇ ਵਿਆਹ ਸਮੇਂ ਦੀਆਂ ਰੀਤੀਆਂ ਤੇ ਸ਼ਬਦ ਉਚਾਰੇ ਹਨ। ਪ੍ਰਯੋਜਨ ਇਹੋ ਸੀ ਕਿ ਗੰਦੇ ਗੀਤ ਹਟ ਜਾਣ ਤੇ ਵਾਹਿਗੁਰੂ ਮਹਿਮਾ ਦਾ ਸੁਜਸ ਪ੍ਰਚਾਰ ਪਾਵੇ। ਇਹ ਕਦੋ ਹੋ ਹੀ ਨਹੀਂ ਸਕਦਾ ਕਿ ਐਸੇ ਮਹਾਂ ਪੁਰਖਾਂ ਦੀ ਹਜ਼ੂਰੀ ਵਿਚ ਕੋਈ ਗਾਰੀ ਸਿੱਠਣੀ ਦੇ ਸਕੇ। ਦੇਖੋ ਇਸੇ ਰਾਸ ਦੇ ਅੰਸੂ ੪ ਅੰਕ ੧੪ ਦੀ ਹੇਠਲੀ ਟੂਕ।

ਸੁੰਦਰ ਰੀਤਨਿ ਸਭਿਨਿ ਸੁਨਾਵੈਂ।
ਬੈਠਿ ਝਰੋਖਨਿ ਕਹਿ ਕਹਿ ਨਾਮੂ।
ਮਿਲੀ ਮਨੋਹਰ ਤ੍ਰਿਯ ਅਭਿਰਾਮੂ ॥੪੦॥
ਸੁਨਤਿ ਮੁਦਤਿ ਗੁਰੁ ਸਹਤ ਸਮਾਜਾ।
ਸਮੈਂ ਉਛਾਹ ਬਿਸਾਲ ਬਿਰਾਜਾ।
ਸੁਨਿ ਸੁਨਿ ਪਿਖਿ ਪਿਖ ਦੁਹਦਿਸ਼ ਹਰਖਹਿਂ।
ਮਨਹੁਂ ਅਨੰਦ ਉਨਵ ਕਰਿ ਬਰਖਹਿ ॥੪੧॥
ਇਮ ਅਹਾਰ ਕੋ ਅਚਵਨਿ ਕੀਨਿ।
ਉਠੀ ਬਰਾਤਿ ਲਾਗਿ[1] ਧਨ ਦੀਨਿ। [1]ਲਾਗੀਆਂ ਦਾ।
ਪਾਇ ਉਛਿਸਟ[1] ਬਿਖੈ ਬਹੁ ਦਰਬਾ। [1]ਜੂਠ।
ਖਾਨ ਪਾਨ ਕਰਿ ਗਮਨੇ ਸਰਬਾ ॥੪੨॥

ਦੋਹਰਾ:
ਜਨਵਾਸੇ ਮਹਿਂ ਜਾਇ ਗੁਰੁ, ਸੁਪਤੇ ਨਿਜ ਨਿਜ ਥਾਨ।
ਅਤਿ ਅਨੰਦ ਉਰ ਪਾਇ ਕਰਿ, ਸਕਲ ਬਰਾਤ ਸੁ ਜਾਨ ॥੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬਜਾਹ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋਂ ਅੰਸੂ ॥੧੨॥

## ੧੩. [ਬਰਾਤ]

੧੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੪

ਦੋਹਰਾ:

ਸੁਖ ਸੋਂ ਬੀਤੀ ਜਾਮਨੀ, ਜਾਮ ਰਹੀ ਜਬਿ ਆਇ।
ਗਾਵਤਿ ਆਸਾ ਵਾਰ ਜੁਤ, ਰਾਗਨਿ ਕੇ ਸਮੁਦਾਇ ॥੧॥

ਹਾਕਲ ਛੰਦ:

ਗੁਰ ਉਠਿ ਕਰਿ ਸੌਚਿ ਸ਼ਨਾਨੇ।
ਪੁਨ ਬੈਠੇ ਏਕਲ ਥਾਨੇ।
ਨਿਜ ਰੂਪ ਬਿਖੈ ਲਿਵਲਾਈ।
ਮਨ ਥਿਰਯੋ ਸਮਾਧਿ ਲਗਾਈ ॥੨॥
ਤਬਿ ਪ੍ਰਾਤਕਾਲ ਹੁਇ ਗਇਊ।
ਸਭਿ ਸੌਚਾ ਚਾਰੀ ਭਇਊ[1]।
ਗਨ ਬਾਦਿਤ ਬਾਜ ਬਿਲੰਦੇ।
ਤਬਿ ਉਠਿ ਸ਼੍ਰੀ ਹਰਿ ਗੋਵਿੰਦੇ ॥੩॥
ਕਰਿ ਸੌਚ ਸ਼ਨਾਨ ਮਹਾਨਾ।
ਤਨ ਬਸਤ੍ਰ ਪਹਿਰ ਦੁਤਿ ਨਾਨਾ।
ਦਿਨ ਚਢੇ ਦਿਵਾਨ ਲਗਾਯੋ।
ਸਿਖ ਸੰਗਤਿ ਬਹੁ ਛਬਿ ਪਾਯੋ ॥੪॥
ਥਿਤ ਬ੍ਰਿੰਦ ਮਸੰਦ ਮਝਾਰੇ।
ਗਨ ਧਨੀ ਤਹਾਂ ਪਰਵਾਰੇ।
ਬ੍ਰਿਧ ਸਾਲੋ ਅਰੁ ਗੁਰੁਦਾਸੁ।
ਕੱਲਜਾਨ ਆਦਿ ਸਭਿ ਪਾਸੂ ॥੫॥
ਥਿਤ ਮਹਾਂਦੇਵ ਗੁਰੁ ਤੀਰਾ।
ਜਿਮ ਬੂਝਤਿ ਭਾਖਤਿ ਧੀਰਾ।
ਤਬਿ ਡੱਲੇ ਗ੍ਰਾਮ ਮਝਾਰੀ।
ਸਿਖ ਸੰਗਤਿ ਬਸਹਿ ਸੁ ਸਾਰੀ ॥੬॥
ਹੁਇ ਇਕਠੀ ਲੇ ਗੁਰ ਕਾਰੀ।
ਕਰਿ ਅਪਰ ਉਪਾਇਨ ਧਾਰੀ।
ਧਰਿ ਭਾਉ ਦਰਸ ਕੋ ਆਏ।
ਜੋ ਸਿੱਖ ਕਦੀਮੀ ਗਾਏ ॥੭॥

[1]ਸੌਚ ਇਸ਼ਨਾਨ ਆਦਿ ਆਚਾਰ ਵਾਲੇ ਹੋਏ।

ਗੁਰੁ ਅੰਗਦ ਅਮਰ ਸਧੀਰਾ।
ਹਿਤ ਸੇਵਾ ਰਹੇ ਜੁ ਤੀਰਾ।
ਗਨ ਧਰੀ ਅਕੋਰ ਅਗਾਰੀ।
ਕਰ ਬੰਦਤਿ ਬੰਦਨ ਧਾਰੀ ॥੮॥
ਸਿਖ ਸ਼ਰਧਾਵਾਨ ਅਨੇਕਾ।
ਜਿਨ ਰਿਦੈ ਬਿਸਾਲ ਬਿਬੇਕਾ।
ਅਸ ਜਾਨਿ ਗੁਰੂ ਸਨਮਾਨੇ।
ਢਿਗ ਬੈਠੇ ਹਰਖ ਮਹਾਂਨੇ ॥੯॥
ਜੋ ਭਏ ਪ੍ਰਥਮ ਸਿਖ ਧੀਰਾ।
ਸੋ ਬੂਝੇ ਗੁਨੀ ਗਹੀਰਾ[1]।
'ਕੋ ਭਯੋ ਮਹਦ ਗੁਰੁ ਪਜਾਰੋ?
ਸੋ ਹਮਰੇ ਪਾਸ ਉਚਾਰੋ' ॥੧੦॥
ਸੁਨਿ ਸਿੱਖਜਨਿ ਜੋਰੇ ਹਾਥਾ।
'ਇਸ ਗ੍ਰਾਮ ਦਾਸ ਗਨ ਨਾਥਾ[1]।

ਭਾ ਲਾਲੋ, ਭਾਈ ਧੀਰਾ।
ਗੁਨ ਸਿੱਖੀ ਕੇ ਭਰਪੂਰਾ ॥੧੧॥
ਜੋ ਰਾਵਰਿ ਬਖਸ਼ਿਸ਼ ਕੀਨੀ।
ਸਿਖ ਬਹਿਲੋ ਹਿਤ ਕਰਿ ਲੀਨੀ।
ਸ਼੍ਰੀ ਅਮਰਦਾਸ ਸਭਿ ਸੋਈ।
ਢਿਗ ਲਾਲੋ ਕੇ ਦਈ ਜੋਈ ॥੧੨॥
ਅਸ ਸਿੱਖ ਅਪਰ ਗਨ ਹੋਏ।
ਜੋ ਗਿਨਿਬੇ ਤੇ ਬਹੁ ਜੋਏ।
ਇਕ ਭਯੋ ਸੁ ਭਾਈ ਪਾਰੋ।
ਗੁਰੁ ਅਮਰ ਕੇਰਿ ਬਹੁਪਜਾਰੋ ॥੧੩॥
ਤਿਸ ਊਪਰ ਅਧਿਕ ਪ੍ਰਸੰਨੇ।
ਗੁਰੁ ਭਾਣਾ ਜਿਨ ਮਨ ਮੰਨੇ।
ਉਰ ਗਜਾਨ ਮਹਿਦ ਗੰਭੀਰੰ।
ਨਿਤ ਨਿਸ਼ਚਲ ਮਨ, ਉਰਧੀਰੰ ॥੧੪॥
ਤਿਸ ਗੁਰੁਤਾ ਦੇਵਨਿ ਲਾਗੇ।
ਨਹਿੰ ਮਾਨੀ ਮਨ ਬਡਭਾਗੇ।
ਕਰਿ ਜੋਰਤਿ ਬਿਨੈ ਬਖਾਨੇ।

[1]ਭਾਵ ਗੁਰੂ ਜੀ ਨੇ ਪੁੱਛੇ।

[1]ਗੁਰੂ ਜੀ ਦੇ ਬਹੁਤੇ ਦਾਸ (ਹੋਏ ਹਨ) ਅਥਵਾ ਹੇ ਨਾਥ ਜੀ।

-ਹਮ ਸਿੱਖੀ ਮਹਿਂ ਮਨ ਮਾਨੇ ॥੧੫॥
ਇਹ ਤੁਮ ਕੋ ਹੀ ਬਨਿ ਆਵੈ।
ਹਮ ਸੇਵਕ ਸੇਵ ਕਮਾਵੈਂ-।
ਸੁਨਿ ਅਮਰਦਾਸ ਗੁਰੁ ਭਾਖਾ।
-ਜੇ ਤੇਰੀ ਅਸ ਅਭਿਲਾਖਾ ॥੧੬॥
ਤੌ ਤਨੁ ਕੋ ਤਜਾਗ ਸਮਾਵੋ।
ਗੁਰੁ ਬਿਖੈ ਏਕਤਾ ਪਾਵੋ-।
ਇਮ ਆਗਜਾ ਸੁਨਿ ਘਰ ਆਯੋ।
ਤਤਛਿਨ ਤਨੁ ਤਜਜੋ ਸਮਾਯੋ ॥੧੭॥
ਇਕ ਬੜਵਾ ਚਪਲ ਬਲੀ ਹੈ।
ਜਿਹ ਸਮ ਨਹਿਂ ਔਰ, ਭਲੀ ਹੈ।
ਸੋ ਅਮਰ ਗੁਰੂ ਢਿਗ ਭੇਜੀ।
ਨਹਿਂ ਅਪਰ ਚਢਨਿ ਦੇ ਤੇਜੀ[1] ॥੧੮॥
ਪਿਖਿ ਅਪਨੇ ਢਿਗ ਰਖਿ ਲੀਨੀ।
ਗੁਰੁ ਰਾਮਦਾਸ ਕੋ ਦੀਨੀ।
ਸ਼੍ਰੀ ਅੰਮ੍ਰਿਤਸਰ ਕੇ ਥਾਨਾ।
ਤਿਸ ਚਢਿਕੈ ਕੀਨਸਿ ਪਜਾਨਾ ॥੧੯॥

[1](ਐਨੀ) ਤੇਜ਼ ਸੀ।

ਦੋਹਰਾ:
ਸੋ ਭਾਈ ਪਾਰੋ ਭਯੋ, ਬਡੋ ਨਰਾਇਣ ਦਾਸ[1]।
ਜਿਸ ਕੀ ਤਨੁਜਾ ਨਿਜ ਤਨੁਜ[1], ਬਜਾਹੀ ਧਰੇ ਹੁਲਾਸ ॥੨੦॥

[1]ਭਾਈ ਨਾਰਾਇਣ ਦਾਸ ਜੀ ਦਾ ਵੱਡਾ।
[1](ਆਪ ਜੀਓ ਜੀ ਨੇ) ਆਪਣੇ ਪੁੱਤ੍ਰ ਨਾਲ।

ਹਾਕਲ ਛੰਦ:
ਅਬਿ ਸਭਿ ਸਿੱਖਨਿ ਕੀ ਬਿਨਤੀ।
ਜਿਮ ਆਏ ਮਿਲਿ ਕਰਿ ਗਿਨਤੀ[1]।
ਸੋ ਸੁਨੀਅਹਿ ਕਰਿ ਨਿਰਧਾਰਾ।
ਇਤਿ ਆਵਨ ਭਯੋ ਤੁਮਾਰਾ ॥੨੧॥
ਕੁਛ ਕੀਜਹਿ ਚਿੰਨ੍ਹ ਇਥਾਈਂ।
ਸਿਖ ਹੇਰੈਂ ਸੀਸ ਨਿਵਾਈ।'
ਸ਼੍ਰੀ ਅਰਜਨ ਸੁਨਤਿ ਪ੍ਰਸੰਨੇ।
'ਗੁਰੁ ਸਿੱਖਜਨਿ ਮਹਿਮਾ ਧੰਨੇ ॥੨੨॥
ਨਿਤ ਚਾਹਤਿ ਪਰਉਪਕਾਰਾ।
ਹਮ ਬਚਨ ਮਾਨਿਬੋ ਧਾਰਾ[1]।

[1]ਮਿਲਕੇ ਵਿਚਾਰ ਕਰਕੇ ਆਏ ਹਾਂ।
[1]ਕੀਤਾ ਹੈ।

ਜਬਿ ਜਾਮ ਰਹੈ ਦਿਨ ਆਈ।
ਤਬਿ ਕਰੈਂ ਜਿ ਤੁਮਹੁ ਅਲਾਈ' ॥੨੩॥
ਇਮ ਕਹਯੋ ਗੁਰੂ ਅਰੁ ਸੰਗਤਿ।
ਜਹਿਂ ਨਰਨਿ ਹਜ਼ਾਰਹੁਂ ਪੰਗਤਿ।
ਸਿਖ ਗਮਨੇ ਨਮਹੁ ਕਰੰਤੇ।
ਸ਼ਰਧਾ ਉਰ ਭਾਉ ਧਰੰਤੇ ॥੨੪॥
ਗਨ ਮੰਗਤਿ ਜਨ ਤਬਿ ਆਏ।
ਬਹੁ ਗ੍ਰਾਮਨਿ ਭੇ ਇਕ ਥਾਏਂ।
ਤਿਸ ਕਾਲ ਬਿਖੇ ਜਸ ਜਾਚੇ[1]।
ਤਸ ਦੇਤਿ ਤੁਰਤ ਗੁਰੁ ਸਾਚੇ ॥੨੫॥
ਗਨ ਢਾਢੀ, ਭਾਟ, ਕਲਾਵਤਿ।
ਬਹੁ ਡੂਮ, ਬਿੱਪ੍ਰ ਧਨੁ ਪਾਵਤਿ।
ਹੁਇ ਹਰਖਤਿ ਦੇਤਿ ਅਸੀਸਾ।
'ਗੁਰ ਨੰਦ! ਜਿਵਹੁ ਜੁਗ ਬੀਸਾ' ॥੨੬॥
ਗਨ ਰੰਕਨਿ ਕੋ ਧਨ ਦੀਨਾ।
ਜਸੁ ਕਰਤਿ ਜਾਤਿ ਸਭਿ ਲੀਨਾ।
ਇਮ ਦੇਤਿ ਢਰਯੋ ਦਿਨ ਜਾਏ।
ਹਿਤ ਅਸਨ ਹਕਾਰਨਿ ਆਏ ॥੨੭॥
ਕਰਿ ਦੂਲਹੁ ਸਭਿਨਿ ਅਗਾਰੀ।
ਪੁਨ ਚਲੀ ਬਰਾਤਿ ਪਿਛਾਰੀ।
ਘਰ ਗਏ ਨਰਾਇਨ ਦਾਸੇ।
ਬਡਿ ਧੂਮ ਧਾਮ ਚਹੁਂ ਪਾਸੇ ॥੨੮॥
ਹਰਿ ਗੋਵਿੰਦ ਰੂਪ ਸੁਹੰਤਾ।
ਸਿਰ ਊਪਰਿ ਛਤਰ ਝੁਲੰਤਾ।
ਗੁਰੁ ਅਰਜਨ ਪਰ ਦੁਤਿਵਾਰੂ[1]।
ਕਰਿ ਚਮਰ ਢੁਰਾਵਤਿ ਚਾਰੂ ॥੨੯॥
ਸਭਿ ਬਸਨ ਬਿਭੂਖਨ ਆਛੇ।
ਨਰ ਸਭਿ ਬਰਾਤ ਮੈਂ ਕਾਛੇ[1]।
ਤਬਿ ਮੰਦਰ ਅੰਦਰ ਗਮਨੇ।
ਕਰਿ ਪੰਕਤਿ ਬੈਠੇ ਰਵਨੇ ॥੩੦॥
ਤਬਿ ਅਏ ਪਰੋਸਨਿ ਹਾਰੇ।
ਜਲ ਲੇ ਕਰਿ ਹਾਥ ਪਖਾਰੇ।

[1]ਜੈਸਾ (ਕਿਸੇ) ਮੰਗਿਆ।

[1]ਸ਼ੋਭਾਵਾਨ।

[1]ਫਬਾਏ ਹੋਏ।

ਸਭਿ ਕੇਰਿ ਅਗਾਰੀ ਥਾਰਾ।
ਬਹੁ ਸ੍ਵਾਦਲਿ ਪਾਇ ਅਹਾਰਾ ॥੩੧॥
ਜੋ ਸਪਤਿ ਬਿਧਿਨਿ ਪਕਵਾਨਾ।
ਬਿਚ ਮੇਵੇ ਮਿਲੇ ਮਹਾਨਾ।
ਦਧਿ ਸੰਗ ਬਿਸਾਲ ਮਸਾਲੇ।
ਗਨ ਬਰੇ ਪਕੌਰੇ ਡਾਲੇ ॥੩੨॥
ਸਭਿ ਅਚਤੇ ਸਾਦ ਸਰਾਹੇ।
ਪੁਨ ਸੂਖਮ ਚਾਵਰ ਚਾਹੇ।
ਜੁਗ ਰੀਤਨਿ ਕੇ[1] ਤਬਿ ਲਜਾਏ।
ਇਕ ਮਧੁਰ, ਸਲਵਨ ਮਿਲਾਏ ॥੩੩॥
ਬਹੁ ਸਾਵਗ[1], ਗਰੀ, ਬਦਾਮੰ।
ਕਿਧ ਚਤੁਰਨਿ ਅਤਿ ਅਭਿਰਾਮੰ।
ਪਿਖਿ ਬੈਠੀ[†] ਨਾਗਰਿ ਨਾਰੀ[1]।
ਗਨ ਭੂਖਨ ਬਸਨ ਸ਼ਿੰਗਾਰੀ ॥੩੪॥
ਕਲ ਕੋਕਲ ਕੰਠੀ ਗਾਵੈਂ।
ਦ੍ਰਿਗ ਖੰਜਨ ਅੰਜ ਨਚਾਵੈਂ[1]।
ਨਰ ਜੇ ਬਰਾਤ ਅਭਿਰਾਮੂ।
ਦੇਂ ਗਾਰੀ[†] ਲੇ ਕਰਿ ਨਾਮੂ ॥੩੫॥
ਸਭਿ ਰਿਦੇ ਅਨੰਦ ਵਧਾਵੈਂ।
ਹੈਂ ਗਾਰਿ[1] ਤਊ ਮਨ ਭਾਵੈਂ।
ਰਸ ਰੰਗ ਸਮੈ ਤਿਸ ਹੋਵਾ।
ਮੁਦ ਕਰਹਿਂ ਪਰਸਪਰ ਜੋਵਾ[†] ॥੩੬॥
ਅਚਿ ਸਨੈ ਸਨੈ ਅਸ ਅਸਨਾ।
ਮੁਸਕਾਇ ਦਿਪੈਂ ਦੁਤਿ ਦਸਨਾ।
ਮਨ ਸਭਿ ਕੇ ਤਬਿ ਬਿਰਮਾਏ।
ਨਹਿਂ ਉਠਨਿ ਕਿਸੂ ਮਨਿ ਭਾਏ ॥੩੭॥
ਸੁਖ ਪਾਇ ਭਨੈਂ ਸਭਿ ਐਸੇ।
'ਅਸ ਉਤਸਵ ਕਿਤਹੁਂ ਨ ਕੈਸੇ।'
ਉਰ ਬਿਸਰਜੋ ਦੇਸ਼ ਰੁ ਕਾਲਾ।
ਅਸ ਆਨੰਦ ਭਯੋ ਬਿਸਾਲਾ ॥੩੮॥

[1]ਦੋ ਤਰ੍ਹਾਂ ਦੇ।

[1]ਸਾਵਗੀ।

[1]ਸੁੰਦਰ ਇਸਤ੍ਰੀਆਂ (ਜੰਞ ਨੂੰ) ਬੈਠੀਆਂ ਵੇਖ ਰਹੀਆਂ ਸਨ। [†]ਪਾ:-ਪਿਕ ਬੈਨੀ।

[1]ਮਮੋਲੇ (ਜੇਹੇ) ਨੇਤ੍ਰਾਂ (ਵਿਚ) ਸੁਰਮਾ ਪਾਕੇ ਮਟਕਾਉਂਦੀਆਂ ਹਨ।

[†]ਦੇਖੋ ਇਸੇ ਰਾਸ ਦੇ ਅੰਸੂ ੧੨ ਅੰਕ ੪੦ ਦੀ ਹੇਠਲੀ ਟੂਕ।

[1]ਭਾਵੇਂ ਗਾਲਾਂ ਹਨ।

[†]ਦੁਵੱਲੀ ਨਾਮਰਸੀਏ ਪੁਰਖ ਤੇ ਇਸਤ੍ਰੀਆਂ ਹਨ, ਦਾਤਾ ਵਿਚ ਬੈਠਾ ਹੈ, ਐਸਾ ਹੋ ਸਕਣਾ ਅਸੰਭਵ ਹੈ।

ਤਬਿ ਨੀਠਿ ਨੀਠਿ ਲੇ ਪਾਨੀ।
ਸਭਿ ਕਰੇ ਪਖਾਰਨਿ ਪਾਨੀ[1]।
ਪੁਨ ਦੀਨਿ ਗਿਲੌਰੀ ਖਾਨੇ[1]।
ਮੁਖ ਰੰਗ ਸੁਰੰਗੀ ਬਾਨੇ[1] ॥ ੩੯ ॥

ਧਨ ਜਥਾ ਜੋਗ ਤਹਿਂ ਦੀਨਾ।
ਉਠਿ ਗਮਨੇ ਗੁਰੁ ਪ੍ਰਬੀਨਾ।
ਸਿਖ ਸੰਗਤ ਸੰਗ ਲਏ ਹੈਂ।
ਦਿਸ਼ਿ ਪੂਰਬ ਗ੍ਰਾਮ ਗਏ ਹੈਂ[1] ॥ ੪੦ ॥
ਤਹਿਂ ਖਰੇ ਹੋਇ ਮੁਖ ਭਾਖਾ।
'ਸਭਿ ਸਿੱਖਨਿ ਕੀ ਅਭਿਲਾਖਾ।
ਚਿਤ ਚਹੈਂ ਕਰਜੋ ਇਸ ਥਾਨਾ।
ਬਨਿ ਹੈ ਗੁਰ ਚਿੰਨ੍ਹ ਮਹਾਨਾ ॥ ੪੧ ॥
ਜੋ ਆਇ ਦਰਸ ਕੋ ਲੈ ਹੈ।
ਕਰਿ ਬੰਦਨ ਸ਼ੁਭ ਫਲ ਪੈ ਹੈ।
ਟਕ ਬਾਪੀ ਕੋ ਹਮ ਲਾਈਂ।
ਪੁਨ ਪੀਛੇ ਲੇਹੁ ਬਨਾਈ' ॥ ੪੨ ॥
ਇਮ ਕਹਿ ਕਰਿ ਕਹੀ ਮੰਗਾਈ।
ਬਹੁ ਦੀਨਸਿ ਬਾਂਟਿ ਮਿਠਾਈ।
ਨਿਜ ਕਰ ਸੋਂ ਟੱਕ ਲਗਾਯੋ।
ਪੁਨ ਖੋਦਜੋ ਪਾੜ ਬਨਾਯੋ ॥ ੪੩ ॥
ਢਿਗ ਸਾਲ੍ਹੋ ਕੋ ਗੁਰ ਹੇਰਾ।
ਸ਼੍ਰੀ ਮੁਖ ਤੇ ਕਹਿ ਤਿਸ ਬੇਰਾ।
'ਤੁਮ ਰਹੋ ਕਿਤਿਕ ਚਿਰ ਗ੍ਰਾਮੂ।
ਹਿਤ ਬਾਪੀ ਕਰਿਬੇ ਕਾਮੂ ॥ ੪੪ ॥
ਜਬਿ ਤਯਾਰ ਸਰਬ ਬਨਿ ਜਾਵੈ।
ਗੁਰੁ ਬਾਪੀ ਸੰਗਤਿ ਨ੍ਹਾਵੈ।
ਸਤਿਨਾਮ ਜਪੈ ਲਿਵ ਲਾਵੈ।
ਮਨਿ ਬਾਂਛਤਿ ਸੋ ਫਲ ਪਾਵੈ' ॥ ੪੫ ॥
ਇਮ ਕਹਿ ਕਰਿ ਗੁਰੂ ਕ੍ਰਿਪਾਲੇ।
ਜਨਵਾਸੇ ਕੋ ਪੁਨ ਚਾਲੇ।
ਜੋ ਮੰਗਤਿ ਜਨ ਜਬਿ ਆਵੈ।

[1]ਹੱਥ ਧੋਤੇ।
[1]ਪਾਨਾਂ ਦੇ ਬੀੜੇ ਖਾਣ ਨੂੰ।
[1]ਜੀਕੁਣ ਰੰਗਾਂ ਦੇ (ਬਾਨੇ =) ਪੁਸ਼ਾਕੇ ਸਨ ਤੀਕਣ ਮੁਖ ਭੀ ਰੰਗੇ ਗਏ।
[1]ਪਿੰਡ ਦੀ ਪੂਰਬ ਦਿਸ਼ਾ ਵੱਲ।

ਧਨ ਲੇ ਜਸੁ ਉਚਰਤਿ ਜਾਵੈ ॥੪੬॥
ਗੁਰੁ ਆਨਿ ਬਿਰਾਜੇ ਡੇਰੇ।
ਸਿਖ ਸੰਗਤਿ ਸੰਗ ਘਨੇਰੇ।
'ਧੰਨ ਧੰਨ' ਉਚਾਰਤਿ ਬਾਨੀ।
ਤਹਿਂ ਕੀਰਤਿ ਭਈ ਮਹਾਨੀ ॥੪੭॥
ਇਮ ਰਹੇ ਤਹਾਂ ਗਤਿਦਾਈ।
ਸਭਿ ਬਜਾਹ ਰੀਤਿ ਕਰਵਾਈ।
ਜੋ ਲਾਗਿ ਦੇਨਿ ਅਰੁ ਲੈਨਾ।
ਸਭਿ ਕਰੇ ਮਹਾਂ ਗੁਨ ਐਨਾ[1] ॥੪੮॥

[1]ਭਾਵ ਗੁਰੂ ਜੀ ਨੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬਜਾਹ' ਪ੍ਰਸੰਗ ਬਰਨਨੰ ਨਾਮ ਤ੍ਰਯੋਦਸ਼ਮੋਂ ਅੰਸੂ ॥੧੩॥

## ੧੪. [ਬਰਾਤ ਵਾਪਸ ਆਈ]

੧੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੫

ਦੋਹਰਾ:

ਸ਼੍ਰੀ ਹਰਿਗੋਵਿੰਦ ਚੰਦ ਕੇ, ਬ੍ਰਿੰਦ ਨਾਗਰੀ ਨਾਰਿ।
ਬਿਚ ਬਰਾਤ ਤੇ ਲੇ ਗਏ, ਕਰਿ ਜਬਿ ਲੀਨਿ ਅਹਾਰ ॥੧॥

ਸ੍ਵੈਯਾ:

ਦੇਖਿ ਸਰੂਪ ਵਿਸ਼ੇਖ ਹੀ ਦੂਲੋ
ਆਨੰਦ ਤੇ ਬਤਰਾਵਤਿ ਹੈਂ[1]।
ਦੀਰਘ ਅੰਗ, ਪ੍ਰਲੰਬ[1] ਭੁਜਾ,
ਅਰਬਿੰਦ ਬਿਲੋਚਨ ਭਾਵਤਿ ਹੈਂ।
ਕੇਚਿਤ ਜਾਨਿ ਗੁਰੂ ਸੁਤ ਹੈਂ
ਗੁਰੂ ਹੇਰਤਿ ਸੀਸ ਝੁਕਾਵਤਿ ਹੈ[1]।
ਹਾਸ ਬਿਲਾਸ ਕਰੈਂ ਮਿਲਿ ਕੈ
ਇਕ ਪ੍ਰੇਮ ਧਰੇ ਬਲਿ ਜਾਵਤਿ ਹੈਂ ॥੨॥
'ਰੂਪ ਦਮੋਦਰੀ ਕੋ ਜਿਮ ਸੁੰਦਰ
ਤਯੋਂ ਹਰਿਗੋਵਿੰਦ ਰੂਪ ਬਿਸਾਲਾ।
ਏ ਰੀ ਸਖੀ! ਇਹ ਜੋਰੀ[1] ਜੁਰੀ ਸਮ,
ਜੀਵੋ ਭੋਗ ਭੁਗੋ ਚਿਰਕਾਲਾ।
ਭਾਗ ਨਰਾਇਨ ਦਾਸ ਬਡੇ
ਜਿਸ ਕੇਰਿ ਦਮਾਦ[1] ਭਯੋ ਦੁਤਿ ਜਾਲਾ।
ਸੁੰਦਰ ਲੱਛਨ ਅੰਗ ਸਮੂਹ
ਮਨਿੰਦ ਬਿਲੰਦ ਦਿਪੈ ਮਹਿਪਾਲਾ[1]' ॥੩॥
ਸਾਸੁ ਤਬੈ ਬਡ ਭਾਗ ਭਰੀ
ਨਿਜ ਅੰਕ ਬਿਠਾਇ ਸਨੇਹ ਮਹਾਨਾ।
ਸੀਸ ਪੈ ਹਾਥ ਕੋ ਫੇਰਿ ਸਰਾਹਤਿ,
ਡੀਠ ਲਗੈ ਨਹਿਂ, ਭੈ ਉਰ ਮਾਨਾ।
ਸਾਰੀਆਂ ਸਾਰੀਆਂ ਆਇ[1] ਪਿਖਯੋ
ਬਲਿਹਾਰੀਆਂ ਹ੍ਵੈ ਮਨ ਕੋ ਬਿਰਮਾਨਾ[1]।
ਬੋਲਿ ਮਹਾਂ ਮਧੁਰੇ ਬਚਨਾਂ
ਹਰਿ ਗੋਵਿੰਦ ਆਨੰਦ ਕੋ ਪ੍ਰਗਟਾਨਾ ॥੪॥

[1]ਗੱਲਾਂ ਕਰਦੀਆਂ ਹਨ।
[1]ਲੰਬੀਆਂ।
[1]ਕਈ ਗੁਰਾਂ ਦੇ ਸਪੁੱਤ੍ਰ ਨੂੰ ਗੁਰੂ ਜਾਣਕੇ, ਦਰਸ਼ਨ ਕਰ ਮੱਥੇ ਟੇਕਦੀਆਂ ਹਨ।
[1]ਜੋੜੀ।
[1]ਜਵਾਈ।
[1]ਰਾਜੇ ਵਾਂਙ।
[1]ਸਾਰੀਆਂ ਸਾਲੀਆਂ ਨੇ ਆ ਕੇ।
[1]ਭਾਵ ਮੋਹਿਤ ਹੋ ਗਈਆਂ।

ਯੌਂ ਮਿਲਿ ਕੈ ਸਭਿ ਸੋਂ ਸ਼ੁਭਿ ਰੀਤਿ
ਬਿਲਾਸ ਕੇ ਹਾਸ ਕਰੇ ਮਨ ਭਾਏ।
ਜਾਨਿ ਸਮੈ ਨਿਕਸੇ ਤਬਿ ਹੀ
ਜਨ ਵਾਸ ਵਿਖੈ ਹਰਿ ਗੋਵਿੰਦ ਆਏ।
ਸ਼੍ਰੀ ਗੁਰੁ ਬੀਚ ਸਭਾ ਕੇ ਸੁਹਾਵਤਿ,
ਹੋਇ ਸਮੀਪ ਤੇ ਸੀਸ ਨਿਵਾਏ।
ਬੈਠਿ ਗਏ ਮੁਦ ਦੇਤਿ ਭਏ,
ਬਹੁ ਸ਼ੋਭ ਲਏ ਸੁ ਤਹਾਂ ਦਿਪਤਾਏ ॥੫॥
ਬਾਸੁਰ ਤੀਨ ਰਹੇ ਥਿਰ ਕੀਨਿ
ਗੁਰੂ ਸੁ ਪ੍ਰਬੀਨਿ ਮਹਾਂ ਜਸੁ ਛਾਯੋ।
ਫੇਰ ਨਰਾਇਣ ਦਾਸ ਕਹ੍ਯੋ,
ਸਭਿ ਦਾਇਜ ਕੋ ਨਿਕਸਾਇ ਧਰਾਯੋ।
ਬੋਲਿ ਪਠੇ[1] ਤਬਿ ਹੇਤ ਬਿਦਾ,
ਸੁਨਿ ਬਾਦਿਤ ਬ੍ਰਿੰਦ ਬਿਸਾਲ ਬਜਾਯੋ।
ਮੰਦ ਹੀ ਮੰਦ ਗਏ ਗੁਰੁ ਮੰਦਰ
ਸੁੰਦਰ ਸਾਜ ਸਮਾਜ ਸੁਹਾਯੋ ॥੬॥
ਤੇਵਰ ਜੇਵਰ ਜੇਵਰ[1] ਹੈਂ
ਜਿਮ ਜੋਤਿ ਜਵਾਹਰ ਕੀ ਝਮਕਾਵੈਂ।
ਭੂਖਨ ਸੰਗ ਤੁਰੰਗਮ ਭੂਖਤਿ[1]
ਚੰਚਲ ਅੰਗਨਿ ਤੇ ਚਪਲਾਵੈਂ।
ਬਾਸਨ ਬ੍ਰਿੰਦ ਬਿਸਾਲ ਧਰੇ ਜੁਤਿ
ਦਾਸਨਿ ਕੇ ਕਹਿ ਭਾਟ ਸੁਨਾਵੈਂ।
ਦ੍ਵੈ ਕਰਿ ਜੋਰਿ ਨਰਾਇਣ ਦਾਸ
ਭਨੈ ਬਿਨਤੀ 'ਗਿਨਤੀ ਨ ਸੁਹਾਵੈ ॥੭॥
ਔਰ ਕਛੂ ਨ ਬਨ੍ਯੋ ਮੁਝ ਤੇ
ਇਕ ਦਾਸੀ ਦਈ ਹਿਤ ਸੇਵ ਤੁਮਾਰੀ।
ਆਪ ਕੋ ਨਾਮ ਅਨਾਥ ਕੋ ਨਾਥ ਹੈ
ਰਾਖਿ ਲਈ ਪਤਿ ਆਨਿ ਹਮਾਰੀ।
ਦੋਨਹੁੰ ਲੋਕ ਸਹਾਇ ਕਰੋ
ਸੁ ਕਰੋਰਨਿ ਕੀ[1]† ਕਰਤੇ ਰਖਵਾਰੀ।
ਮੈਂ ਪਕਰ੍ਯੋ ਇਕ ਦਾਮਨ[1] ਆਪ ਕੋ

[1]ਬੁਲਾ ਭੇਜਿਆ।

[1]ਉਹ ਤੇਉਰ (ਭਾਵ ਪੁਸ਼ਾਕੇ) (ਜੇਵਰ =) ਤਿੱਲੇ ਗੋਟੇ ਨਾਲ ਜੜੇ ਹੋਏ ਤੇ (ਜ਼ੇਵਰ =) ਗਹਿਣੇ। (ਅ) ਤੇਵਰ ਤੇ ਗਹਿਣੇ ਜੋ ਵਰ (ਸ੍ਰੇਸ਼ਟ) ਹੈਨ।

[1]ਗਹਿਣੇ ਪਹਿਨਾਏ ਹੋਏ।

[1]ਕਰੋੜਾਂ ਦੀ। †ਪਾ:-ਨਿਜ ਦਾਸਨ ਕੀ।

[1]ਪੱਲਾ।

ਆਯੋ ਸ਼ਰੰਨ ਲਖੇ ਉਪਕਾਰੀ ॥ ੮ ॥
ਮੈਂ ਸਮਤਾ ਕੋ ਸਮਰਥ ਨਹੀਂ
ਜਿਮ ਰੰਚਕ ਮੇਰੁ ਅਗਾਰੀ ਕਹਾਂ।
ਆਪ ਨੇ ਨਾਮ ਕੀ ਲਾਜ ਰਖੀ
ਬਡਿਆਈ ਦਈ ਘਰਿ ਆਇ ਇਹਾਂ। '
ਸ੍ਰੀ ਗੁਰੁ ਸ਼੍ਰੋਨ ਸੁਨੀ ਬਿਨਤੀ
ਭਨਿ ਧੀਰਜ ਦੀਨਿ ਪ੍ਰਬੀਨ ਮਹਾਂ।
'ਸਾਧੁ ਹੀ ਸਾਧ[1] ਅਹੈ ਤੁਝ ਕੋ
ਬਹੁ ਦੀਨਿਸਿ[1] ਦੀਨਿ ਹੀ ਬਾਕ ਕਹਾ[2]' ॥ ੯ ॥

[1]ਸ਼ਾਬਾਸ਼ ਹੈ ਸ਼ਾਬਾਸ਼ ਹੈ।

[1]ਬਥੇਰਾ ਦਿੱਤਾ ਹੈ। [2]ਫਿਰ ਦੀਨਤਾ (ਨਿੰਮ੍ਰਤਾ) ਦੇ ਵਾਕ ਕਹਿ ਰਹੇ ਹੋ।

ਸ੍ਰੀ ਹਰਿ ਗੋਵਿੰਦ ਸੰਗ ਦਮੋਦਰੀ
ਦਾਇਜ ਬੀਚ ਧਰਯੋ ਸਮੁਦਾਈ।
ਪਾਨ ਲੇ ਪਾਨ ਮੈਂ ਕੀਨਿ ਸਭੀ ਬਿਧਿ[1],

[1]ਭਾਵ, ਸ੍ਰੀ ਮਤੀ ਦਮੋਦਰੀ ਦਾ ਹੱਥ ਤੇ ਸ੍ਰੀ ਗੁਰੂ ਹਰਿ ਗੋਵਿੰਦ ਜੀ ਦਾ ਹੱਥ ਵਿਚ ਹੱਥ ਮਿਲਵਾਕੇ ਦਾਜ ਵੇਲੇ ਦਾਜ ਦੇਣ ਦੀ ਸਾਰੀ ਰਸਮ ਪੂਰੀ ਕੀਤੀ।

ਡੋਰਾ ਮੰਗਾਇ ਲਿਯੋ ਤਿਸ ਥਾਈਂ।
ਦੀਨੀ ਬਿਠਾਇ ਸੁਤਾ ਤਿਸ ਮੈ
ਘਰ ਤੇ ਨਿਕਸੇ ਤ੍ਰਿਯ ਬਾਹਿਰ ਆਈ।
ਰੋਦਤਿ ਹੈ ਗਰ ਸੰਗ ਲਗਾਵਤਿ
ਮਾਤ ਮਿਲੈ ਬਡਿ ਨੇਹੁ ਜਨਾਈ ॥ ੧੦ ॥
'ਦੇਰਿ ਲਗੈ, ਫਿਰ ਫੇਰ ਮਿਲੇ,
ਹਟਿ ਜਾਹੁ' ਨਰਾਇਣ ਦਾਸ ਕਹ੍ਯੋ।
ਹੋਇ ਬਿਦਾ ਗਮਨੇ ਜਬਿਹੀ,
ਬਰਖਾ ਧਨ ਕੀ ਬਹੁ ਦੀਨ ਲਹ੍ਯੋ[1]।

[1]ਧਨ ਦੀ ਬਰਖਾ ਕੀਤੀ ਜੋ ਗ੍ਰੀਬਾਂ ਨੇ ਲੀਤਾ।

ਸ੍ਰੀ ਹਰਿਗੋਵਿੰਦ ਦੂਲਹੁ ਤੇ
ਦੁਲਹੀ ਚਲਿ ਆਗੇ ਸੁ ਅੱਸ਼੍ਰ ਬਹ੍ਯੋ।
ਊਪਰ ਕੋ ਬਰੁ ਡਾਰਤਿ ਹੈਂ ਬਿਤ,
ਦਾਰਿਦ ਰੰਕਨ ਬ੍ਰਿੰਦ ਦਹ੍ਯੋ ॥ ੧੧ ॥
ਭ੍ਰਾਤਨਿ ਸਾਥ ਨਰਾਇਣ ਦਾਸ
ਗਯੋ ਮਗ ਕੇਤਿਕ ਸ੍ਰੀ ਗੁਰੁ ਜਾਨਾ।
ਆਪ ਖਰੇ ਹੁਇ ਤੀਰ ਬੁਲਾਇ ਕੈ
ਬਾਕ ਕਹ੍ਯੋ 'ਹਟੀਏ ਨਿਜ ਥਾਨਾ। '

ਯੌਂ ਸੁਨਿ ਕੈ ਬਿਨਤੀ ਬਹੁ ਕੀਨਿ'
ਛਿਮੋ ਅਪਰਾਧ ਮੈਂ ਕੀਨੋ ਮਹਾਨਾਂ।
ਆਪਨੇ ਧਾਮ ਬੁਲਾਇ ਪਠੇ
ਜਗ ਕੇ ਗੁਰ ਪੂਜ ਨ ਮਾਨ ਪਛਾਨਾ[1] [1]ਪੂਜਨ ਤੇ ਸਤਿਕਾਰ ਕਰਨ ਦੀ ਜਾਚ ਨਹੀਂ ਆਈ।
॥ ੧੨ ॥
ਚਾਰ ਦਿਸ਼ਾ ਨਰ ਦੇਖਨਿ ਕੇ ਹਿਤ
ਪੰਥ ਉਲੰਘਤਿ ਦੂਰਿ ਤੇ ਆਵੈਂ।
ਦੇਤਿ ਅਕੋਰ ਥਿਰੈਂ ਕਰ ਜੋਰਿ
ਅਨੇਕ ਮਨੋਰਥ ਆਪ ਤੇ ਪਾਵੈਂ।
ਰਾਉ ਕੈ ਰੰਕ ਤਜੈਂ ਸਭਿ ਸ਼ੰਕ
ਧਰੇ ਸ਼ਰਧਾ ਪਦ ਕੰਜ ਮਨਾਵੈਂ।
ਮੈਂ ਮਤਿਹੀਨ ਨ ਜਾਨਜੋ ਕਛੂ
ਲਖਿ ਲੌਕਿਕ ਰੀਤਿ ਕਰੇ ਬਨਿ ਆਵੈ'
॥ ੧੩ ॥
ਸ਼੍ਰੀ ਗੁਰੁ ਨੇ ਸੁਨਿ ਧੀਰਜਿ ਦੀਨਿ
'ਇਤੇ ਹਮ ਆਪਹੀ ਆਵਨਿ ਠਾਨਾ।
ਤੌਂ ਕਹੁ ਦੋਸ਼ ਨ, ਰਾਖਿ ਭਰੋਸ ਕੋ
ਜਾਪ ਕਰੋ ਸਤਿਨਾਮ ਸੁਜਾਨਾ।
ਆਪਿ ਹਟੇ ਨਿਜ ਧਾਮਨਿ ਕੋ,
ਅਬਿ ਚਾਹਤਿ ਹੈਂ ਹਮ ਭੀ ਪ੍ਰਸਥਾਨਾ।
ਲੌਕਿਕ ਰੀਤਿ ਸਭੈ ਬਨਿ ਆਵਤਿ,
ਕਜੋਂ ਮਨ ਤੋਹਿ ਸੰਦੇਹ ਉਠਾਨਾ' ॥ ੧੪ ॥
ਬੈਨ ਸਨੇ ਕਰੁਨਾ[1] ਸੁਨ ਕੈ [1]ਮੇਹਰ ਭਰੇ ਬਚਨ।
ਕਰ ਜੋਰਿ ਨਰਾਇਣ ਦਾਸ ਤਬੈ।
ਸ਼੍ਰੀ ਗੁਰੁ ਕੇ ਪਗ ਪੰਕਜ ਊਪਰ
ਸੀਸ ਧਰਜੋ ਬਿਚ ਭ੍ਰਾਤ ਸਬੈ[1]। [1]ਸਾਰੇ ਭ੍ਰਾਵਾਂ ਦੇ ਵਿਚ।
ਸ਼੍ਰੀ ਹਰਿ ਗੋਵਿੰਦ ਬੰਦਨ ਕੀਨਿ
ਲਖਜੋ ਸਸੁਰੋ ਬਡ ਥਾਨ ਜਬੈ।
ਔਰ ਨਮੋ ਸਗਰੇ ਕਰਿ ਕੈ
ਹਟਿ ਧਾਮ ਚਲੇ ਮਨ ਪ੍ਰੇਮ ਫਬੈ ॥ ੧੫ ॥
ਯੌਂ ਮਿਲਿ ਕੈ ਬਿਛੁਰੇ ਦਿਸਿ ਦੋਇ,
ਗਏ ਨਿਜ ਧਾਮ ਬਡੋ ਮੁਦ ਪਾਏ।

ਗ੍ਰਾਮ ਕੇ ਲੋਕ ਕਹੈਂ ਸਭਿ ਹੀ
'ਬਹੁ ਬਜਾਹ ਪਿਖੇ ਹਮ ਨੇ ਬਡਿ ਥਾਏ।
ਹੁਯੋ ਨ ਐਸੋ ਅਨੰਦ ਬਿਲੰਦ
ਜਥਾ ਇਸ ਮੈਂ ਗਨ ਮੰਗਲ ਛਾਏ।'
ਸ੍ਰੀ ਗੁਰੁ ਕੇਰ ਪ੍ਰਤਾਪ ਬੱਖਜਾਤ ਹੈ
ਗ੍ਰਾਮ ਬਿਖੈ ਸਗਰੇ ਹਰਖਾਏ ॥੧੬॥
ਬ੍ਰਿੰਦ ਬਰਾਤ ਲਿਯੇ ਹਰਿ ਗੋਵਿੰਦ
ਡੋਰੇ ਕੋ ਅੱਗ੍ਰ ਕਰੇ ਮਗ ਚਾਲੇ।
ਲੰਘਿ ਗਏ ਸੁਲਤਾਨ ਪੁਰੇ ਕੌ
ਬਾਦਿ ਬਜਾਵਤਿ ਜਾਤਿ ਬਿਸਾਲੇ।
ਭਾਨੁ ਢਰੇ ਸਲਿਤਾ ਉਲੰਘੇ
ਸਭਿ ਪਾਰ ਪਰੇ ਥਿਤਿ ਗੋਇੰਦਵਾਲੇ।
ਕੇਵਟ ਕੋ ਧਨ ਦੀਨਿ ਮਹਾਂ
ਹਰਖਾਇ ਰਹਜੋ ਪਿਖਿ ਰੂਪ ਕ੍ਰਿਪਾਲੇ
॥੧੭॥
ਜਾਇ ਨਿਵੇਸ ਬਰਾਤ ਕਿਯੋ
ਗਨ ਸਜੰਦਨ ਸੰਗਿ ਤੁਰੰਗ ਬਿਲੰਦੇ।
ਡੋਰੇ ਕੋ ਅੰਤਰ ਲੇ ਗਮਨੇ
ਬਹੁ ਆਦਰ ਸੋਂ ਉਰ ਧਾਰਿ ਅਨੰਦੇ।
ਬਾਹਰ ਔਰਿ ਥਿਰੇ ਸਭਿ ਹੂੰ
ਸਕਟੇ ਉਤਰੇ ਢਿਗ ਭਾਰਨਿ ਬ੍ਰਿੰਦੇ।
ਮੋਹਰੀ ਸੇਵ ਕਰੀ ਸਗਰੀ
ਬਹੁ ਖਾਨੁ ਰੁ ਪਾਨ ਕਿਯੋ ਮਨ ਚਿੰਦੇ[1] [1]ਮਨ ਭਾਂਵਦੇ।
॥੧੮॥
ਸ਼੍ਰੀ ਗੁਰੁ ਨੰਦਨ ਸੰਗ ਲਿਏ
ਚਲਿ ਮੋਹਨ ਕੋ ਪਗ ਬੰਦਨ ਕੀਨੀ।
ਦੇਖਤਿ ਹੀ ਹਰਖਜੋ ਤਬਿਹੂੰ
ਹਰਿ ਗੋਵਿੰਦ ਗੋਦ ਲੈ ਆਸ਼ਿਖ ਦੀਨੀ।
ਬਜਾਹ ਪ੍ਰਸੰਗ ਜੁ ਬੂਝਜੋ ਤਬੈ
ਜਿਮ ਹੋਯੋ ਕਹਜੋ ਸੁਖ ਮੈਂ ਮਤਿ ਭੀਨੀ।
ਆਇ ਨਿਵੇਸ ਪ੍ਰਵੇਸ਼ ਭਏ,
ਗੁਰੁ ਥਾਨ ਨਮੋ ਕਰਿ ਜੋ ਪੁਨ ਚੀਨੀ[1] [1]ਦੇਖਿਆ।

॥ ੧੯ ॥
ਰੈਨਿ ਬਿਖੈ ਸਭਿ ਸੈਨ ਕਰੀ
ਮਨ ਚੈਨ ਧਰੀ, ਮੁੰਦ ਨੈਨ ਲਿਏ।
ਪ੍ਰਾਤ ਉਠੇ ਕਰਿ ਮੱਜਨ ਬਾਵਲੀ
ਨਾਨੇ ਗੁਰੂ[1] ਕੋ ਪ੍ਰਨਾਮ ਕਿਏ।
ਹੋਇ ਸੁ ਤਯਾਰਿ ਬਰਾਤ ਥਿਰੀ
ਪੁਨਿ ਮੋਹਨਿ ਪਾਸ ਗੁਰੂ ਜੀ ਗਏ।
'ਆਪ ਕ੍ਰਿਪਾ ਕਰਿ ਸੰਗ ਚਲੋ ਤਹਿਂ
ਦੇਖਹੁ ਤੀਰਥ ਜੈਸੇ ਥਿਏ ॥ ੨੦ ॥
ਬਾਨੀ ਇਕੱਤ੍ਰ ਕੈ ਬੀੜ ਰਚੀ
ਬਡ ਗ੍ਰਿੰਥ ਭਯੋ ਅਵਿਲੋਕਹੁ ਤਾਂਹੀ।
ਸ਼੍ਰੀ ਹਰਿਮੰਦਰ ਸੁੰਦਰ ਭਾ
ਤਿਸ ਅੰਦਰ ਸੋ ਅਸਥਾਪ ਕਿਯਾ ਹੀ।
ਮੰਗਲ ਕੇਰਿ ਸਮੋ ਅਬਿ ਹੈ
ਸਭਿ ਸੰਗ ਅਹੈਂ ਪਿਖਿ ਕੈ ਸੁਖ ਪਾਂਹੀ।'
ਮਾਤੁਲ ਸੋਂ ਬਿਨਤੀ ਇਮ ਕੀਨਿ
ਸੁ ਮਾਨਿ ਲਈ ਹਰਖੇ ਉਰ ਮਾਂਹੀ ॥ ੨੧ ॥
ਦੀਰਘ ਮਾਤੁਲ ਸੰਗ ਭਯੋ
ਮਨ ਆਨੰਦ ਪਾਇ ਕੈ ਲੀਨਿ ਚਢਾਈ।
ਮੋਹਰੀ ਔ ਸੰਸਰਾਮ[1] ਅਨੰਦ[2]
ਚਲੇ ਚਢਿ ਕੈ ਬਹੁ ਬਾਦ ਬਜਾਈ।
ਛੁਟੇ ਨਿਸਾਣ ਚਲੇ ਅਗੁਵਾਇ
ਕੁਲਾਹਲ ਮਾਰਗਿ ਮਾਂਹਿ ਉਠਾਈ।
ਗ੍ਰਾਮ ਖਡੂਰ ਪਹੂਚਤਿ ਭੇ ਤਬਿ
ਦਾਤੂ ਨੇ ਹੋਇ ਸਮੀਪ ਅਲਾਈ ॥ ੨੨ ॥
'ਡੇਰਾ ਕਰੋ ਗੁਰੁ, ਦੇਗ ਅਚੋ,
ਪੁਨ ਪ੍ਰਾਤ ਕੋ ਆਪ ਕਿਜੈ ਪ੍ਰਸਥਾਨਾ।'
ਯੌਂ ਸੁਨਿ ਸ਼੍ਰੀ ਗੁਰ ਬੈਨ ਭਨੇ
'ਉਤਰੈਂ ਅਬਿ ਆਗੈ, ਨ ਰੋਕ ਪਯਾਨਾ[1]।
ਜਾਤਿ[1] ਦਯੋਤੁ ਮਖਾਨ ਰੁ ਪਾਨ,
ਅਨੰਦ ਕਰੇ ਬਸਿ ਕੈ ਇਸ ਥਾਨਾ।
ਤੀਨ ਹੀ ਕੋਸ ਚਲੇ ਅਟਕੈਂ ਕਿਮ

[1]ਸ਼੍ਰੀ ਗੁਰੂ ਅਮਰਦਾਸ ਜੀ।

[1]ਬਾਬੇ ਮੋਹਨ ਜੀ ਦਾ ਪੁੱਤ੍ਰ। [2]ਬਾਬੇ ਮੋਹਰੀ ਜੀ ਦਾ ਪੁੱਤ੍ਰ।

[1]ਜਾਂਦਿਆਂ ਨੂੰ ਨਾ ਰੋਕੋ।

[1]ਜਾਂਦੀ ਵਾਰ।

ਆਗੈ ਰਹ੍ਯੋ ਕੱਲ ਪੰਥ ਮਹਾਨਾ[1]' ॥੨੩॥
'ਰੈਨਿ ਬਸੋ ਨਹਿਂ ਜੇ ਤੁਮ ਆਪ,
ਅਹਾਰਿ ਹੈ ਤ੍ਯਾਰ ਅਚੋ ਸਮੁਦਾਈ।'
ਯੌਂ ਕਹਿ ਕੈ ਅਟਕਾਇ ਲਿਏ,
ਸਭਿ ਕੇ ਹਤ ਲ੍ਯਾਇ ਸੁ ਦੀਨਿ ਅਚਾਈ।
ਸ਼੍ਰੀ ਗੁਰ ਅੰਗਦ ਮੰਦਰ ਕੋ
ਅਭਿਬੰਦਨ ਕੈ ਗਮਨੇ ਅਗੁਵਾਈ।
ਸੰਗ ਲਿਯੋ ਨਿਜ ਦਾਤੂ ਚਲ੍ਯੋ
ਅਤਿ ਮੋਦ ਬਢ੍ਯੋ ਸਭਿ ਮੈਂ ਤਿਸ ਥਾਈਂ
॥੨੪॥

[1]ਕੱਲ ਦਾ ਰਸਤਾ ਬਹੁਤਾ।

ਦੋਹਰਾ:
ਉਲੰਘਿ ਪੰਥ ਪਹੁਂਚਤਿ ਭਏ, ਤਾਰਨ ਤਰਨ[1] ਸਥਾਨ।
ਉਤਰੇ ਜਾਇ ਸਮੂਹ ਤਹਿਂ, ਸ਼੍ਰੀ ਅਰਜਨ ਗੁਨ ਖਾਨ ॥੨੫॥

[1]ਭਾਵ ਤਰਨ ਤਾਰਨ।

ਸੈਯਾ:
ਦੀਨਿ ਸਬੈ ਪਕਵਾਨ ਸੁ ਖਾਨ ਕੋ
ਵਾਹਨ ਕੋ ਮਨ ਭਾਇ ਖੁਲਾਯੋ।
ਰੈਨਿ ਬਿਖੈ ਕਰਿ ਸੈਨ ਪਰੇ ਸੁਖ
ਸੰਗ ਤਹਾਂ ਸਭਿ ਕਾਲ ਬਿਤਾਯੋ।
ਪ੍ਰਾਤ ਉਠੇ ਕਰਿ ਮੱਜਨ ਤੀਰਥ
ਦਾਨ ਦਿਯੋ ਜੁਊ ਮਾਂਗਨਿ ਆਯੋ।
ਗ੍ਰਾਮਨਿ ਕੇ, ਪੁਰਿ ਕੇ, ਮਗ ਕੇ
ਨਰ ਰੰਕਨਿ ਕੋ ਧਨ ਦੇ ਹੁਲਸਾਯੋ ॥੨੬॥
ਦੁੰਦਭਿ ਦੀਰਘ ਧੌਂਸ ਬਜੀ
ਸਜਿ ਵਾਹਨ ਤ੍ਯਾਰਿ ਭਏ ਸਭਿ ਚਾਲੇ।
ਕੇਤਿਕ ਸ੍ਯੰਦਨ ਜਾਤਿ ਪਲਾਵਤਿ,
ਕੇਤਿਕਿ ਬਾਜੀ ਕੁਦਾਇ ਬਿਸਾਲੇ।
ਕੇਤਿਕ ਬੈਲਨ ਕੀ ਬਹਿਲੈਂ
ਬਹੁ ਦੌਰਤਿ ਹੈਂ ਤਨ ਪ੍ਰਾਕ੍ਰਮ ਵਾਲੇ।
ਘੁੰਘਰ ਕੀ ਛਨਕਾਰ ਮਹਾਂ
ਧੁਨਿ ਬਾਦਤ ਕੀ ਮਿਲਿ ਕੈ ਤਿਸ ਨਾਲੇ

॥੨੭॥
ਹਾਸ ਬਿਲਾਸ ਪ੍ਰਕਾਸ਼ਿਤ ਹੈਂ
ਮਿਲਿ ਆਪਸ ਮਹਿਂ ਮਨ ਮੋਦ ਉਪਾਏ।
ਮਾਰਗ ਦੂਰਿ ਉਲੰਘ ਗਏ
ਨਹਿਂ ਜਾਨ ਪਰਜੋ ਪੁਰਿ ਕੇ ਨਿਯਰਾਏ[1]।

[1]ਰਾਹ ਨਿਬੜਦਾ ਜਾਣਿਆਂ ਨਾ ਗਿਆ ਤੇ ਛੇਤੀ ਹੀ ਰਮਦਾਸ ਪੁਰੇ ਦੇ ਨੇੜੇ ਆ ਪਹੁੰਚੇ।

ਡੇਰੇ ਕੋ ਆਗੇ ਕਰੇ ਗਮਨੇ
ਹਰਿਗੋਵਿੰਦ ਦੂਲਹੁ ਸ਼ੋਭ ਵਧਾਏ।
ਆਇ ਸੁਧਾਸਰ ਤੀਰ ਗਏ
ਤਬਿ ਬਾਦਿਤ ਕੀ ਧੁਨਿ ਊਚ ਉਠਾਏ
॥੨੮॥

ਕਬਿੱਤ:
ਮਹਾਂਦੇਵ, ਮੋਹਰੀ ਔ ਮੋਹਨ ਸੁ ਦਾਤੂ ਸਾਥ,
ਬ੍ਰਿੱਧ, ਗੁਰਦਾਸ ਤੇ ਮਸੰਦ ਬ੍ਰਿੰਦ ਆਵਈਂ।
ਸੇਵਕ ਔ ਸਿੱਖ ਹਰਖਾਏ ਦੇਖਿ ਦੇਖਿ ਪੁਰਿ
ਆਨੰਦ ਬਿਲੰਦ ਤੇ ਨ ਅੰਗਨਿ ਮੈਂ ਮਾਵਈਂ।
ਪਟਹ, ਪਣਵ, ਢੋਲ, ਦੁੰਦਭਿ, ਨਫੀਰੀ ਜੁਤ
ਧੌਂਸਾ ਕੀ ਧੁੰਕਾਰ ਧੁਨਿ ਅਧਿਕ ਉਠਾਵਈਂ।
ਡਫ ਅਰੁ ਬੰਸਰੀ ਬਜਾਈ ਐਲਿ ਗੈਲਿ[1] ਭਯੋ

[1]ਰੌਲਾ ਗੌਲਾ (ਅ) ਰਸਤੇ ਵਿਚ (ਆਵਾਜ਼) ਭਰ ਗਈ ਜਾਂ ਮੁਹਾਵਰਾ ਹੈ। 'ਚਹਲ ਪਹਲ।'

ਸੁਥਰੀ ਸੁ ਤੁਰਰੀ ਸ਼ਬਦ ਕੋ ਸੁਨਾਵਈਂ
॥੨੯॥
ਸੁਨੀ ਧੁਨਿ ਗੰਗ, ਭਈ ਆਨੰਦ ਕੇ ਸੰਗ
ਉਠੀ ਰਿਦੇ ਤੇ ਉਮੰਗ, ਸਾਜ ਮੰਗਲ ਬਿਸਾਲ
ਕੋ।
ਬ੍ਰਿੰਦ ਕੀਨਿ ਅੰਗਨਾ ਸੁ ਅੰਗਨਿ ਮੈਂ ਅੰਗ
ਸ਼ੁਭ[1],

[1]ਕੱਠੀਆਂ ਕੀਤੀਆਂ ਸੁਹਣੇ ਅੰਗਾਂ ਵਾਲੀਆਂ ਇਸਤ੍ਰੀਆਂ ਵੇਹੜੇ ਵਿਚ।

ਅੰਗਨਿ ਮੈਂ ਮੇਵੈ ਨਹਿਂ ਦੇਖਿ ਮੋਦ ਜਾਲ ਕੋ[1]।

[1](ਮਾਤਾ ਜੀ) ਅੰਗਾਂ ਵਿਚ ਮੇਉਂਦੇ ਨਹੀਂ ਸਾਰੇ ਅਨੰਦ ਨੂੰ ਦੇਖਕੇ।

ਦਾਤੂ ਦਾਰਾ, ਮੋਹਨ ਔ ਮੋਹਰੀ ਕੀ ਦਾਰਾ
ਸੰਗ
ਔਰ ਗਿਨੌਂ ਕੌਨ ਕੌਨ ਮਿਲੀ ਗਨ ਬਾਲ ਕੋ[1]।

[1]ਬਹੁਤ ਇਸਤ੍ਰੀਆਂ।

ਦੇਤਿ ਹੈਂ ਵਧਾਈ ਲੇਤਿ ਸੌ ਗੁਨੀ ਚਢਾਈ

ਸੀਸ,
ਸਭਿ ਉਮਹਾਈ ਦੇਖਿਬੇ ਕੋ ਬਧੂ ਲਾਲ ਕੋ[1] ॥੩੦॥
ਡਾਰੈਂ ਧਨ ਵਾਰਿ ਵਾਰਿ ਸ਼੍ਰੀ ਗੁਰੂ ਉਦਾਰ ਚਿਤ
ਮਿਲੇ ਨਰ ਨਾਰਿ ਮੋਦ ਧਾਰਿ ਪੁਰਿ ਬਰੇ ਹੈਂ।
ਸੁਜਸ ਪਸਾਰਿ ਕਰਿ, ਜੋਰੀ[1] ਗਈ ਦ੍ਵਾਰ ਨਿਜ,
ਗੰਗ ਨੇ ਨਿਹਾਰਿ ਸੁਤ ਰੀਤਿ ਗਨ ਕਰੇ ਹੈਂ।
ਸਹਤ ਸਨੁਖਾ ਲੀਨਿ ਜੋਖਤਾ[1] ਕੋ ਪੁੰਜ ਸੰਗਿ,
ਬੰਦਨਾ ਕੇ ਹੇਤੁ ਹਰਿਮੰਦਿਰ ਕੋ ਮੁਰੇ ਹੈਂ।
ਤਜਾਗ ਅਸਵਾਰੀ ਲਏ ਮੋਦਕ ਕੋ ਥਾਰ ਭਰਿ
ਸਗਰੀ ਪਧਾਰੀ ਗੀਤ ਗਾਇ ਪ੍ਰੀਤਿ ਧਰੇ ਹੈਂ ॥੩੧॥
ਸਨੈ ਸਨੈ ਗਏ ਸੰਗ ਬਾਦਿਤ ਬਜਾਇ ਗਨ,
ਜਾਚਕ ਜੋ ਆਏ ਧਨ ਪਾਇ ਹਰਖਾਇ ਕੈ।
ਤੀਰਥ ਕੇ ਤੀਰ ਪਰ ਭਈ ਬਹੁ ਭੀਰ ਤਹਾਂ,
ਬੰਦਨਾ ਕਰਤਿ ਨਰ ਨਾਰੀ ਸੀਸ ਨਜਾਇ ਕੈ।
ਅੰਤਰਿ ਪ੍ਰਵੇਸ਼ ਹੋਏ ਸੇਤੁ[1] ਪੈ ਗਮਨ ਕਰੇ,
ਥਿਰੇ ਹਰਿ ਮੰਦਿਰ ਅਗਾਰੀ ਉਰ ਭਾਇ ਕੈ।
ਦੇ ਕਰਿ ਦਰਬ ਅਰਦਾਸ ਕੋ ਕਰਾਇਓ ਖਰੇ
ਜੋਰਿ ਜੁਗ ਹਾਥਨਿ ਕੋ ਬੰਦੈਂ ਭਾਲ ਲਾਇ ਕੈ ॥੩੨॥
ਬਾਂਟਿ ਕੈ ਪ੍ਰਸਾਦਿ ਅਹਿਲਾਦਿ ਕੈ, ਅਗਾਰੀ ਕਰਿ[1],
ਦੀਨਿ ਹੈ ਪ੍ਰਦੱਛਨਾ ਫਿਰੇ ਸੁ ਚਾਰਿ ਬਾਰਿ ਹੈਂ।
ਸਤਿਗੁਰੂ ਰਾਮਦਾਸ ਚਰਨ ਮਨਾਇ ਚਲੇ
ਆਪਨੇ ਸਦਨ ਕੌਂ ਅਨੇਕ ਨਰ ਨਾਰਿ ਹੈਂ।
ਬਾਦਿਤ ਬਜਤਿ ਆਗੇ ਗਾਵੈਂ[1], ਤ੍ਰੀਯ ਪਾਛੇ ਲਗੇ,
ਸਭਿਨਿ ਮਝਾਰ ਜੋਰੀ ਸ਼ੋਭਤਿ ਉਦਾਰ ਹੈ।

[1]ਚਾਹੁੰਦੀਆਂ ਹਨ ਦੇਖਣਾ ਲਾਲ ਦੀ ਵਹੁਟੀ ਨੂੰ (ਅ) ਨੋਂਹ ਪੁੱਤ੍ਰ ਨੂੰ।

[1]ਭਾਵ ਲਾੜਾ ਲਾੜੀ।

[1]ਇਸਤ੍ਰੀਆਂ।

[1]ਪੁਲ।

[1](ਜੋੜੀ ਨੂੰ) ਅੱਗੇ ਕਰਕੇ।

[1]ਗਾਂਵਦੇ ਹਨ (ਸ਼ਬਦ)।

ਚਿੱਤ੍ਰਾ ਕੇ ਸਮੇਤ ਚੰਦ[1] ਆਨੰਦ ਬਿਲੰਦ ਕਰਿ
ਪੂਜਿ ਦੇਵ ਗੁਰ[1] ਕੋ ਚਲਤਿ ਮਨੋ ਚਾਰੁ ਹੈਂ ॥੩੩॥

[1]ਮਾਨੋਂ ਚੰਦ ਚੰਦ੍ਰਮਾਂ ਦੀ ਇਸਤ੍ਰੀ ਸਣੇ।
[1]ਬ੍ਰਹਸਪਤਿ।

ਦੇਵਕੀ[1] ਮਨਿੰਦ ਸ਼ਯਾਮ ਘਨ[2] ਸਤਿਭਾਮਾ[3] ਜੁਤਿ
ਮਾਨੋ ਕੁਲ ਬਡੋ ਪੂਜ ਜਾਤਿ ਨਿਜ ਦ੍ਵਾਰਿ ਹੈ[†]।
ਮੰਦ ਮੰਦ ਗਮਨਤਿ ਗਏ ਨਿਜ ਮੰਦਿਰ ਕੋ
ਸੁੰਦਰ ਫਰਸ਼ ਜਹਾਂ ਆਸਨ ਉਦਾਰ ਹੈ।
ਸਹਤ ਸਨੁਖਾ ਸੁਤ ਹੇਰਤਿ ਹਰਖ ਚਿਤ
ਗੰਗਾ ਕੋ ਅਨੰਦ ਕਿਮ ਕਰੈ ਕੋ ਉਚਾਰ ਹੈ।
ਜਥਾ ਜੋਗ ਸਗਰੀ ਬਿਠਾਈ ਸਨਮਾਨ ਕਰਿ,
ਹੁਤੀ ਕੁਲ ਰੀਤਿ ਸਭਿ ਕੀਨੀ ਨਿਰਧਾਰ ਹੈ ॥੩੪॥

[1]ਕ੍ਰਿਸ਼ਨ ਦੀ ਮਾਤਾ। [2]ਕ੍ਰਿਸ਼ਨ। [3]ਇਸਤ੍ਰੀ ਕ੍ਰਿਸ਼ਨ ਦੀ।
[†]ਇਹ ਦੋਨੋਂ ਦ੍ਰਿਸ਼ਟਾਂਤ ਮਾਤ੍ਰ ਹਨ।

ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬਰਾਤ ਆਗਵਨ' ਪ੍ਰਸੰਗ ਬਰਨਨੰ ਨਾਮ ਚੌਦਸਮੋਂ ਅੰਸੂ ॥੧੪॥

## ੧੫. [ਮੇਲ ਦੀ ਵਿਦੈਗੀ]

੧੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੬

ਦੋਹਰਾ:

ਗੰਗਾ ਮੰਗਲ ਸੰਗ ਤਬਿ, ਕਰਤਿ ਨਿਛਾਵਰ ਨੰਦ[1]।
ਅਪਰ ਸਰਬ ਨੇ ਉਠਿ ਕਰੀ, ਖਰਚਹਿਂ ਦਰਬ ਬਿਲੰਦ ॥੧॥

[1]ਵਾਰਨੇ ਕਰਦੀ ਹੈ ਪੁੱਤ੍ਰ ਉਪਰੋਂ।

ਚੌਪਈ:

ਪਿਖਿਨਿ ਸਨੁਖਾ[1] ਮੁਖ ਕੋ ਲਾਗੀ।
ਰਿਦਾ ਅਨੰਦ ਭਰਯੋ ਬਡਿ ਭਾਗੀ।
ਪਾਇ ਓਲਿ ਮਹਿਂ[1] ਧਨ ਕੀ ਥਾਤੀ।
ਅਵਿਲੋਕਤਿ ਭਈ ਸੀਤਲ ਛਾਤੀ ॥੨॥
ਪੁਨ ਉਠਿ ਉਠਿ ਕਰਿ ਸਗਰੀ ਦਾਰਾ।
ਜਥਾ ਉਚਿਤ ਝੋਰੀ ਧਨ ਡਾਰਾ।
ਪਿਖਤਿ ਬਧੂ ਕੋ ਮੁਖ ਹਰਖਾਈ।
ਕਰਹਿਂ ਸਰਾਹਨਿ ਸੁੰਦਰਤਾਈ ॥੩॥
'ਹੇ ਅਲਿ[1] ! ਗੰਗਾ ਕੇ ਬਡਿਭਾਗਾ।
ਜਿਸ ਕੋ ਜਗ ਗੁਰੁ ਅਹੈਂ ਸੁਹਾਗਾ।
ਬਹੁਤ ਪੁੱਤ੍ਰ ਜਨੁ ਚੰਦ ਅਮੰਦੂ[1]।
ਕੋ ਅਸ ਤ੍ਰਿਯ, ਪਿਖਿ ਹ੍ਵੈ ਨ ਅਨੰਦੂ ॥੪॥
ਤਿਹ ਸੁਤ ਸੰਗਿ ਸੁਨੁਖਾ ਸੋਹੀ।
ਰਾਮਚੰਦ ਜਨੁ ਸੀਤਾ ਹੋਹੀ।
ਇਹ ਜੋਰੀ ਜੀਵਹੁ ਚਿਰਕਾਲਾ।
ਇਮ ਸਮ ਸੁੰਦਰ ਰੂਪ ਬਿਸਾਲਾ' ॥੫॥
ਉਤਸਵ ਜਥਾ ਜੋਗ ਕਰਿ ਗੰਗਾ।
ਸਭਿ ਕੋ ਸਨਮਾਨਿਤ ਹਿਤ ਸੰਗਾ।
ਨਾਨਾ ਭਾਂਤਿਨਿ ਬਨਯੋ ਅਹਾਰਾ।
ਸੂਖਮ ਚਾਵਰ ਦੌਨਿ ਪ੍ਰਕਾਰਾ ॥੬॥
ਮਧੁਰ ਸਲਵਣ ਸੁ ਮੇਵਾ ਡਾਲੇ।
ਗਰੀ ਬਦਾਮਨਿ ਛੀਲ[1] ਬਿਸਾਲੇ।
ਪਿਸਤਾ ਸ੍ਵਾਦ ਸਾਵਗੀ ਪਾਏ।
ਪੂਰੀ ਕਹਿ ਕਚੌਰਿ ਸਮੁਦਾਏ ॥੭॥

[1]ਨੂੰਹ।
[1]ਝੋਲੀ ਵਿਚ।
[1]ਸਖੀ।
[1]ਨਿਹਕਲੰਕ ਚੰਦ੍ਰਮਾ ਵਤ।
[1]ਛਿੱਲਕੇ।

ਬਰੇ ਪਕੌਰੇ ਦਧਿ ਮਹਿਂ ਡਾਲੇ।
ਧਨੀਆ ਮਿਰਚ ਅਨੇਕ ਮਸਾਲੇ।
ਨਰ ਨਾਰਿਨਿ ਕੋ ਰੁਚਿਰ ਅਹਾਰਾ।
ਸਾਦਰ ਕਹਿ ਕਰਿ ਸਭਿਨਿ ਖੁਆਰਾ ॥੮॥
ਤ੍ਰਿਪਤਿ ਹੋਇ ਭੀ ਚਾਹਤਿ ਖਾਯੋ[1]।
ਅਸਨ ਸੁ ਅਸ ਸ੍ਵਾਦਲ ਮਨ ਭਾਯੋ।
ਸਭਿ ਕੇ ਵਾਹਨ ਕੋ ਦੇ ਦਾਨਾ।
ਤ੍ਰਿਣ ਗਨ ਦਈ ਨਿਹਾਰੀ[1] ਖਾਨਾ ॥੯॥
ਦਾਸ ਅਨਿਕ ਅਰੁ ਸਗਲ ਮਸੰਦ।
ਸਭਿ ਕੀ ਸੇਵਾ ਕਰਹਿਂ ਬਿਲੰਦ।
ਜੋ ਜਿਸ ਚਾਹਿ ਦਈ ਤਿਹ ਸੋਈ।
ਰਿਦੇ ਕਾਮ ਪੂਰਤਿ ਸਭਿ ਕੋਈ[1] ॥੧੦॥
ਖਾਨ ਪਾਨ ਸਨਮਾਨ ਮਹਾਨਾ।
ਪਰੀ ਰੈਨ ਸੁਪਤੇ ਨਿਜ ਥਾਨਾ।
ਸ਼੍ਰੀ ਅਰਜਨ ਸੁਧਿ ਸਭਿ ਕੀ ਸੁਨਿ ਕੈ।
-ਭਈ ਸੇਵ ਤ੍ਰਿਪਤੇ ਗਨ- ਗੁਨਿ ਕੈ[1] ॥੧੧॥
ਸੁਪਤੇ ਸਭਿਹਿਨਿ ਤੇ ਪਸ਼ਚਾਤੀ।
ਤਿਮ ਅੰਤਰਿ ਗੰਗਾ ਹਰਖਾਤੀ।
ਦਾਸੀ ਗਨ ਕੋ ਪ੍ਰੇਰਨਿ ਕਰਤੀ।
ਖਾਨ ਪਾਨ ਸਭਿ ਕੀ ਸੁਧਿ ਧਰਤੀ ॥੧੨॥
ਬਹੁ ਸਨੇਹ ਤੇ ਨੁਖਾ ਬਿਠਾਵਹਿ।
ਕਹਿ ਕਹਿ ਬਰ ਭੋਜਨ ਕੇ ਖ੍ਵਾਵਹਿ।
ਪੁਨ ਅਪਨੇ ਢਿਗ ਸਿਹਜਾ ਸੁੰਦਰ।
ਕਰੀ ਡਸਾਵਨਿ ਅੰਦਰ ਮੰਦਿਰ ॥੧੩॥
ਲੇ ਕਰਿ ਨਿਕਟ ਆਪ ਤਬਿ ਸੋਈ।
ਨੁਖਾ ਬਿਲੋਕਤ ਹਰਖਤਿ ਹੋਈ।
ਹਰਿ ਗੁਵਿੰਦ ਬਰ ਇੰਦ ਮਨਿੰਦਾ।
ਪਿਤ ਸਮੀਪ ਪੌਢੇ ਸੁਖਕੰਦਾ ॥੧੪॥
ਮਹਾਂਦੇਵ ਨਿਜ ਘਰਹੁਂ ਸਿਧਾਰਾ।

[1]ਰੱਜਕੇ ਵੀ ਖਾਣਾ ਚਾਹੁੰਦੇ ਹਨ।

[1]ਛੋਲਿਆਂ ਦਾ ਆਟਾ ਤੇ ਗੁੜ ਆਦਿ ਜੋ ਮਿਲਾਕੇ ਘੋੜਿਆਂ ਨੂੰ ਦੇਂਦੇ ਹਨ।

[1]ਰਿਦੇ ਦੀ ਕਾਮਨਾ ਸਭ ਕਿਸੇ ਦੀ ਪੂਰਨ ਕਰਦੇ ਹਨ।

[1]ਬਿਚਾਰਕੇ।

ਸਭਿ ਕੁਟੰਬ ਹਿਤ ਪਠ੍ਯੋ ਅਹਾਰਾ।
ਮੋਹਨ ਅਪਰ ਮੋਹਰੀ ਦਾਤੂ।
ਖਾਨ ਪਾਨ ਸੁਪਤੇ ਹਰਖਾਤੂ ॥੧੫॥
ਅਪਰ ਸਿੱਖ ਸੰਗਤਿ ਨਰ ਨਾਰੀ।
ਬ੍ਰਿੰਦ ਮਸੰਦ ਕਰਤਿ ਜੇ ਕਾਰੀ।
ਦਾਸੀ ਦਾਸ ਸਭਿਨਿ ਸੁਖ ਪਾਏ।
ਨਿਜ ਨਿਜ ਥਾਨ ਸਕਲ ਸੁਪਤਾਏ ॥੧੬॥
ਜਾਮ ਜਾਮਨੀ ਜਾਗੇ ਨਾਥ।
ਮੋਹਨ ਮਾਤੁਲ ਲੀਨਸਿ ਸਾਥ।
ਸੌਚਾਚਾਰ ਕਰੇ ਬਿਧਿ ਸਾਰੀ।
ਪ੍ਰਥਮ ਨਹਾਇ ਕੂਪ ਕੇ ਬਾਰੀ ॥੧੭॥
ਸੁਧਾ ਸਰੋਵਰ ਜਾਇ ਸ਼ਨਾਨੇ।
ਪੁਨ ਪਹੁਚੇ ਹਰਿਮੰਦਿਰ ਥਾਨੇ।
ਬੈਠਤਿ ਭਏ ਸੁ ਸਭਾ ਸੁਧਾਰਿ।
ਗਾਵਨਿ ਲਗੇ ਸੁ ਆਸਾਵਾਰਿ ॥੧੮॥
ਬ੍ਰਿੱਧ ਜੁਤ ਆਇ ਗਯੋ ਗੁਰਦਾਸ।
ਬੈਠੇ ਬ੍ਰਿੰਦ ਮਸੰਦੈ ਪਾਸ।
ਉਮਰਸ਼ਾਹੁ, ਭਾਈ ਕੱਲਜਾਨ।
ਬਹੁ ਸਿਖ ਕਰਹਿਂ ਦਰਸ ਕੋ ਆਨਿ ॥੧੯॥
ਨੰਦ ਅਨੰਦ ਮੋਹਰੀ ਸੰਗਿ[1]।
ਸੰਸਰਾਮ ਜੁਤਿ ਰਿਦੇ ਉਮੰਗਿ।
ਆਇ ਸਭਾ ਦਰਬਾਰ ਲਗਾਈ[1]।
ਹੇਰਤਿ ਸੁਨਤਿ ਸਰਬ ਹਰਖਾਈ ॥੨੦॥
ਪ੍ਰਾਤ ਹੋਤਿ ਕੇ ਪਾਯੋ ਭੋਗ।
ਸਿਰ ਨਿਵਾਇ ਤਬਿ ਸਭਿਹੂੰ ਲੋਗ।
ਸ਼੍ਰੀ ਗੁਰੁ ਗ੍ਰਿੰਥ ਸਾਹਿਬ ਜਬਿ ਆਇਵ।
ਸਗਰੇ ਉਠਿ ਸਨਮਾਨ ਬਧਾਇਵ ॥੨੧॥
ਸ਼੍ਰੀ ਮੰਜੀ ਪਰ ਖੋਲਨਿ ਕੀਨਿ।
ਪਠਨਿ ਹੇਤੁ ਗੁਰੁ ਆਇਸੁ ਦੀਨਿ।
ਬ੍ਰਿੱਧ ਨੇ ਤਬਿ ਬਾਂਚੀ ਗੁਰ ਬਾਨੀ।
ਜਿਸ ਮਹਿਂ ਹੰਤਾ ਮਮਤਾ ਹਾਨੀ ॥੨੨॥

[1]ਮੋਹਰੀ ਜੀ (ਆਪਣੇ) ਪੁੱਤ੍ਰ ਅਨੰਦ ਜੀ ਨਾਲ।

[1]ਦਰਬਾਰ ਸਾਹਿਬ ਵਿਖੇ ਸਭਾ ਲਗਾਈ।

ਸ੍ਰੀ ਮੁਖਵਾਕ:
ਛੰਤੁ ॥
ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥
ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥
ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ॥
ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲਘਾਏ ॥
ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ॥
ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥

ਚੌਪਈ:

ਪਰਮੇਸ਼ੁਰ ਕੋ ਸੁਜਸੁ ਮਹਾਨਾ।
ਕੈ ਸੰਤਨਿ ਕੋ ਕੀਨਿ ਬਖਾਨਾ।
ਅਧਿਕ ਨੰਮ੍ਰਤਾ ਤਜਿਨਿ ਹੰਕਾਰ।
ਸੱਤਿਨਾਮ ਸਿਮਰਨ ਸੁਖਸਾਰ ॥੨੩॥
ਕਾਮ ਕ੍ਰੋਧ ਆਦਿਕ ਕੋ ਤਜਾਗਨਿ।
ਸ਼੍ਰੀ ਭਗਵੰਤ ਭਗਤਿ ਕੋ ਲਾਗਨਿ।
ਬਹੁ ਬੈਰਾਗ ਜਗਤ ਤੇ ਕਰਿਬੋ।
ਸੰਤਨਿ ਸੇਵਨਿ ਸ਼ਰਧਾ ਧਰਿਬੋ ॥੨੪॥
ਜਿਸ ਤੇ ਉਧਰਹਿ ਜੀਵਨਿ ਜਾਲ।
ਅਸ ਜਹਾਜ ਕੀਨਸਿ ਕਲਿ ਕਾਲ।
ਸੁਨਿ ਮੋਹਨਿ ਦਾਤੂ ਤਬਿ ਸ਼੍ਰੌਨ।
ਭਰੇ ਹਰਖ ਕੁਛ ਠਾਨੀ ਮੌਨਿ ॥੨੫॥
ਬਹੁਰ ਸਰਾਹਨਿ ਲਗੇ ਬਿਸਾਲਾ।
'ਸੋਢੀ ਪੰਥ ਸੁ ਕੀਨਿ ਉਜਾਲਾ।
ਦੋਨੋ ਕਰੇ ਮਹਾਂ ਉਪਕਾਰੇ।
ਜਿਸ ਤੇ ਕਲਿ ਮਹਿਂ ਮੰਦ ਉਧਾਰੇ ॥੨੬॥
ਧੰਨ ਬੈਠਿਬੋ ਗੁਰਤਾ ਗਾਦੀ।
ਜਿਸ ਤੇ ਹੋਹਿ ਅਨਿਕ ਅਹਿਲਾਦੀ।
ਸਰਬ ਗੁਰੁਨਿ ਕੋ ਸੁਜਸੁ ਪ੍ਰਕਾਸ਼ਾ।
ਬਿਸਥਾਰਜੋ ਸਭਿ ਮਹਿਂ ਚਹੁੰ ਪਾਸਾ ॥੨੭॥
ਗੁਰਬਾਨੀ ਇਕਠੀ ਦਰਸਾਵੈ।
ਪਢਹਿਂ ਲਿਖਹਿਂ ਸਿਖ ਸਨੈਂ ਸੁਨਾਵੈਂ।
ਅਵਨੀ ਮੰਡਲ ਗਿਰ ਲਗਿ ਸਾਗਰ[1]।
ਪੁਰਿ ਪੁਰਿ ਘਰ ਘਰ ਹੋਇ ਉਜਾਗਰ

[1]ਪਹਾੜ ਤੋਂ ਲੈ ਕੇ ਸਮੁੰਦ੍ਰ ਤੱਕ।

॥੨੮॥
ਹਰਿਮੰਦਿਰ ਤੀਰਥ ਗੁਰੁ ਕੇਰੋ।
ਇਨ ਪ੍ਰਤਾਪ ਨਿਤ ਵਧਹਿ ਵਧੇਰੋ।
ਚਹੁੰਦਿਸ਼ਿ ਕੇ ਨਰ ਸ਼ਰਧਾ ਧਰਿ ਧਰਿ।
ਨਿਰਮਲ ਹੋਹਿਂ ਸੁ ਮੱਜਨ ਕਰਿ ਕਰਿ'
॥੨੯॥
ਸ੍ਰੀ ਅਰਜਨ ਪੁਨ ਭਨਜੋ ਸੁਨਾਯੋ।
'ਕ੍ਰਿਪਾ ਤੁਮਾਰੀ ਤੇ ਬਨਿ ਆਯੋ।
ਭਈ ਇਕੱਤ੍ਰ ਸਕਲ ਗੁਰੁ ਬਾਨੀ।
ਸਿਰਜਜੋ ਤੀਰਥ ਕਲਮਲ ਹਾਨੀ ॥੩੦॥
ਗੁਰਿ ਸਿੱਖਨਿ ਕੋ ਭਯੋ ਅਧਾਰਾ।
ਹੋਹਿਂ ਭਵਿੱਖਜਤਿ ਬਿਖੈ ਅਪਾਰਾ[1]। [1]ਬਹੁਤ।
ਮਿਟਹਿ ਨ ਸਿੱਖੀ ਇਨਹੁ ਅਲੰਬ।
ਗੁਰੁ ਕੋ ਮਾਨਹਿਂ ਸਦਾ ਕਦੰਬ[1] ॥੩੧॥ [1]ਸਾਰੇ।
ਜੋ ਨਰ ਹਿਤ ਧਰਿ ਸੁਨਹਿਂ ਸੁਨਾਵੈਂ।
ਜਨਮ ਮਰਨ ਤਿਨ ਕੌ ਛੁਟਿ ਜਾਵੈ।
ਮਹਾਂ ਮਹਾਤਮ ਹੈ ਗੁਰੁ ਬਾਨੀ।
ਤਜਹਿਂ ਕਸ਼ਟ ਕੋ ਲਾਖਹੁਂ ਪ੍ਰਾਨੀ- ॥੩੨॥
ਸੁਨਿ ਗੁਰੁ ਮੁਖ ਤੇ ਹਰਖੇ ਸਾਰੇ।
ਕਰੇ ਸਰਾਹਨਿ ਸੁਜਸੁ ਉਚਾਰੇ।
ਜਾਮ ਦਿਵਸ ਤਹਿਂ ਬੈਠੇ ਆਯੋ।
ਪੁਨ ਸਭਿਹਿਨਿ ਤਹਿਂ ਸੀਸ ਨਿਵਾਯੋ
॥੩੩॥
ਉਠਿ ਗਮਨੇ ਪਰਦਛਨਾ ਧਾਰੇ।
ਲੀਨੇ ਸੰਗ ਆਪਨੇ ਸਾਰੇ।
ਬਹੁਰੋ ਵਹਿਰ ਪ੍ਰਕਰਮਾ ਫਿਰੇ।
ਪੌਰ ਦਰਸ਼ਨੀ ਬੰਦਨ ਕਰੇ ॥੩੪॥
ਤਹਿਂ ਤੇ ਚਲਿ ਨਿਜ ਘਰ ਕੋ ਆਏ।
ਮੋਹਨ ਆਦਿ ਸੰਗ ਸਮੁਦਾਏ।
ਥਾਨ ਬੈਠਿਬੇ ਕੋ ਤਹਿਂ ਗਏ।
ਸਰਬ ਜਥੋਚਿਤ ਥਲ ਥਿਰ ਭਏ ॥੩੫॥
ਬਹੁ ਸ੍ਵਾਦਨਿ ਜੁਤਿ ਬਨਜੋ ਅਹਾਰਾ।

ਧਰਿ ਧਰਿ ਥਾਰ ਸਭਿਨਿ ਕਹੁ ਖ੍ਵਾਰਾ।
ਕ੍ਰਿਸ਼ਨ ਚੰਦ ਆਦਿਕ ਤ੍ਰਿਪਤਾਏ।
ਮਹਾਂਦੇਵ ਪੁਨ ਚਲਿ ਕਰਿ ਆਏ ॥੩੬॥
ਮਿਲਿ ਬੈਠੇ ਸਗਰੇ ਇਕ ਥਾਨਾ।
ਕਰਹਿਂ ਪਰਸਪਰ ਬਾਕ ਬਖਾਨਾ।
'ਪ੍ਰਿਥੀਏ ਕਹਾਂ ਕਰਜੋ ਨਹਿਂ ਆਯੋ।
ਕਜੋਂ ਦੁਖ ਪਾਇ ਬਿਰੋਧ ਉਠਾਯੋ ॥੩੭॥
ਸ਼੍ਰੀ ਗੁਰੁ ਰਾਮਦਾਸ ਕੇ ਹਾਥ[1]।
ਦੇ ਗੁਰਤਾ ਕੋ ਕਰਜੋ ਸਨਾਥ।
ਅਪਰ ਜਤਨ ਤੇ ਕਜੋਂਹੁ ਨ ਪਾਵੈ।
ਕਜੋਂ ਅਬਿ ਲਗਿ ਬਡਿ ਕਪਟ ਕਮਾਵੈ ॥੩੮॥
ਅਬਿ ਕੇ ਬਿਛਰਜੋ ਮਿਲਹਿ ਨ ਕੈਸੇ।
ਆਗੈ ਸੰਤਤਿ ਰਹਿ ਹੈ ਤੈਸੇ।
ਨਹਿਂ ਕੁਛ ਸਮਝੀ ਭਾ ਮਤਿ ਮੰਦ।
ਮਿਲਜੋ ਨ ਐਸੇ ਕਾਜ ਬਿਲੰਦ' ॥੩੯॥
ਸ਼੍ਰੀ ਅਰਜਨ ਸਭਿ ਸਾਥ ਬਖਾਨੀ।
'ਅਘ ਕੋ ਕਰਤਿ ਰਹਜੋ ਛਲ ਸਾਨੀ।
ਹਰਿ ਗੁਵਿੰਦ ਕੇ ਮਾਰਨਿ ਕਾਰਨ।
ਕਰੇ[1] ਅਨਿਕ, ਕਿਯ ਗੁਰੂ ਉਬਾਰਨਿ ॥੪੦॥
ਤਊ ਬੇਨਤੀ ਹਮ ਨੇ ਕੀਨਿ।
ਨਹਿਂ ਮਾਨਜੋ ਮਨ ਮਹਾਂ ਮਲੀਨ।
ਤੁਰਕਨਿ ਪਾਸਿ ਪੁਕਾਰੂ ਗਯੋ।
ਕੁਛ ਨ ਬਸਾਇ ਤ ਬੈਠਤਿ ਭਯੋ ॥੪੧॥
ਲਿਖਿ ਅਰਦਾਸ ਪਠਜੋ ਪਕਵਾਨ।
ਪਿਖਿ ਕਹਿ -ਕਰੌਂ ਪਾਨ ਤਿਨ ਹਾਨਿ-।
ਅਬਿ ਤੇ ਹਮਨੇ ਤਜਾਗਨਿ ਕਰਜੋ।
ਮਿਲਜੋ ਨ, ਮਰਨੇ ਪਰਨੇ ਬਰਜੋ' ॥੪੨॥
ਸੁਨਿ ਕੁਕਰਮ ਕੋ ਸਗਰੇ ਨਿੰਦਹਿਂ।
ਕਪਟੀ ਕ੍ਰੋਧੀ ਕਲਹੀ ਬਿੰਦਹਿ[1]।
ਇੱਤਜਾਦਿਕ ਬਹੁ ਬਾਤਨਿ ਕਰਤੇ।

[1](ਜੀ ਨੇ) ਆਪਣੀ ਹੱਥੀਂ।

[1](ਛਲ) ਕੀਤੇ।

[1]ਜਾਣਦੇ ਹਨ।

ਸ਼੍ਰੀ ਅਰਜਨ ਕੋ ਸੁਜਸੁ ਉਚਰਿਤੇ ॥੪੩॥
ਪੁਨ ਅਹਾਰ ਸਭਿਹਿਨਿ ਕਹੁ ਦੀਨੋ।
ਮਹਾਂਦੇਵ ਹਿਤ ਧਾਰਿ ਪ੍ਰਬੀਨੋ।
ਸ਼੍ਰੀ ਅਰਜਨ ਜੁਤ ਮੇਲਿ ਜਿ ਸਾਰੋ।
ਜਾਇ ਕਰਯੋ ਤਿਹ ਸਦਨ ਅਹਾਰੋ ॥੪੪॥
ਦਿਨ ਪ੍ਰਤਿ ਨਈ ਪ੍ਰੀਤਿ ਉਪਜਾਵੈ।
ਬਿਨ ਜਾਨੇ ਨਿਜ ਦਯੋਸ ਬਿਤਾਵੈ[1]।
ਬਾਸੁਰ ਪੰਚ ਬਿਤੇ ਇਸ ਰੀਤਿ।
ਸਮ ਘਟਿਕਾ ਕੇ ਜਾਨਿਸਿ ਚੀਤ[1] ॥੪੫॥
ਨਿਜ ਨਿਜ ਸਦਨ ਜਾਨਿ ਕੋ ਸਾਰੇ।
ਹੁਇ ਕਰਿ ਬਹੁ ਬੇਬਸੇ ਉਚਾਰੇ।
'ਬਸਿ ਸਨੇਹ ਕੇ ਗਯੋ ਨ ਜਾਵਤਿ[1]।
ਨਿਸ ਦਿਨ ਬਸਿਬੇ ਪੁਰਿ ਉਮਾਹਤਿ'
॥੪੬॥
ਬਸਤ੍ਰ ਬਿਭੂਖਨਿ ਦੇ ਕਰਿ ਸੋਹਨ[1]।
ਕਰੇ ਬਿਸਰਜਨ ਮੁਹਰੀ ਮੋਹਨ।
ਸੰਸਰਾਮ ਕੇ ਸੰਗ ਅਨੰਦ।
ਸਭਿ ਕੇ ਉਰ ਉਪਜਾਇ ਅਨੰਦ ॥੪੭॥
ਤਿਮ ਦਾਤੂ ਕੋ ਦੀਨਸਿ ਦਾਤਿ।
ਦਾਰਾ ਸਹਤ ਹਰਖ ਧਰਿ ਗਾਤਿ।
ਹਰਿਗੁਵਿੰਦ ਸੰਗਿ ਕਰਿ ਕਰਿ ਪਜਾਰਿ।
ਮਿਲਹਿਂ ਤ੍ਰਿਯਾ ਗਨ ਬਾਰੰ ਬਾਰਿ ॥੪੮॥
ਨਿਜ ਘਰ ਕੋ ਗਮਨੇ ਮਗ ਮਾਂਹੀ।
ਸ਼੍ਰੀ ਅਰਜਨ ਕੋ ਅਧਿਕ ਸਰਾਹੀਂ।
'ਮ੍ਰਿਦੁਲ ਸੁਸ਼ੀਲ ਸਨੇਹ ਮਹਾਨੇ।
ਬਡੇ ਉਦਾਰ ਗਜਾਨ ਗੁਨਵਾਨੇ' ॥੪੯॥
ਸਭਿ ਖਡੂਰ ਮਹਿਂ ਉਤਰੇ ਜਾਈ।
ਗੋਇੰਦਵਾਲ ਗਏ ਅਗਵਾਈ।
ਕ੍ਰਿਸ਼ਨ ਚੰਦ ਧਨਵੰਤੀ ਦੋਊ।
ਪਿਖਤਿ ਕੁਟੰਬ ਹਿਤੂ ਨਿਜ ਸੋਊ ॥੫੦॥
ਅਸ਼ਟਦਿਵਸ ਪਾਛੇ ਸੋ ਰਹਯੋ।
ਬਹੁਰ ਚਲਨਿ ਕੋ ਚਿਤ ਮਹਿਂ ਚਹਯੋ।

[1]ਭਾਵ ਦਿਨ ਰਾਤ ਬੀਤਦੇ ਮਲੂਮ ਨਹੀਂ ਪੈਂਦੇ।
[1]ਪੰਜ ਦਿਨ ਇੱਕ ਘੜੀ ਵਾਂਙੂ ਲੰਘ ਗਏ।
[1]ਜਾਯਾ ਨਹੀਂ ਜਾਂਦਾ।
[1]ਸੁਹਣੇ।

ਬਜਾਹਿ ਦੋਹਤੇ ਕੋ ਹਰਖਾਨਾ।
ਖਰਚਜੋ ਵਿਗ ਤੇ ਦਰਬ ਮਹਾਨਾ ॥੫੧॥
ਕਰਜੋ ਜਥੋ ਚਿਤ ਤਬਹਿ ਬਿਸਰਜਨ।
ਭਯੋ ਸਨੇਹ ਅਛੇਹ ਦੁਹਨਿ ਮਨ।
ਮਿਲ ਪੁੱਤ੍ਰੀ ਸੰਗ ਬਾਰਹਿ ਬਾਰੀ।
ਮੌਂ[1] ਕੀ ਓਰ ਚਲੇ ਸੁਖਧਾਰੀ ॥੫੨॥

[1]ਮਉ ਪਿੰਡ।

ਅਪਰ ਸਿੱਖ ਸੰਗਤਿ ਜੇ ਆਏ।
ਜਥਾ ਜੋਗ ਸਭਿ ਬਿਦਾ ਕਰਾਏ।
ਉਤਸਵ ਏਵ ਬਜਾਹ ਕੋ ਹੋਵਾ।
ਪਠਹਿਂ ਸੁਨਹਿਂ ਸਿਖ ਤਿਨ ਦੁਖ ਖੋਵਾ
॥੫੩ ॥

ਇਤਿ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬਿਵਾਹ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋਂ ਅੰਸੂ ॥੧੫॥

## ੧੬. [ਪ੍ਰਿਥੀਏ ਨੇ ਸੁਲਹੀ ਨੂੰ ਸੱਦਿਆ]

੧੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੭

ਦੋਹਰਾ:

ਸ਼੍ਰੀ ਗੁਰੁ ਇਮ ਸੁਤ ਬਜਾਹ ਕੈ, ਲੀਨੋ ਸੁਜਸੁ ਬਿਲੰਦ।
ਜਾਚਕ ਜਹਿਂ ਕਹਿਂ ਕਹਤਿ ਭੇ, ਦੇਸ਼ ਬਿਦੇਸ਼ਨਿ ਬ੍ਰਿੰਦ ॥੧॥

ਚੌਪਈ:

ਲੋਕ ਹਜ਼ਾਰਹੁਂ ਉਤਸਵ ਦੇਖਾ।
ਸਭਿਹਿਨਿ ਕਉ ਭਾ ਮੋਦ ਵਿਸ਼ੇਖਾ।
ਜਿਤ ਜਿਤ ਦੇਸ਼ ਗਯੋ ਚਲਿ ਜੋਈ।
ਬਜਾਹ ਕਥਾ ਕਹੁ ਭਾਖਤਿ ਸੋਈ ॥੨॥
ਅਪਰ ਪ੍ਰਸੰਗ ਹਟੀ ਜੁ ਸਗਾਈ[1]।
ਇਸ ਤੇ ਭੀ ਕਹਿਂ ਗੁਰ ਬਡਿਆਈ।
ਆਜ ਸ਼ਾਹੁ ਕੋ ਮਹਾਂ ਦਿਵਾਨ।
ਜਿਸ ਕੀ ਮਾਨਹਿਂ ਆਨ ਜਹਾਨ ॥੩॥
ਫੇਰਜੋ ਤਿਸੀ ਸੁਤਾ ਕਾ ਨਾਤਾ।
ਕਹਿ ਬਹੁ ਰਹਜੋ ਨ ਮਾਨੀ ਬਾਤਾ।
ਇਕ ਦ੍ਵੈ ਬੇਰ ਪਠਾਏ ਲਾਗੀ।
ਨਹੀਂ ਲੀਨਿ, ਚਿਤ ਚਿੰਤਾ ਜਾਗੀ[1] ॥੪॥
ਦਰਬਦੇਨਿ ਕੋ ਕਹਜੋ ਘਨੇਰੇ।
-ਕਰੌਂ ਕਾਜ ਮੈਂ ਸ਼ਾਹੁ ਸੁ ਨੇਰੇ-।
ਤਊ ਨ ਸ਼੍ਰੀ ਅਰਜਨ ਮਨ ਮਾਨੀ।
ਜਾਨਜੋ -ਮੁਢਿ ਮਹਾਂ ਮਨਮਾਨੀ- ॥੫॥
ਕਰਿ ਹੰਕਾਰ ਜੁ ਬੋਲਿ ਬਿਗਾਰੀ[1]।
ਸਿੱਖਨਿ ਭਨੇ ਲਖੀ ਗੁਰੁ ਗਾਰੀ[1]।
ਕਰਜੋ ਅਨਾਦਰ ਨੀਚ ਸਮਾਨਾ।
ਮਾਨ ਮਹਾਨ ਠਾਨਤੋ ਮਾਨਾ[1] ॥੬॥
ਕੁਲ ਖੱਤ੍ਰੀਨਿ ਜਹਾਂ ਕਹਿਂ ਜੋਈ[1]।
ਹਾਨ ਭਈ ਚੰਦੂ ਕੀ ਸੋਈ[†]।

[1]ਜੋ ਮੰਙਣੀ ਮੋੜੀ (ਚੰਦੂ ਵਾਲੀ)।

[1]ਚੰਦੂ ਨੂੰ।

[1]ਹੰਕਾਰ ਨਾਲ ਜੋ ਬੋਲ ਵਿਗਾੜ ਕੀਤਾ।

[1]ਸਿੱਖਾਂ ਨੇ (ਆਪਣੇ ਗੁਰੂ ਨੂੰ) ਗਾਲ੍ਹੀ (ਦਿੱਤੀ) ਲਖਕੇ (ਗੁਰਾਂ ਨੂੰ) ਕਹਿ ਦਿੱਤਾ (ਕਿ ਨਾਤਾ ਨਾ ਲਓ) (ਅ) ਸਿੱਖਾਂ ਦੇ ਕਹੇ ਗੁਰੂ ਜੀ ਨੇ (ਗੁਰੂ ਘਰ ਨੂੰ ਓਹ) ਗਾਲ੍ਹੀ ਸਮਝੀ।

[1](ਚੰਦੂ ਨੇ) ਆਪ ਨੂੰ ਵੱਡਾ ਮੰਨਕੇ ਹੰਕਾਰ ਕੀਤਾ ਸੀ।

[1]ਖੱਤ੍ਰੀਆਂ ਦੀ ਕੁਲ ਜਿੱਥੇ ਕਿੱਥੇ ਜੋ ਹੈ।

[†]ਪਾ:-ਜੋਈ।

ਦਿੱਲੀ ਲਵਪੁਰਿ ਆਦਿਕ ਸਾਰੇ।
ਕਹੈਂ ਬਿਚਾਰੇਂ ਸਾਰ ਅਸਾਰੇ[1] ॥੭॥ — [1]ਭਲਾ ਬੁਰਾ ਵਿਚਾਰਕੇ ਕਹਿਨ ਲਗੇ।
ਸਿਖ ਸੰਗਤਿ ਭੇਜੀ ਅਰਦਾਸ।
ਤਿਨਹੁ ਕਹੀ ਮਾਨੀ ਲਖਿ ਦਾਸ।
ਸੋ[1] ਕਹਿ ਰਹ੍ਯੋ ਫਿਰੇ ਨਹੀਂ ਫੇਰੇ[2]। — [1]ਚੰਦੂ। [2]ਮੋੜੇ ਨਹੀਂ ਮੁੜੇ।
ਸੁਤ ਕੇ ਅਪਰ ਥਾਨ ਕਿਯ ਫੇਰੇ[1]' ॥੮॥ — [1]ਭਾਵ ਵਿਵਾਹ।
ਪ੍ਰਿਥੀਏ ਨਿਕਟ ਜਾਇ ਨਰ ਜੋਈ।
ਕਹੈ ਬਹੁਤ ਜੈਸੇ ਇਤ ਜੋਈ।
ਕੀਰਤਿ ਨਹੀਂ ਅਨੁਜ ਕੀ ਜਰੈ।
ਬਿਨਾਂ ਹੁਤਾਸਨ ਹੀਯੋ ਜਰੈ ॥੯॥
ਚਿਤਵਹਿ ਜਤਨ ਅਨੇਕ ਪ੍ਰਕਾਰਾ।
-ਕੁਛ ਨ ਸਰੀ ਦੁਸ਼ਮਨ ਸੋਂ ਕਾਰਾ।
ਦਿਨਪ੍ਰਤਿ ਵਧ੍ਯੋ ਅਨੰਦ ਬਿਲੰਦੂ।
ਜ੍ਯੋਂ ਸਾਗਰ ਪਿਖਿ ਪੂਰਨਿ[1] ਚੰਦੂ ॥੧੦॥ — [1]ਪੂਰਨਮਾਸ਼ੀ ਦਾ।
ਮੈਂ ਨਿਤ ਨਿਬਲ ਪਰ੍ਯੋ, ਦੁਖ ਪਰ੍ਯੋ।
ਸੁਤ ਪਿਤ ਮਹਿਂ ਤੇ ਏਕ ਨ ਮਰ੍ਯੋ।
ਗਹ੍ਯੋ ਨ ਗਯੋ ਸ਼ਾਹੁ ਢਿਗ ਗਯੋ[1]। — [1](ਮੇਰੇ) ਗਿਆਂ ਤੇ ਵੀ।
ਸੁਲਹੀ ਆਦਿ ਨ ਕੁਛ ਕਰਿ ਲਿਯੋ ॥੧੧॥
ਜਤਨ ਰਚੌਂ ਅਬ ਪ੍ਰਾਪਤਿ ਘਾਤਿ[1]। — [1]ਮੌਕਾ, ਦਾਉ।
ਜਿਸ ਤੇ ਹੋਇ ਸ਼ੱਤ੍ਰੁ ਕੋ ਘਾਤ।
ਸੁਲਹੀ ਸੋਂ ਲਿਖਿ ਕੈ ਇਕ ਵਾਰੀ।
ਮੰਗਵਾਵੌਂ ਇਸ ਥਲ ਅਸੁਵਾਰੀ[1] ॥੧੨॥ — [1]ਸੁਲਹੀ ਦੀ ਸਵਾਰੀ।
ਜੇ ਕਰਿ ਅਪਨੋ ਪ੍ਰਾਕ੍ਰਮ ਧਰੈ।
ਆਨਿ ਇਹਾਂ ਅਰਜਨ ਕੋ ਧਰੈ[1]। — [1]ਫੜੇ।
ਮਿਲਿ ਮਸਲਤਿ ਕਰਿ ਕੈ ਸੰਗ ਚੰਦੂ।
ਗਹੈ ਇਸੈ ਰਾਹੁ ਜਿਮ ਇੰਦੂ[1]- ॥੧੩॥ — [1]ਜਿਵੇਂ ਰਾਹੂ ਚੰਦ ਨੂੰ।
ਇਮ ਬਿਚਾਰਿ ਲਿਖਿਬੈ ਲਗਿ ਪਾਤੀ।
ਰਿਸ ਤੇ ਨਿਸ ਦਿਨ ਸੁਲਗਤਿ ਛਾਤੀ।
'ਲਿਖਿਤਮ ਪ੍ਰਿਥੀਆ ਮਲ ਸੁਨਿ ਮੀਤ।
ਚਿਤਵੌਂ ਚੀਤ ਨੀਤ ਕਰਿ ਪ੍ਰੀਤ ॥੧੪॥
ਸਕਲ ਕਾਜ ਕੀਨਸਿ ਤੈਂ ਮੋਰਾ।
ਇਹ ਨ ਭਯੋ ਕਬਿ ਰਿਪੁ ਮੁਖ ਮੋਰਾ[1]। — [1]ਸ਼ੱਤ੍ਰੂ ਦਾ ਮੁਖ ਤੈਂ ਕਦੇ ਨਹੀਂ ਮੋੜਿਆ।

ਤੈਂ ਅਰੁ ਮੈਂ ਮਿਲਿ ਕਰੇ ਉਪਾਯਾ।
ਨਹੀਂ ਅਨੁਜ ਤੇ ਗੁਰੁ ਪਦ ਪਾਯਾ[1] ॥੧੫॥ [1]ਗੁਰਿਆਈ ਦਾ ਮੁਰਾਤਬਾ ਨਾਂ ਲਿਆ।
ਮਿਹਰਬਾਨਗੀ ਚਾਹਤਿ ਤੋਰੀ।
ਕਬਹੁਂ ਦੇਹੁ ਰਿਪੁ ਧੀਰਜ ਤੋਰੀ[1]। [1]ਸ਼ੱਤ੍ਰੂ ਦਾ ਧੀਰਜ ਕਦੇ ਤੋੜ ਦਿਓ।
ਵਧਜੋ ਜਗਤਿ ਮੈਂ ਅਧਿਕ ਪ੍ਰਤਾਪੂ।
ਦੇਖਤਿ ਸੁਨਤਿ ਮੋਹਿ ਉਰ ਤਾਪੂ ॥੧੬॥
ਆਇ ਇਤਹੁਂ[1] ਕਰਿ ਕਾਜ ਹਮਾਰੇ। [1]ਇੱਥੇ।
ਦਿਹੁ ਗੁਰੁਤਾ, ਅਰਜਨ ਕੋ ਮਾਰੇ।
ਤੋ ਪਰ ਮੋਹਿ ਬਿਸਾਲ ਭਰੋਸਾ।
ਵਧਜੋ ਸ਼ੱਤ੍ਰੁ ਲਖਿ ਕੀਜਹਿ ਰੋਸਾ' ॥੧੭॥
ਇਮ ਲਿਖਿ ਦਿੱਲੀ ਪਠਿ ਹਲਕਾਰਾ।
'ਦੇਉਂ ਇਨਾਮ ਕਰਹੁ ਇਹੁ ਕਾਰਾ।'
ਸੁਨਿ ਤੂਰਨ ਗਮਨਜੋ ਮਗ ਮਾਂਹੂ।
ਪਹੁਂਚਜੋ ਪੁਰੀ ਮਹਾਨ ਉਮਾਹੂ ॥੧੮॥
ਮਿਲਜੋ ਸਲਾਮ ਕੀਨਿ ਹੁਇ ਦੀਨਿ।
ਪੁਨ ਪਾਤੀ ਸੁਲਹੀ ਕਰ ਦੀਨਿ।
ਖੋਲਤਿ ਪਠੀ ਸਖਾ ਕੇ ਕਰ ਕੀ।
ਸ੍ਰੀ ਅਰਜਨ ਕੀਰਤਿ ਉਰ ਕਰਕੀ[1] ॥੧੯॥ [1]ਚੁਭੀ।
-ਮੇਰੋ ਤ੍ਰਾਸ ਰਿਦੇ ਮਹਿਂ ਧਰਿ ਕੇ।
ਅਬਿਲੌਂ ਸ਼ੱਤ੍ਰੁ ਨ ਛਾਤੀ ਧਰਕੇ[1]? [1]ਵੈਰੀ ਦੀ ਛਾਤੀ ਨਹੀਂ ਧੜਕਦੀ?
ਬਡੋ ਹੋਨਿ ਨਿਸ਼ਫਲ ਹੈ ਮੋਰਾ।
ਸੁਖ ਨ ਸਖਾ, ਰਿਪੁ ਤੁੰਡ ਨ ਮੋਰਾ[1]- ॥੨੦॥ [1]ਮਿੱਤ੍ਰ ਨੂੰ ਸੁਖ ਨਹੀਂ ਤੇ ਵੈਰੀ ਦਾ ਮੂੰਹ ਨਾਂ ਮੋੜਿਆ।
ਚਿੰਤਤਿ ਚੀਤ ਚਾਰ ਕੋ ਬੋਲਾ[1]। [1]ਹਲਕਾਰੇ ਨੂੰ ਬੁਲਾਇਆ। [ਸੰਸ: ਚਾਰ:]
ਤਿਸ ਕੇ ਸਾਥ ਬਾਕ ਅਸ ਬੋਲਾ।
'ਮੁਝ ਦਿਸ਼ ਤੇ ਕਹੁ ਸਕਲ ਅਨੰਦ।
ਕਹਾਂ ਭਯੋ ਜੇ ਬਜਾਹਜੋ ਨੰਦ ॥੨੧॥
ਇਤ ਆਵੌਂ ਆਗਜਾ ਲੇ ਸ਼ਾਹੂ।
ਗੁਰ ਗਹਿਬੇ ਕੋ ਨਿਤ ਉਤਸਾਹੂ।
ਚੰਦੂ ਬਿਨ ਮੈਂ ਹੀ ਲਿਉਂ ਮਾਰਿ।
ਜੈਸੇ ਡਸੈ ਅਚਾਨਕ ਮਾਰ[1] ॥੨੨॥ [1]ਸਰਪ।

ਧੀਰ ਧਰੋ, ਆਯਹੁ ਮੁਝ ਜਾਨਿ।
ਕਰੌਂ ਕਾਜ ਸੁਨਿ ਸਖਾ ਸੁਜਾਨਿ !
ਕੇਚਿਤ ਦਿਨ ਮੈ ਦੇਖੌਂ ਆਈ।
ਅਰਜਨ ਹਤਿ[1], ਦੈ ਹੌਂ ਗੁਰਿਆਈ ॥੨੩॥ [1]ਮਾਰਕੇ।
ਤਬਿ ਮੇਰੇ ਮਨ ਉਪਜਹਿ ਸ਼ਾਂਤੀ।
ਜਬਿ ਤੇਰੇ ਸ਼ੱਤ੍ਰ ਹੁਇ ਸ਼ਾਂਤੀ[1]।' [1]ਨਾਸ਼।
ਇਮ ਲਿਖਿ ਕਰਿ ਦੀਨਸਿ ਕਰ ਪਾਤੀ।
ਲਖਹਿ ਨ ਮੂਰਖ ਅਪਨਿ ਨਿਪਾਤੀ[1] ॥੨੪॥ [1]ਆਪਣਾ ਅੰਤ।
ਲੇ ਕਰਿ ਚਾਰ ਚਲਯੋ ਤਤਕਾਲਾ।
ਜਹਿਂ ਪ੍ਰਿਥੀਆ ਅੰਤਰ ਤੇ ਕਾਲਾ।
ਸਖਾ ਲਿਖੇ ਕੋ ਪਠਿ ਹਰਖਾਯੋ।
ਛੁਧਿਤ ਅਧਿਕ[1] ਜਨੁ ਭੋਜਨ ਖਾਯੋ ॥੨੫॥ [1]ਬਹੁਤ ਭੁੱਖੇ ਨੇ।
-ਅਬਿ ਕੇ ਆਏ ਜਯੋਂ ਕਯੋਂ ਕਰਿ ਕੇ।
ਹਤੌਂ ਅਨੁਜ ਕੋ ਨਿਤ ਉਰ ਕਰਕੇ[1]। [1]ਛਾਤੀ ਵਿਚ ਰੜਕਦਾ ਹੈ।
ਗੁਰਤਾ ਗਾਦੀ ਕੋ ਲੇ ਕਰਿ ਮੈਂ।
ਤਬਿ ਸਭਿ ਕਿਛ ਪ੍ਰਾਪਤਿ ਮਮ ਕਰ ਮੈਂ- ॥੨੬॥
ਬਹੁਰ ਚਾਰ ਨੇ ਬਾਕ ਉਚਾਰਾ।
'ਕੀਜਹਿ ਤਯਾਰਿ ਤੁਰੰਗਨਿ ਚਾਰਾ[1]। [1]ਸੁੰਦਰ।
ਅੰਨਜ ਘ੍ਰਿੱਤ ਸੰਚਹੁ ਸਮੁਦਾਯਾ।
ਸੁਲਹੀ ਕਹਯੋ ਬਡੀ ਕਰਿ ਦਾਯਾ ॥੨੭॥
-ਤੋਹਿ ਸਮੀਪ ਆਇ ਹੈਂ ਪੂਰਬ।
ਕਰਹਿਂ ਕਾਜ ਬਲ ਸਾਥਿ ਅਪੂਰਬ-।
ਕਾਗਦ ਲਿਖਯੋ ਸੁ ਖੋਲਿ ਪਠਾਵਾ[1]। [1]ਪੜ੍ਹਿਓਸੁ।
ਤਬਿ ਖ਼ਾਤਰ ਕਰਿ ਮੋਹਿ ਪਠਾਵਾ[1] ॥੨੮॥ [1]ਸੱਦ ਘਲਿਆ।
ਆਯੋ ਹੀ ਜਾਨਹੁ ਨਿਜ ਤੀਰ[1]। [1]ਪਾਸ।
ਨਹਿਂ ਅਟਕਹਿ ਜਿਮ ਛੂਟਯੋ ਤੀਰ।
ਤੁਵ ਹਿਤ ਤੇ ਨਿਜ ਸੈਨ ਸਕੇਲੇ[1]। [1]ਤੇਰੇ ਲਈ ਅਪਣੀ ਫੌਜ ਕੱਠੀ ਕਰਕੇ।
ਸ਼ੱਤ੍ਰ ਹਤਹਿ ਕਰੀ ਜਿਮ ਕੇਲੇ[1]' ॥੨੯॥ [1]ਹਾਥੀ ਜਿਵੇਂ ਕੇਲੇ ਨੂੰ ਨਾਸ਼ ਕਰਦਾ ਹੈ।
ਹਲਕਾਰੇ ਤੇ ਸੁਨਿ ਸਭਿ ਬਾਤਿ।

ਮਨਹੁ ਸ੍ਵੇਦਿ ਤਨੁ ਲਾਗੀ ਬਾਤ[1]। [1]ਮੁੜ੍ਹਕੇ ਆਏ ਸ੍ਰੀਰ ਨੂੰ ਮਾਨੋਂ ਹਵਾ ਲੱਗੀ ਭਾਵ ਠੰਢ ਪੈ ਗਈ।

ਬੀਸ ਰਜਤਪਣ ਦੀਨਿ ਇਨਾਮੂ।
-ਕਰਹਿ ਕਾਜ ਸੁਲਹੀ ਜਿਸ ਨਾਮੂ- ॥੩੦॥
ਨਿਸ਼ਚੇ ਧਰੇ ਪ੍ਰਤੀਖਨਿ ਕਰੀ।
ਹਤੌਂ ਸ਼ੇਰ, ਜਿਮ ਚਾਹੇ ਕਰੀ[1]। [1]ਜਿਵੇਂ ਹਾਥੀ ਸ਼ੇਰ ਨੂੰ ਮਾਰਿਆ ਚਾਹਵੇ।
ਸੰਚਨਿ ਲਗ੍ਯੋ ਤ੍ਰਿਣਨਿ ਅਰੁ ਅੰਨੁ।
ਬਸਹਿਂ ਸਮੀਪ ਗ੍ਰਾਮ ਜੇ ਅੰਨ[1] ॥੩੧॥ [1]ਹੋਰ।
ਤਿਸ ਆਗਵਨ ਚਿਤਹਿ ਦਿਨ ਰਾਤੀ।
ਜਾਨੈ ਅਨੁਜ ਦੁਖਦ ਆਰਾਤੀ[1]। [1]ਵੈਰੀ।
ਸੁਲਹੀ ਜਬਿ ਦਿੱਲੀ ਮਹੁਂ ਗਾਜਾ[1]। [1]ਗੱਜਿਆ।
'ਪਰੌਂ ਰਿਪੁਨਿ ਜਿਮ ਗਿਰ ਪਰਗਾਜਾ[1]' ॥੩੨॥ [1]ਪਰਬਤ (ਉਤੇ) ਬਿਜਲੀ।
ਸੰਗਤਿ ਮਹਿਂ ਬ੍ਰਿਤੰਤ ਬਿਸਤਰਾ।
'ਬੋਲ੍ਯੋ ਤੁਰਕ ਬੁਰੀ ਹੀ ਤਰਾ।'
ਮਿਲਿ ਕਰਿ ਸਭਿਨਿ ਲਿਖੀ ਅਰਦਾਸ।
'ਮਸਤਕ ਟੇਕ੍ਯੋ ਜੇ ਗਨ ਦਾਸ ॥੩੩॥
ਪ੍ਰਿਥੀਏ ਕੇ ਪ੍ਰੇਰੇ ਇਤਿ ਸੁਲਹੀ।
ਜਿਮ ਬੋਲ੍ਯੋ ਹਮਨੇ ਸੁਧਿ ਲਹੀ।
-ਕੇਚਿਤ ਬਾਸੁਰ ਮਹਿਂ ਇਸ ਦੇਸ਼।
ਆਇ ਗਹਾਵੌਂ ਦੇਉਂ ਨਿਦੇਸ਼[1]- ॥੩੪॥ [1]ਆਗਿਆ ਦੇਕੇ।
ਰਾਵਰ ਜਤਨ ਕਰਹੁ ਜਿਮ ਬਨਿ ਹੈ[1]। [1]ਜਿਸ ਤਰ੍ਹਾਂ ਬਨ ਪਵੇ।
ਕੈ ਪੁਰਿ ਛੋਰ ਬਸਹੁ ਜਿਤ ਬਨ ਹੈ[1]। [1]ਬਨ ਵਿਚ।
ਕੈ ਮਿਲਿ ਜਾਹੁ ਸਾਥਿ ਬਡ ਭ੍ਰਾਤਾ।
ਲਿਖ੍ਯੋ ਜੁ ਹਮ ਯਾਂ ਮਹਿਂ ਨਹਿਂ ਭ੍ਰਾਤਾ[1] ॥੩੫॥ [1]ਸੰਸਾ।
ਜਹਾਂਗੀਰ ਤੇ ਕਰਹਿ ਬਹਾਨਾ।
ਚਹੈ ਤੁਮਾਰੇ ਪ੍ਰਾਨਨ ਹਾਨਾ।'
ਇਮ ਸੰਗਤਿ ਲਿਖਿ ਪਾਤੀ ਪਠੀ।
ਗੁਰ ਢਿਗ ਪਹੁੰਚੀ ਖੋਲਤਿ ਪਠੀ ॥੩੬॥
ਹੁਤੇ ਮਸੰਦ ਕਿਤਿਕ ਗੁਰੁ ਤੀਰ।

ਸੁਨਤਿ ਬਾਤਿ ਜਨੁ ਲਾਗਜੋ ਤੀਰ।
ਸਤਿਗੁਰੂ ਪਠਿ ਰਹਿਗੇ ਅਰੁਗਾਈ[1]। — [1]ਚੁੱਪ।
ਹੁਤੇ ਸਮੀਪ ਗਿਰਾ ਸਭਿ ਗਾਈ[1†] ॥੩੭॥ — [1]ਸਭ ਨੇ ਕਹੀ। †ਪਿਛਲੇ ਅੰਕ ੧੪ ਤੋਂ ਇਥੋਂ ਤਕ, ਦੋ ਦੋ ਤੁਕਾਂ ਦੇ ਤੁਕਾਂਤ ਇਕੋ ਜੇਹੇ ਦੋ ਦੋ ਅੱਖਰਾਂ ਦੇ ਰੱਖਕੇ ਵੱਖੋ ਵੱਖਰੇ ਅਰਥ ਵਰਤਕੇ ਕਵੀ ਜੀ ਨੇ ਆਪਣੀ ਕੋਸ਼ ਪ੍ਰਬੀਨਤਾ ਦੀ ਚਿੱਤ੍ਰਕਾਰੀ ਕੀਤੀ ਹੈ।

‘ਬਡੋ ਕੁਸੂਤ ਬਨੈ ਇਮ ਹੋਏ।
ਬੈਰੀ ਕਰਹਿ ਆਨਿ ਕਰਿ ਢੋਏ[1]। — [1]ਸਮੀਪਤਾ ਭਾਵ ਵਾਰ।
ਬਿਨਾ ਉਪਾਇ ਨ ਮਿਟਿ ਹੈ ਬਜਾਧੀ।
ਹੁਇ ਅਸਾਧ ਭੀ ਲੇਵੈ ਸਾਧੀ[1] ॥੩੮॥ — [1]ਨਾ ਸਾਧਣ ਯੋਗ ਵੀ ਉਪਾਉ ਨਾਲ ਸਾਧ ਲਈਦੀ ਹੈ।
ਚੰਦੂ ਸੁਲਹੀ ਸ਼ਾਹੁ ਅਗਾਰੀ।
ਵਧੇ ਬਡੇ ਅਫਰੇ ਹੰਕਾਰੀ।
ਤਿਨ ਸੋਂ ਮਿਲਹੁ ਪ੍ਰੀਤ ਉਪਜਾਇ।
ਬੈਰ ਜੁ ਬਧਜੋ ਸ਼ਾਂਤਿ ਹੁਇ ਜਾਇ ॥੩੯॥
ਨਾਂਹਿ ਤ ਲੀਜਹਿ ਆਪ ਬਿਚਾਰੀ।
ਮਿਲਿ ਮਿਲਿ ਕਰੈ ਸ਼ਾਹੁ ਢਿਗ ਚਾਰੀ[1]। — [1]ਚੁਗਲੀ।
ਜਜੋਂ ਕਜੋਂ ਕਰਹਿ ਰਿਸਾਵਹਿ ਸ਼ਾਹੂ।
ਬਿਗਰਨਿ[1] ਹਿਤ ਪਹੁੰਚੈ ਤੁਮ ਪਾਹੂ’ ॥੪੦॥ — [1]ਬਿਗਾੜ ਕਰਨ ਲਈ।
ਸੁਨਿ ਮਸੰਦ ਕਮ ਦਿਲ ਕੀ ਬਾਨੀ।
ਕੀਨ ਮੌਨ ਗੁਰ ਕਛੁ ਨ ਬਖਾਨੀ।
ਪੁਨਹੁ ਕਹਜੋ ‘ਸ਼੍ਰੀ ਗੁਰੂ ! ਸੁਨੀਜੈ।
ਤੁਰਕ ਰਾਜ ਬਡ ਬਲੀ ਲਖੀਜੈ ॥੪੧॥
ਹਿੰਦੁਨਿ ਕੋ ਮੀਤ ਮਾਨੈਂ ਥੋਰਾ[1]। — [1]ਭਾਵ ਹਿੰਦੂਆਂ ਦੇ ਮਤ ਨੂੰ ਨਹੀਂ ਮੰਨਦਾ।
ਪੁਨ ਸੁਲਹੀ ਪਾਪੀ ਬਡ ਘੋਰਾ।
ਆਗੇ ਆਇ ਜਨਾਜੋ ਜੋਰ।
ਨਿਕਸੇ ਆਪ ਵਡਾਲੀ ਓਰ ॥੪੨॥
ਹਮਰੋ ਕਹਿਨੋ ਈ ਬਨਿ ਆਵੈ।
ਕਰਹੁ ਆਪ ਜੈਸੇ ਮਨ ਭਾਵੈ।
ਤੁਮ ਸੁਖ ਤੇ ਸੁਖ ਸਦਾ ਹਮਾਰੇ।
ਹੋਨਿ ਸ਼ੁਭਾਸ਼ੁਭ ਕੀਨਿ ਉਚਾਰੇ ॥੪੩॥
ਤੂਸ਼ਨਿ ਕਰਨਿ ਸਮੋ ਅਬਿ ਨਾਂਹੀ।
ਪੂਰਬ ਜਤਨ ਸਕਲ ਬਨਿ ਜਾਹੀ।

ਬਨਹਿ ਨਹੀਂ ਤਤਕਾਲ ਉਪਾਇ।
ਖਨਹਿ ਕੂਪ ਕਿਮ ਆਗ ਲਗਾਇ[1] ॥੪੪॥
ਸੋਚਤਿ ਜਲ ਸਗਰੋ ਬਹਿ ਜਾਏ।
ਸਰਹਿ ਕਹਾਂ ਪੁਨ ਸੇਤੁ[1] ਬੰਧਾਏ।'
ਸ਼੍ਰੀ ਅਰਜਨ ਸੁਨਿ ਕੀਨਿ ਬਖਾਨਾ।
'ਚਿਤ ਮਹਿਂ ਚਿੰਤ ਨ ਕਰੋ ਮਹਾਨਾ ॥੪੫॥
ਹੋਨ ਹਾਰ ਆਵੱਸ਼ਜਕ[1] ਹੋਇ।
ਬੁਧਿ ਤੇ ਬਲ ਤੇ ਮਿਟਹਿ ਨ ਸੋਇ।
ਸ਼੍ਰੀ ਕਰਤਾਰ ਕਿਯੋ ਜਿਮ ਭਾਣਾ।
ਸੋ ਕੈਸਿਹੁਂ ਨਿਸ਼ਫਲ ਨਹਿਂ ਜਾਣਾ ॥੪੬॥
ਜੋ ਪਰਮੇਸ਼ੁਰ ਕਰਜੋ ਨ ਚਾਹੈ।
ਹੋਇ ਨ ਸੋ, ਨਰ ਕਿਤੋ ਉਮਾਹੈ।
ਅਸ ਮਨ ਜਾਨਿ ਕਰਹੁ ਭਰਵਾਸਾ।
ਦੇਖਹੁ ਜੈਸੇ ਹੋਇ ਤਮਾਸ਼ਾ' ॥੪੭॥

[1]ਅੱਗ ਲੱਗੀ ਤੇ ਕਿਵੇਂ ਖੂਹ ਪੁਟਾਂਗੇ।
[1]ਬੰਨ੍ਹ। ਪੁਲੀ।
[1]ਜ਼ਰੂਰ ਹੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਲਹੀ ਕੋ' ਪ੍ਰਸੰਗ ਬਰਨਨੰ ਨਾਮੁ ਖੋੜਸਮੋਂ ਅੰਸੂ ॥੧੬॥

## ੧੭. [ਸੁਲਹੀ ਚੜ੍ਹਕੇ ਆਇਆ]

੧੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੮

ਦੋਹਰਾ:

ਚਿਤਵਤਿ ਕਾਰਜ ਅਨਿਕ ਕੋ, ਸੁਲਹੀ ਚਹਤਿ ਪਜਾਨ।
ਗਮਨਜੋ ਸ਼ਾਹ ਸਮੀਪ ਤਬਿ, ਤਸਲੀਮਾਤ ਬਖਾਨ ॥੧॥

ਚੌਪਈ:

ਜਬਿ ਅਵਕਾਸ਼ ਕਹਨਿ ਕੋ ਪਾਯੋ।
ਤਬਿ ਸੁਲਹੀ ਕਰ ਜੋਰਿ ਅਲਾਯੋ।
'ਮਾਝੇ ਦੇਸ਼ ਚਹਤਿ ਮੈਂ ਗਯੋ।
ਕਛੂ ਕਾਰ ਤਹਿਂ ਅਫਤਰ[1] ਭਯੋ† ॥੨॥
ਸ਼੍ਰੀ ਅਰਜਨ ਜਗ ਗੁਰੂ ਕਹਾਵੈ।
ਕਹਿ ਲੋਕਨਿ ਕੋ ਸੋ ਬਿਗਰਾਵੈ।
ਦੇਸ਼ ਮਾਮਲਾ ਦੇਤਿ ਬਿਗਾਰੇ।
ਨਰ ਹਜ਼ਾਰ ਹੀ ਤਿਸ ਅਨੁਸਾਰੇ ॥੩॥
ਬਿਗਰਜੋ ਸਰਬ ਜਾਇ ਸੁਧਰਾਊਂ[1]।
ਦੇ ਕਰਿ ਜੋਰ ਆਪ ਮੈਂ ਲਜਾਊਂ।
ਮੋ ਬਿਨ ਗਏ ਦਰਬ ਨਹਿਂ ਆਵੈ।
ਅਪਰ ਨ ਬੁਧਿ ਬਲ ਕਰਿ ਕੋ ਲਜਾਵੈਂ ॥੪॥
ਸੁਨਤਿ ਸ਼ਾਹੁ ਕੀਨਸਿ ਫੁਰਮਾਨ।
'ਜਾਇ ਕਰੋ ਧਨ ਕਾਜ ਮਹਾਨ।
ਤੂਰਨਿ ਹੀ ਹਟਿ ਕਰਿ ਇਤ ਆਵਹੁ।
ਸੈਨ ਸੰਗ ਲੇ ਕਰਿ ਚਢਿ ਜਾਵਹੁ' ॥੫॥
ਸੁਲਹੀ ਲਈ ਸ਼ਾਹੁ ਕੀ ਆਇਸੁ।
ਹਰਖਤਿ ਉਰ ਨਿਜ ਘਰ ਕੋ ਆਇ ਸੁ।
ਕਰਿ ਬਿਚਾਰ ਚੰਦੂ ਢਿਗ ਗਯੋ।
ਮਿਲਿ ਸਲਾਮ ਕਰਿ ਬੈਠਤਿ ਭਯੋ ॥੬॥
'ਸੁਨਹੁ ਦਿਵਾਨ ਬਾਕ ਅਸ ਮੋਰਾ।
ਏਕ ਕਾਜ ਭਾ ਮਮ ਅਰੁ ਤੋਰਾ।
ਜਿਨਹਿ ਹਟਾਵਨਿ ਕੀਨਸਿ ਨਾਤਾ।

[1]ਅਬਤਰ = ਖ਼ਰਾਬ। †ਪਾ:-ਅਫਰਤੀ।

[1]ਸਧਾਰਾਂ।

ਸੋ ਮੇਰੋ ਬੈਰੀ ਬੱਖਜਾਤਾ ॥੭॥
ਮੈਂ ਅਬਿ ਜਾਤਿ ਗਹੌਂ ਕੈ ਮਾਰੌਂ।
ਨਹੀਂ ਕੁਸ਼ਲ ਯੁਤ ਤਜਾਗ ਸਿਧਾਰੋਂ[1]।
ਸ਼ਾਹੁ ਸਮੀਪ ਸਹਾਇਕ ਰਹੀਅਹਿ।
ਤਿਸ ਕੇ ਦੋਸ਼, ਮੋਰ ਗੁਨ ਕਹੀਯਹਿ ॥੮॥
ਤੋਹਿ ਬੈਰ ਕੋ ਲੇ ਕਰਿ ਆਊਂ।
ਤੌ ਮੈਂ ਸੁਲਹੀ ਨਾਮ ਕਹਾਊਂ।
ਮਾਝੇ ਦੇਸ਼ ਬਿਖੈ ਮਮ ਫੇਰਾ।
ਤਹਿਂ ਕਜਾ ਕਾਜ ਕਰੌਂ ਨਹਿਂ ਤੇਰਾ? ॥੯॥
ਨਾਤਾ ਫਿਰਜੋ ਮੋਹਿ ਦੁਖ ਲਾਗਾ।
ਗਹੌਂ ਜਾਇ ਕਰਿ ਜੇ ਨਹਿਂ ਭਾਗਾ।'
ਸੁਨਿ ਚੰਦੂ ਹਰਖਜੋ ਸੁਖ ਭਯੋ।
ਨਿਬਹੀ ਜਤਨ ਸ਼ੱਤ੍ਰ ਮਰਿ ਗਯੋ ॥੧੦॥
ਜਿਮ ਕੋ ਸਰਪ ਗਹਜੋ ਨਹਿਂ ਜਾਈ।
ਨਕੁਲ[1] ਅਚਾਨਕ ਲੇ ਤਿਸ ਘਾਈ।
ਕਹਤਿ ਭਯੋ 'ਮੈਂ ਬਨੋ ਸਹਾਇ।
ਲਿਹੁ ਮਮ ਦਿਸ਼ਿ ਤੇ ਅਬਿ ਸਿਰੁਪਾਇ'
॥੧੧॥
ਇਮ ਕਹਿ ਬਸਤ੍ਰ ਮੋਲਿ ਬਹੁ ਕੇਰੇ।
ਦੇਤਿ ਭਯੋ ਹਰਖਾਇ ਘਨੇਰੇ।
ਕਰਜੋ ਬਿਸਰਜਨ ਧੀਰਜ ਦੈ ਕੈ।
ਸੁਲਹੀ ਚਢਜੋ ਸੈਨ ਸੰਗ ਲੈਕੈ ॥੧੨॥
ਦਿੱਲੀ ਕੀ ਸੰਗਤਿ ਲਖਿ ਪਾਯੋ।
ਦੇ ਅਰਦਾਸਿਕ ਦੂਤ[1] ਪਠਾਯੋ।
'ਤੂਰਨ ਨਿਸ ਦਿਨ ਗਮਨਤਿ ਜੱਯੈ।
ਸ਼੍ਰੀ ਅਰਜਨ ਕੋ ਸਕਲ ਸੁਨੱਯੈ' ॥੧੩॥
ਧਾਇ ਪੰਥ ਹਲਕਾਰਾ ਆਯੋ।
ਸ਼੍ਰੀ ਸਤਿਗੁਰ ਕੋ ਸਕਲ ਸੁਨਾਯੋ।
ਲੇਕਿਰ ਹਾਥ ਪਠੀ ਅਰਦਾਸ।
'ਲਿਖਤੁਮ ਸਭਿਹੀ ਸੰਗਤਿ ਦਾਸ ॥੧੪॥
ਅਬਿ ਸੁਲਹੀ ਮਗ ਕੀਨਿ ਪਯਾਨਾ।
ਆਯਹੁ ਤੁਮ ਦਿਸ਼ਿ ਅਧਿਕ ਰਿਸਾਨਾ।

[1]ਸੁਖ ਨਾਲ ਛੱਡਕੇ ਨਹੀਂ ਆਵਾਂਗਾ।

[1]ਨਿਉਲਾ।

[1]ਇਕ ਹਲਕਾਰਾ।

ਸ੍ਰੀ ਪ੍ਰਭੁ ਹੋ ਸਮਰਥ ਸਭਿ ਭਾਂਤੀ।
ਹਮਰੀ ਤੋ ਪਿਖਿ ਧਰਕਤਿ ਛਾਤੀ ॥੧੫॥
ਸ਼ਾਹੁ ਸਮੀਪੀ ਹੋਏ ਦੁਸ਼ਟ।
ਗੁਰੁ ਸੋਂ ਕਰਹਿਂ ਨ ਕਾਜ ਅਨਿਸ਼ਟ[1]। [1]ਕਿਤੇ ਗੁਰਾਂ ਨਾਲ ਕੋਈ ਬੁਰਾ ਵਰਤਾਉ ਨਾ ਕਰਨ।
ਹਮਰੋ ਜੋਰ ਕਰਨਿ ਸੁਧਿ ਕੇਰੋ।
ਸੋ ਕਰਿ ਪਠੀ ਤੁਰਤ ਗਨ ਚੇਰੋ[1]' ॥੧੬॥ [1]ਸਾਰੇ ਦਾਸਾਂ ਨੇ।
ਸ੍ਰੀ ਅਰਜਨ ਪਠਿ ਕਰਿ ਅਰਦਾਸ।
ਕਰੀ ਮੋਨ ਬੈਠੇ ਸਿਖ ਪਾਸਿ।
ਬ੍ਰਿੰਦ ਮਸੰਦ ਸਭਿਨਿ ਕੋ ਚਿੰਤਾ।
ਸ੍ਰੀ ਗੁਰੁ ਕੋ ਨਹਿਂ ਲਖਹਿਂ ਬ੍ਰਿਤੰਤਾ ॥੧੭॥
ਤਬਿ ਸਭਿਹਿਨਿ ਕਰ ਜੋਰਿ ਬਖਾਨਾ।
'ਪ੍ਰਭੁ ਜੀ ਕੌਨਿ ਜਤਨ ਅਬਿ ਠਾਨਾ?
ਜਿਸ ਤੇ ਬੈਠੇ ਨਿਸ਼ਚਲ ਹੋਇ।
ਆਵਤਿ ਚਲ੍ਯੋ ਮਹਾਂ ਰਿਪੁ ਜੋਇ ॥੧੮॥
ਹਮਰੋ ਧੀਰਜ ਹੋਤਿ ਬਿਨਾਸੀ।
ਕਜਾ ਸੋ ਕਰਹਿ ਆਨਿ ਕਰਿ ਪਾਸੀ।
ਕੁਛ ਸੈਨਾ ਕੋ ਨਾਂਹਿ ਨ ਜੋਰ।
ਜਿਸ ਤੇ ਸਮੁਖ ਜੰਗ ਦੇਂ ਜੋਰ ॥੧੯॥
ਤੁਮ ਭ੍ਰਾਤਾ ਜੇਸ਼ਟ ਕੋ ਮੀਤ[1]। [1]ਭਾਵ ਸੁਲਹੀ।
ਨਹਿਂ ਦੇਖਤਿ ਕੁਛ ਨੀਤ ਅਨੀਤਿ।
ਆਗਲਿ ਬਾਰ ਆਇ ਰਿਸ ਭਰ੍ਯੋ।
ਨੀਠਿ ਨੀਠਿ ਤਬਿ ਮੋਰਨ ਕਰ੍ਯੋ ॥੨੦॥
ਸ਼ਾਹੁ ਨ ਤੁਮ ਸੋਂ ਬਿਗਰ੍ਯੋ ਚਹੈ।
ਤਊ ਦੁਸ਼ਟ ਏ ਨਿਤਿ ਢਿਗ ਰਹੈਂ।
ਤੁਮ ਦਿਸ਼ਿ ਅਨਿਕ ਤੁਫਾਨ ਉਠਾਵਹਿ।
ਕਹਿ ਕਹਿ ਅਧਿਕ ਸਦਾ ਬਿਗਰਾਵਹਿ ॥੨੧॥
ਆਪਿ ਕਰੀ ਤੂਸ਼ਨਿ ਕਿਸ ਕਾਰਨਿ।
ਧ੍ਰਿਤਿ ਹਮ ਲਹੈਂ ਸੁ ਕਰਹੁ ਉਚਾਰਨਿ।
ਬੁਰਾ ਕਰਨਿ ਬੈਰੀ ਢਿਗ ਆਵਤਿ।
ਨਹਿਂ ਉਪਾਉ ਤੁਮ ਕਛੂ ਬਨਾਵਤਿ ॥੨੨॥
ਜਿਮ ਕੂਕਰ ਤੇ ਤ੍ਰਾਸਤ ਹਰਨ[1]। [1]ਡਰਦਾ ਹੈ ਹਰਨ।

ਤਿਮ ਹਮਰੀ ਗਤਿ ਹੈ ਤੁਮ ਸ਼ਰਨਿ।
ਸ਼੍ਰੀ ਸਤਿਗੁਰੂ ਕਰਿ ਲੇਹੁ ਮਿਲਾਪ।
ਕੈ ਤਜਿ ਥਾਨ ਚਲਹੁ ਕਿਤ ਆਪਿ ॥੨੩॥
ਐਸੀ ਹੋਇ ਨ ਜੇ ਚਲਿ ਆਵੈ।
ਕਰਹਿ ਸ਼ੱਤ੍ਰਤਾ ਗਹਿ ਲੇ ਜਾਵੈ।
ਤਬਿ ਸਭਿ ਬਿਧਿ ਹੀ ਮੁਸ਼ਕਲ ਬਨੇ।
ਸ਼ਾਹੁ ਸਮੀਪ ਦੁਸ਼ਟ ਹੈਂ ਘਨੇ ॥੨੪॥
ਹਮ ਕੋ ਉੱਤਰ ਦੀਜਹਿ ਸ੍ਵਾਮੀ।
ਜਿਸ ਤੇ ਸੁਖ ਲਹਿਂ ਥਿਤਿ ਪਦ ਸਾਮੀ[1]।'
ਬਾਰਿ ਬਾਰਿ ਸਭਿ ਸਿੱਖ ਮਸੰਦ।
ਭਨਤਿ ਦੀਨ ਹ੍ਵੈ ਬਿਨੈ ਬਿਲੰਦ ॥੨੫॥
ਕ੍ਰਿਪਾ ਠਾਨਿ ਸੰਗਤਿ ਸੋਂ ਬੋਲੇ।
'ਨਿਸ਼ਚਾ ਧਰਹੁ ਕਹਾਂ ਤੁਮ ਡੋਲੇ।
ਸਤਿਗੁਰ ਬਨਹਿ ਸਹਾਇ ਹਮਾਰੀ।
ਬਿਪਦਾ ਪਰਹਿ ਤਿਨਹੁਂ ਪਰ ਭਾਰੀ ॥੨੬॥
ਨਹਿਂ ਆਵਨਿ ਹਮ ਲਗਿ ਤਿਹ ਕੇਰਾ।
ਹੁਇ ਮਾਰਗ ਮਹਿਂ ਦੁਸ਼ਟ ਨਿਬੇਰਾ।
ਜਿਮ ਕੂਕਰ ਮਿਰਗਨਿ ਪਰ ਧਾਵੈ।
ਸ੍ਵਾਪਦ ਪੰਥ ਬਿਖੈ ਭਖਿ ਜਾਵੈ[1]' ॥੨੭॥

ਸੁਨਤਿ ਬ੍ਰਿੰਦ ਆਨੰਦ ਬਿਲੰਦੇ।
-ਸਤਿਗੁਰੁ ਬਾਕ ਅਮੋਘ ਹੁਵੰਦੇ-।
ਭਏ ਨ ਚਿੰਤ ਨ ਹੌਲ ਉਠਾਵਾ।
ਮਨਹੁ ਮਰਜੋਈ ਸੋ ਲਖਿ ਪਾਵਾ ॥੨੮॥
ਸੰਗਤਿ ਕੋ ਸੁਨਿ ਕੈ ਹਲਕਾਰਾ।
ਦਿੱਲੀ ਪੁਰਿ ਕੋ ਤੁਰਤ ਪਧਾਰਾ।
ਪਹੁੰਚਿ ਸੁਨਾਯੋ ਸ਼੍ਰੀ ਗੁਰ ਬੈਨ।
ਸਭਿ ਕੈ ਮਨ ਉਪਜੀ ਤਬਿ ਚੈਨਿ ॥੨੯॥
-ਪਹੁੰਚਹਿ ਨਹੀਂ ਸੁਧਾਸਰ ਜਾਇ।
ਮਾਰਗ ਮਹਿਂ ਹ੍ਵੈ ਬਿਘਨ ਬਿਲਾਇ[1]-।
ਅਚਲ ਮੇਰੁ ਸਮ ਲਖਿ ਗੁਰੁ ਬਾਨੀ।
ਸਗਰੀ ਸੰਗਤਿ ਸੁਨਿ ਹਰਿਖਾਨੀ ॥੩੦॥

[1]ਚਰਣਾਂ ਦੀ ਸ਼ਰਣ ਵਿਚ ਰਹਿਕੇ।

[1]ਸ਼ੇਰ ਰਾਹ ਵਿਚ ਕੁੱਤੇ ਨੂੰ ਖਾ ਜਾਵੇ [ਸੰਸ: ਸ਼੍ਵਾਪਦ = ਕੋਈ ਹਿੰਸਕ ਜੰਤੂ]

[1]ਭਾਵ ਨਾਸ਼ ਹੋ ਜਾਵੇਗਾ।

ਅਬਿ ਸੁਨੀਅਹਿ ਸੁਲਹੀ ਕੀ ਬਾਤਿ।
ਬਹੁ ਅਪਸ਼ਗਨ ਭਏ ਬੱਖਜਾਤਿ।
ਫਰਕੇ ਭੁਜਾ ਬਿਲੋਚਨ ਬਾਮੂ।
ਸਿਰ ਬਾਇਸ[1] ਬੈਠ੍ਯੋ ਦੁਖ ਧਾਮੂ ॥੩੧॥ [1]ਕਾਂ।
ਨਿਕਸਤਿ ਛੀਂਕ ਭਈ ਦਿਸਿ ਦਾਏਂ।
ਵਹਿਰ ਕੁਫੇਰੋ ਹਰਣ ਪਲਾਏ[1]। [1]ਬਾਹਿਰ (ਨਿਕਲਿਆਂ) ਹਰਣ (ਕੁਫੇਰੋ =) ਸੱਜੇ ਯਾ ਸਾਹਮਣੇ ਤੋਂ ਆ ਕੇ ਖੱਬੇ ਪਾਸੇ ਦੌੜ ਗਿਆ, ਭਾਵ ਏਹ ਅਪਸ਼ਗੁਨ।
ਹੁਤੇ ਜੁ ਸੰਗੀ ਤਿਹ ਸਮੁਝਾਯੋ।
'ਗਨ ਕੁਸੌਨ ਕੋ ਹਮ ਲਖਿ ਪਾਯੋ ॥੩੨॥
ਸੁਖ ਸਰੀਰ ਕੀ ਚਹਿਯ ਤੁਮਾਰੇ।
ਇਨ ਕੋ ਫਲ ਦੁਰਦਸ਼ਾ ਬਿਚਾਰੇ।
ਹਮ ਇਹ ਸਭਿ ਪਤਿਆਵਨਿ ਕੀਨੇ।
ਬੁਰਾ ਕਰੇ ਬਿਨ ਹੋਇਂ ਨ ਹੀਨੇ' ॥੩੩॥
ਸੁਨਿ ਸੁਲਹੀ ਬੋਲ੍ਯੋ ਮਨਮਾਨੀ।
'ਕਹਾਂ ਬਿਚਾਰਿ ਕਰਤਿ ਹੋ ਬਾਨੀ।
ਮੈਂ ਕਜਾ ਚਲ੍ਯੋ ਜੁੱਧ ਕਿਤ ਕਰਿਬੇ।
ਜਿਸ ਤੇ ਅਸ ਸੰਸੈ ਤੁਮ ਧਰਿਬੇ ॥੩੪॥
ਅਪਨੇ ਦੇਸ਼ ਗਮਨ ਹਮ ਕੀਨਿ।
ਸਗਰੋ ਅਹੈ ਰਿਪੁਨਿ ਤੇ ਹੀਨਿ।
ਇਕ ਹਿੰਦੁਨਿ ਗੁਰੁ ਸੋਂ ਮਮ ਬੈਰ।
ਤਿਸ ਗਹਿ ਲੇਹੁਂ ਅਪਰ ਸਭਿ ਖ਼ੈਰ ॥੩੫॥
ਅਹੈ ਫਕੀਰਨਿ ਕੇ ਸਮ ਸੋਈ।
ਆਯੁਧ ਧਰਤਾ ਤੀਰ ਨ ਕੋਈ[1]। [1]ਸ਼ਸਤ੍ਰਧਾਰੀ ਪਾਸ ਕੋਈ ਨਹੀਂ।
ਪ੍ਰਥਮ ਸਖਾ ਸੋਂ ਮਿਲਿ ਹੌਂ ਅਪਨੇ।
ਦੇਸ਼ ਬਿਖੈ ਮੁਝ ਤ੍ਰਾਸ ਨ ਸੁਪਨੇ ॥੩੬॥
ਪੁਨ ਮਾਝੇ ਤੇ ਲੈ ਧਨ ਘਨੋ।
ਚਹੌਂ ਸੁ ਗਹੌਂ ਕਿਧੋਂ ਤਿਸ ਹਨੌਂ।
ਸ਼ਾਹੁ ਸਮੀਪ ਸਹਾਇਕ ਮੇਰਾ।
ਚੰਦੂ ਬਲੀ ਦਿਵਾਨ ਬਡੇਰਾ ॥੩੭॥
ਮੈਂ ਅਪਸ਼ਗੁਨ ਬਿਚਾਰੌਂ ਕੈਸੇ।
ਕੋ ਹੁਇ ਸਨਮੁਖ[1]? ਲਖੌਂ ਨ ਐਸੇ।' [1]ਕੌਣ ਸਾਹਮਣੇ ਹੋਵੇਗਾ।
ਇਮ ਕਹਿ ਸਨੇ ਸਨੇ ਮਗ ਚਾਲਾ।

ਦੁਸ਼ਟ ਰਿਦੇ ਹੰਕਾਰ ਬਿਸਾਲਾ ॥੩੮॥
ਪੁੱਤ੍ਰ ਸਖਾ ਸਭਿ ਸੰਗ ਲਏ ਹੈਂ।
ਦਿਵਸ ਚਲਹਿ ਥਿਰ ਨਿਸਾ ਭਏ ਹੈਂ।
ਗਮਨਤਿ ਮਗ ਸਗਰੋਂ ਉਲੰਘਾਯਹੁ।
ਕੋਠੇ ਗ੍ਰਾਮ ਦਿਸ਼ਾ ਸਮੁਹਾਯਹੁ[1] ॥੩੯॥
ਏਕ ਮਜ਼ਲ ਨਰ ਪਠਯੋ ਅਗਾਰੀ।
ਪ੍ਰਿਥੀਏ ਕੋ ਸੁਧਿ ਜਾਇ ਉਚਾਰੀ।
'ਸੁਲਹੀ ਸਖਾ ਤੋਹਿ ਚਲਿ ਆਯਹੁ।
ਮਿਲਨਿ ਹੇਤੁ ਹਿਯਰੋ ਲਲਚਾਯਹੁ'
॥੪੦॥
ਸੁਨਿ ਫੁਲਯੋ ਜਨੁ ਗੁਰੁਤਾ ਪਾਈ।
-ਅਬਿ ਮੇਰੋ ਦੇ ਕਾਮ ਬਨਾਈ-।
ਸਗਲ ਭਾਤਿ ਕੀ ਠਾਨਿਸਿ ਤਜਾਰੀ।
ਤ੍ਰਿਣ ਅਰੁ ਅੰਨ ਸੰਚਿ ਕਰਿ ਭਾਰੀ ॥੪੧॥
ਨਿਸਿ ਕੋ ਜਾਗਤਿ ਰਹਯੋ ਅਨੰਦਤਿ।
ਬੋਲਤਿ ਕਰਤਿ ਉਡੀਕ ਬਿਲੰਦਤਿ।
ਭਈ ਪ੍ਰਾਤ ਸੁਲਹੀ ਢਿਗ ਆਯੋ।
ਸੁਨਿ ਕਰਿ ਆਗੇ ਲੈਨਿ ਸਿਧਾਯੋ ॥੪੨॥
ਕੇਚਿਤ ਮਾਨਵ ਲੀਨੇ ਸੰਗਿ।
ਮਿਲਯੋ ਜਾਇ ਕਰਿ ਧਰੇ ਉਮੰਗ।
ਦੋਨਹੁੰ ਉਤਰ ਗਲੇ ਸੋਂ ਲਾਗੇ।
ਬੂਝਤਿ ਕੁਸ਼ਲ ਰਿਦੇ ਅਨੁਰਾਗੇ ॥੪੩॥
ਹਰਖ ਪਰਸਪਰ ਮਿਲਿ ਕਰਿ ਕੀਨੋ।
ਪੁਨ ਪ੍ਰਿਥੀਏ ਆਸ਼ਿਖ[1] ਗਨ ਦੀਨੋ।
'ਸਤਿਗੁਰ ਕਰਹਿ ਮਰਾਤਬ ਊਚੋ।
ਵਧਹੁ, ਮਿਲਹੁ ਜੋ ਤੁਮ ਮਨ ਰੂਚੋ[1] ॥੪੪॥
ਸਦਾ ਸਹਾਇ ਅੰਗ ਸੰਗ ਰਹੈ।
ਸ਼ਾਹੁ ਖੁਸ਼ੀ ਕਰਿ ਕਰਿ ਨਿਤ ਚਹੈ।'
ਕਹਿ ਸੁਲਹੀ 'ਬਡਿ ਕ੍ਰਿਪਾ ਤੁਮਾਰੀ।
ਅਭਿਲਾਖਾ ਸਭਿ ਪੁਰਵ[1] ਹਮਾਰੀ ॥੪੫॥
ਕਾਰਜ ਤੋਰ ਮੋਰਿ ਉਰ ਰਹੈ।
ਕਰੌਂ ਪੂਰ ਅਬਿ ਕੈ ਜਿਮ ਅਹੈ।

[1]ਸਾਹਮਣੇ ਆਇਆ ਭਾਵ ਨੇੜੇ ਆਇਆ।
[1]ਅਸ਼ੀਰਵਾਦਾਂ।
[1]ਮਨਮੰਨੀ ਮੁਰਾਦ ਮਿਲੇ।
[1]ਪੂਰਨ ਹੁੰਦੀ ਹੈ।

ਝਗਰੋ ਪਾਛੇ ਛੋਰ ਨ ਜਾਊਂ।
ਮੈਂ ਆਯੋ ਤੁਝ ਗੁਰੂ ਬਨਾਊਂ' ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਲਹੀ ਆਗਵਨ' ਪ੍ਰਸੰਗ ਬਰਨਨੰ ਨਾਮ ਸਪਤ ਦਸਮੋਂ ਅੰਸੂ ॥੧੭॥

## ੧੮. [ਸੁਲਹੀ ਸੜ ਮੋਇਆ]

੧੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੯

ਦੋਹਰਾ:

ਉਤਰฯੋ ਕੋਠੇ ਗ੍ਰਾਮ ਤੇ, ਵਹਿਰ ਸੈਨ ਜਿਹ
ਸੰਗਿ।
ਸੇਵਾ ਸਭਿ ਬਿਧਿ ਕੀ ਕਰੀ, ਪ੍ਰਿਥੀਏ ਧਾਰਿ
ਉਮੰਗ ॥੧॥

ਚੌਪਈ:

ਜ਼ਜਾਫ਼ਤ[1] ਹੇਤੁ ਦਰਬ ਲੈ ਗਯੋ।
ਜਾਇ ਸੁ ਡੇਰੇ ਪ੍ਰਾਪਤਿ ਭਯੋ।
ਤੰਬੂ ਮੈਂ ਮਿਲਿ ਕੈ ਸੋ ਦਯੋ।
'ਗੁਰੁ ਘਰ ਕੁਨਕਾ' ਭਾਖਤਿ ਭਯੋ ॥੨॥
ਸੁਲਹੀ ਕਹਿ 'ਸਭਿ ਕ੍ਰਿਪਾ ਤੁਮਾਰੀ।
ਕਯੋਂ ਧਨ ਧਰਯੋ ਸੁ ਲਯਾਇ ਅਗਾਰੀ।'
ਨਹੀਂ ਲੇਤਿ ਬਰਬਸ ਇਨ ਦੀਨੋ।
ਸੇਵਾ ਤੇ ਪ੍ਰਸੰਨ ਅਤਿ ਕੀਨੋ ॥੩॥
ਮਸਲਤਿ ਹਿਤ ਇਕੰਤ ਹੁਇ ਬੈਸੇ।
ਕਹਿ ਪ੍ਰਿਥੀਆ 'ਅਬਿ ਕਰਿਹੋ ਕੈਸੇ?
ਦਿਨ ਪ੍ਰਤਿ ਧਨੀ ਅਧਿਕ ਰਿਪੁ ਹੋਵਾ।
ਖਰਚਯੋ ਬਹੁ ਸੁਤ ਬਯਾਹੁ ਸੰਜੋਵਾ[1] ॥੪॥
ਸ਼ਾਹੁ ਤ੍ਰਾਸ ਭੀ ਨਾਂਹਿਨ ਮਾਨਹਿ।
ਉਮਰਾਵਨਿ ਕੋ ਕਛੂ ਨ ਜਾਨਹਿ।
ਸ਼ਾਹੁ ਦਿਵਾਨ ਸੁਤਾ ਕੋ ਨਾਤਾ।
ਮੋਰਯੋ ਕਹਿ ਕੂਕਰ ਬੱਖਯਾਤਾ ॥੫॥
ਸੋਹਿ ਅਚਰਜ ਹੋਇ ਤਿਸ ਦੇਖੇ।
ਸਭਿ ਸੋਂ ਕਰਹਿ ਹੰਕਾਰ ਵਿਸ਼ੇਖੇ।
ਅਬਿ ਲੌਂ ਰੋਮ ਨ ਬਾਂਕੋ ਹੋਵਾ।
ਵਧਤਿ ਪ੍ਰਤਾਪ ਅਧਿਕ ਹੀ ਜੋਵਾ' ॥੬॥
ਸੁਨਿ ਸੁਲਹੀ ਨੇ ਧੀਰਜ ਦੀਨੋ।
'ਸ਼ਾਹੁ ਸੰਗ ਆਵਤਿ ਕਹਿ ਲੀਨੋ।
ਬਹੁਰ ਚੰਦੂ ਕੋ ਸਕਲ ਜਨਾਈ।
ਸ਼ਾਹੁ ਸਮੀਪੀ ਰਹਹਿ ਸਹਾਈ ॥੭॥

[1]ਪ੍ਰਾਹੁਣਚਾਰੀ। ਪ੍ਰੀਤੀ ਭੋਜਨ।

[1]ਰਚਾਕੇ।

ਪਹੁੰਚਤਿ ਸ਼੍ਰੀ ਅਰਜਨ ਗਹਿ ਲੈ ਹੌਂ।
ਕਰਿ ਬੰਧਨ[1] ਕਿਸ ਦੁਰਗ ਗਿਰੈ ਹੌਂ।
ਇਕ ਦੁਇ ਮਾਸ ਰਖੌਂ ਬਿਧਿ ਐਸੇ।
ਹੇਰਿ ਲੇਉਂ ਨਰ ਗਨ ਕਹਿ ਜੈਸੇ[1] ॥ ੮ ॥
ਜਬਿ ਮਿਟ ਜਾਇ ਕਹਿਨ ਤੇ ਬ੍ਰਿੰਦ।
ਰੁਖ਼ ਲਖਿ ਲੈਹੌਂ ਸ਼ਾਹ ਬਿਲੰਦ।
ਤਿਹ ਪਾਛੈ ਹੁਇ ਕੈਦ ਮਝਾਰੀ।
ਕਹਿ ਕਿਹ ਸੋਂ ਤਬਿ ਦੈਹੌਂ ਮਾਰੀ ॥ ੯ ॥
ਤੋਹਿ ਬਨੈ ਹੌਂ ਗੁਰੁ ਜਗ ਕੇਰਾ।
ਚਹੁੰ ਦਿਸ਼ਿ ਤੇ ਧਨ ਮਿਲਹਿ ਘਨੇਰਾ।
ਸੰਗਤਿ ਸਕਲ ਪਾਇੰ ਤਵ ਪੂਜਹਿ।
ਸੁਤ ਜੁਤਿ ਰਹਿਨ ਦੇਉਂ ਨਹਿਂ ਦੂਜਹਿ ॥ ੧੦ ॥
ਨਿਜ ਬਲ ਤਬਹਿ ਸਫਲਤਾ ਪਾਊਂ।
ਤੁਵ ਰਿਪੁ ਸੁਤ ਜੁਤਿ ਜਬਿ ਮਰਵਾਊਂ।
ਨਾਂਹਿ ਤ ਧਿਕ ਜੀਵਨ ਹੈ ਮੇਰਾ।
ਦਿਯੋ ਸਖਾ ਕੋ ਸੁਖ ਨ ਬਡੇਰਾ ॥ ੧੧ ॥
ਗਹਿਨ ਤਿਸੈ ਪੂਰਬ ਅਭਿਲਾਖਾ।
ਗਯੋ ਵਡਾਲੀ ਮਹਿਂ ਤਬਿ ਰਾਖਾ।
ਨਹਿਂ ਤ ਕਰਤਿ ਕਾਜ ਤਬਿ ਸਾਰਾ।
ਅਬਿ ਲੌਂ ਹੁਤੋ ਕਬੀ ਕਉ ਮਾਰਾ ॥ ੧੨ ॥
ਤੋਰੀ ਬਾਤ ਨ ਚੰਦੁ ਜਨਾਈ।
ਰਿਪੁ ਮਾਰੇ ਤਬਿ ਦੇਉਂ ਮਿਲਾਈ।
ਸ਼ਾਹੁ ਸੰਗ ਅਰੁ ਸੰਗ ਦਿਵਾਨ।
ਬਨਿ ਜੈ ਹੈ ਤੁਵ ਬਾਤ ਮਹਾਨ' ॥ ੧੩ ॥
ਇਮ ਮਸਲਤ ਸੁਨਿ ਸਦਨ ਸਿਧਾਰਾ।
ਸੁਲਹੀ ਸੁਪਤਜੋ ਨਿਸਾ ਮਝਾਰਾ।
ਪ੍ਰਾਤ ਭਈ ਕਰਿ ਸੌਚ ਸ਼ਨਾਨਾ।
ਦਿਵਸੁ ਚਰੇ ਤਿਸ ਨਿਕਟ ਪਯਾਨਾ ॥ ੧੪ ॥
ਬੈਠਿ ਗਯੋ ਤਹਿਂ ਸਹਿਜ ਸੁਭਾਇ।
ਬਾਤ ਕਹਤਿ ਨਿਜ ਕੋ ਬਡਿਆਇ।
'ਸੁਨਹੁ ਸਖਾ ! ਉਪਕਾਰ ਤਿਹਾਰੋ।

[1]ਕੈਦ।

[1]ਲੋਕਾਂ ਨੂੰ ਵੇਖ ਲਵਾਂਗਾ ਕਿ ਕੀ ਕਹਿੰਦੇ ਹਨ।

ਗ੍ਰਾਮ ਦਿਵਾਯਹੁ, ਬਸੇ ਮਝਾਰੋ ॥੧੫॥
ਸੁਖ ਕੋ ਪਾਇ ਕਰਜੋ ਨਿਜ ਥਾਨਾ।
ਕੀਨਿ ਚਿਨਾਵਨਿ ਮਹਿਲ ਮਹਾਨਾ।
ਬਡੇ ਜਤਨ ਤੇ ਲਗੇ ਪਚਾਵੇ।
ਪਾਕ ਈਂਟਿਕਾ ਸਦਨ ਬਨਾਵੈ ॥੧੬॥
ਕ੍ਰਿਪਾ ਠਾਨਿ ਕਰਿ ਆਪਿ ਨਿਹਾਰੋ।
ਮੋਹਿ ਅਨੰਦ ਕੋ ਅਪਨਿ ਬਿਚਾਰਹੁ।
ਲੋਕ ਬਸਾਏ ਕ੍ਰਿਖੀ ਬਿਸਾਲਾ।
ਆਇ ਪਿਦਾਇਸ਼ ਬਹੁ ਸਭਿ ਕਾਲਾ
॥੧੭॥
ਫਿਰ ਕਰਿ ਦੇਖਹੁ ਚਢਹੁ ਤੁਰੰਗ।
ਮੈਂ ਚਢਿ ਚਲੌਂ ਕਾਲਿ ਕੋ ਸੰਗਿ।
ਆਜ ਪਿਖੋ ਮੰਦਰ ਅਰੁ ਆਵੇ[1]।
ਤੁਮਹੁਂ ਦਿਖਾਇ ਹਰਖ ਮੁਝ ਆਵੈ'
॥੧੮॥
ਇਮ ਸੁਨਿ ਸੁਲਹੀ ਆਨੰਦ ਧਾਰਾ।
ਭਯੋ ਬਿਲੋਕਨਿ ਕੋ ਤਬਿ ਤਯਾਰਾ।
ਪੁੱਤ੍ਰ ਸਖਾ ਸਗਰੇ ਸੰਗਿ ਚਾਲੇ।
ਬਸਤ੍ਰ ਸ਼ਸਤ੍ਰ ਤਨ ਪਹਿਰਿ ਬਿਸਾਲੇ
॥੧੯॥
ਪ੍ਰਿਥੀਏ ਕੋ ਕਰ ਸੋਂ ਕਰ[1] ਗਹਜੋ।
ਪ੍ਰਿਥਮ ਗ੍ਰਾਮ ਕੋ ਹੇਰਨਿ ਚਹਜੋ।
ਸਨੈ ਸਨੈ ਅੰਤਰਿ ਚਲਿ ਗਏ।
ਮੰਦਰ ਸਕਲ ਨਿਹਾਰਤਿ ਭਏ ॥੨੦॥
ਅਨਿਕ ਭਾਂਤਿ ਕੀ ਬਾਤਿਨਿ ਕਰਤੇ।
ਇਤ ਉਤ ਪ੍ਰੇਰਤਿ ਹੇਰਤਿ ਫਿਰਤੇ।
ਗ੍ਰਾਮ ਦਿਖਾਯੋ ਜਿਤਿਕ ਬਸਾਯੋ।
ਤਹਿਂ ਤੇ ਪੁਨ ਬਾਹਰ ਨਿਕਸਾਯੋ ॥੨੧॥
ਚਲੇ ਪਚਾਵਨਿ ਕੀ ਦਿਸ਼ਿ[1] ਫੇਰਿ।
ਦੀਖਤਿ ਲਗੇ ਜੁ ਊਚੇ ਢੇਰਿ।
ਪ੍ਰਿਥੀਏ ਕੀ ਸਰਾਹ ਕੋ ਕਰਤਾ।
-ਮੋ ਮਹਿਂ ਪ੍ਰੀਤ ਬਿਸਾਲ- ਬਿਚਰਿਤਾ

[1]ਪੰਜਾਵੇ

[1]ਹੱਥ ਵਿੱਚ ਹੱਥ।

[1]ਆਵਿਆਂ ਵੱਲ।

॥੨੨॥
ਜਬਿ ਆਵੇ ਪਰ ਲਗੇ ਅਰੂਢਨਿ।
ਨਿਕਟ ਮੀਚ ਆਈ ਤਿਨ ਮੂਢਨਿ।
ਪ੍ਰਿਥੀਏ ਕੋ ਪਿਸ਼ਾਬ ਤਬਿ ਆਯੋ।
ਤਜਾਗਨਿ ਲਗਜੋ ਰਹਜੋ ਪਿਛਵਾਯੋ
॥੨੩॥
ਸੁਲਹੀ ਨਿਜ ਸੰਗਨਿ ਸੋਂ ਕਹੈ।
'ਚਲਹੁ ਉਚੇਰੇ ਸਭਿ ਦਿਸ਼ਿ ਲਹੈਂ।
ਖਰੇ ਹੋਇ ਚਹੁੰਦਿਸ਼ਿ ਕੋ ਹੇਰੈਂ।
ਪਹੁੰਚਹਿ ਦ੍ਰਿਸ਼ਟਿ ਦੂਰਿ ਅਰੁ ਨੇਰੈ'
॥੨੪॥
ਇਮ ਕਹਿ ਚਢਜੋ ਬੇਗ ਤੇ ਮਾਨੀ।
ਨਹਿਂ ਨੀਕੇ ਥਲਿ ਪਿਖਿ ਅਗਵਾਨੀ।
ਦੌਰਜੋ ਜਾਤਿ ਸੰਗ ਸਭਿ ਲੀਏ।
ਏਕ ਸ੍ਵਾਸ ਚਢਿ ਹੈਂ ਹਠਿ ਕੀਏ ॥੨੫॥
ਹੋਨਿਹਾਰ ਨੇ ਮਤਿ ਬਿਚਲਾਈ।
ਸਨੇ ਸਨੇ ਨਹਿਂ ਕੀਨਿ ਚਢਾਈ।
ਸ੍ਰੀ ਅਰਜਨ ਜੀ ਸ਼ਬਦ ਬਨਾਯੋ।
ਦੀਨੋ ਸ੍ਰਾਪ ਸਮੈ ਸੋ ਆਯੋ ॥੨੬॥
ਊਪਰ ਛਾਰ ਦਿਖਾਈ ਪਰੈ।
ਤਰੈ ਤਿਸੀ ਕੇ ਪਾਵਕ ਜਰੈ।
ਊਪਰ ਕਛੁਕ ਭਸਮ ਕਰਿ ਹੇਰਾ।
ਤਰੈ ਪੋਲਿ ਧਸਿ ਜਾਨਿ[1] ਘਨੇਰਾ ॥੨੭॥

[1]ਬੜਾ ਪੋਲ ਸੀ ਧਸ ਜਾਣ ਨੂੰ।

ਜਿਦਤਿ ਪਰਸਪਰ ਧਾਇ ਪਹੂਚੇ।
ਚਢੇ ਪਚਾਵੇ ਚੋਟੀ ਊਚੇ।
ਗੁਰੂ ਬਾਕ ਤੇ ਧਸਿ ਗਜੋ ਐਸੇ।
ਪ੍ਰਾਨ ਹਾਨ ਤੇ ਬਚੈ ਨ ਜੈਸੇ ॥੨੮॥
ਧਸਤਿ ਭਸਮ ਤੇ ਉਛਰਜੋ ਬਲ ਤੇ।
ਨਿਕਸਜੋ ਗਯੋ ਨਹੀਂ ਤਿਸ ਥਲ ਤੇ।
ਬਹੁਰ ਗਿਰਜੋ ਤਿਸ ਹੀ ਮਹਿਂ ਜਾਏ।
ਸਾਥੀ ਗਹਿਨ ਹੇਤੁ ਉਤਲਾਏ ॥੨੯॥
ਹਾਇ ਹਾਇ ਕਰ ਤੇ ਤਰਫ਼ਰਜੋ[1]।

[1]ਤੜਫਿਆ।

ਉਛਰਿ ਉਛਰਿ ਤਿਸ ਹੀ ਮਹਿਂ ਪਰਯੋ।
ਹੁਤੋ ਹਾਥ ਮਹਿਂ ਖਰ ਗੰਡਾਸਾ।
ਉਛਲਤਿ ਗਿਰਯੋ ਤਾਂਹਿ ਕੇ ਪਾਸਾ ॥੩੦॥
ਜਹਾਂ ਗਿਰੀ ਗ੍ਰੀਵਾ ਤਹਿਂ ਧਾਰਾ।
ਤਤਛਿਨ ਧਰ ਤੇ ਸਿਰ ਕਟਿ ਡਾਰਾ।
ਅਗਨਿ ਸਾਥ ਤਨ ਭਰਥਾ ਭਯੋ†।

†ਕਈ ਨੁਸਖਿਆਂ ਵਿਚ ਇਹ ਦੋਵੇਂ ਤੁਕਾਂ ਨਹੀਂ ਹਨ। ਇਕ ਲਿਖਤੀ ਵਿਚ ਇਨ੍ਹਾਂ ਦੀ ਥਾਵੇਂ ਪਾਠ ਇਉਂ ਹੈ:-ਮਰਯੋ ਕੁਮੌਤ ਅਗਨਿ ਮਹਿਂ ਦਹਯੋ। ਪਰਮੇਸੁਰ ਗੁਰ ਬਚ ਨਿਬਹਯੋ।

ਕਿਸ ਤੇ ਨਹੀਂ ਨਿਕਾਸਯੋ ਗਯੋ* ॥੩੧॥
ਉਤਲਾਵਤਿ ਨਰ ਬਸ ਨ ਬਸਾਵੈ।
ਨਿਕਟਿ ਨ ਹੋਤਿ ਇਤੇ ਉਤ ਜਾਵੈਂ।
ਪਹੁੰਚਯੋ ਨਹੀਂ ਨਿਕਾਸਨ ਵਾਰੋ।
ਦੂਰਿ ਹਟੇ ਕੁਛ ਚਲਯੋ ਨ ਚਾਰੋ[1] ॥੩੨॥

[1]ਵੱਸ ਨਹੀਂ ਚਲਦਾ।

ਆਪ ਜਲਨਿ ਤੇ ਗਾਤਿ ਬਚਾਵੈਂ।
ਸੋ ਜਲਿ ਗਯੋ ਨ ਕੋ ਨਿਕਸਾਵੈ।
ਰੋਦਤਿ ਊਚੇ ਕਰਤਿ ਪੁਕਾਰੂ।
'ਮਰਯੋ ਜਰਤਿ ਹਮਰੋ ਸਿਰਦਾਰੂ' ॥੩੩॥
ਪ੍ਰਿਥੀਆ ਸੁਨਿ ਦੌਰਤਿ ਚਢਿ ਗਯੋ।
ਕਰਯੋ ਬਿਲੋਕਨਿ ਭੁਰਥਾ ਭਯੋ।
ਬਡੇ ਜਤਨ ਤੇ ਤਬਿ ਨਿਕਸਾਵਾ।
ਚਰਬੀ ਸੇਤ[1] ਦੇਹਿ ਦਰਸਾਵਾ ॥੩੪॥

[1]ਚਿੱਟੀ।

'ਹਾਇ ਹਾਇ' ਕਹਿ ਪ੍ਰਿਥੀਆ ਰੋਯੋ।
'ਕਾਰਨ ਕੌਨ ਅਚਾਨਕ ਹੋਯੋ।'
ਮਿਹਰਵਾਨ ਕੇ ਸਹਤ ਪੁਕਾਰੈ।
ਅੱਸ਼੍ਰ ਬਿਲੋਚਨ ਤੇ ਗਨ ਡਾਰੈ ॥੩੫॥
'ਮਰਯੋ ਕੁਮੌਤ' ਸੰਗਿ ਕੇ ਕਹੈਂ।
'ਯਾ ਖ਼ੁਦਾਇ ਦੋਜ਼ਕ ਇਹ ਲਹੈ।
ਦਫਨ ਕਰਨਿ ਕੋ ਤੁਰਕ ਇਮਾਨ[1]।
ਜਰਯੋ ਮਰਯੋ[1] ਦੁਖ ਲਹੈ ਮਹਾਨ' ॥੩੬॥

[1]ਤੁਰਕਾਂ ਦਾ ਧਰਮ ਹੈ।

[1]ਸੜਕੇ ਜੋ ਮਰੇ।

ਬਹੁਰ ਦੁਸ਼ਾਲਾ ਤਿਸ ਪਰ ਡਾਲਾ।
ਖਾਟ ਪਾਇ ਕਰਿ ਵਹਿਰ ਨਿਕਾਲਾ।
ਕਬਰ ਖੋਦ ਕਰਿ ਤਹਿਂ ਦਫਨਾਯੋ।

ਸਭਿ ਮਹਿਂ ਸ਼ੋਕ ਅਧਿਕ ਬਿਦਤਾਯੋ
॥੩੭॥
ਜਥਾ ਪੁੱਤ੍ਰ ਭ੍ਰਾਤਾ ਹਿਤਕਾਰੀ।
ਮਰੇ ਹੋਤਿ ਸ਼ੋਕਤਿ ਦੁਖ ਭਾਰੀ।
ਤਿਮ ਪ੍ਰਿਥੀਏ ਨੇ ਸੰਕਟ ਪਾਵਾ।
ਚਿਤਵਹਿ -ਮੁਝ ਕਲੰਕ ਇਹ ਆਵਾ-
॥੩੮॥
ਸੁਲਹੀ ਸੁਤ ਰੁਦਯੰਤਿ ਪੁਕਾਰਾ।
'ਪ੍ਰਿਥੀਏ ਨੇ ਪਿਤ ਜਾਰਤਿ[1] ਮਾਰਾ। [1]ਸਾੜ ਕੇ।
ਭਲੋ ਸਖਾਪਨਿ ਕੋ ਫਲ ਦੀਨਾ।
ਮੈਂ ਅਬਿ ਚਹੌਂ ਤੋਹਿ ਸੰਗ ਕੀਨਾ[1] ॥੩੯॥ [1]ਵੈਰ [ਫਾ: ਕੀਨਹ] (ਅ) ਕੀਤਾ।
ਛਲ ਕਰਿ ਜਾਰਯੋ ਅਗਨਿ ਭਖਾਏ।
ਛਾਦਿ ਛਾਰ[1] ਚਢਿਵਾਇ ਪਚਾਏ। [1]ਢਕ ਕੇ ਸਵਾਹ ਨਾਲ।
ਮੈਂ ਕਯਾ ਤੋਹਿ ਕਪਟ ਨਹਿਂ ਜਾਨੌਂ।
ਇਸ ਕੋ ਪਲਟਾ ਤਿਸ ਬਿਧਿ ਠਾਨੌਂ'
॥੪੦॥
ਇੱਤਯਾਦਿਕ ਸੁਨਿ ਪ੍ਰਿਥੀਆ ਡਰਯੋ।
ਚਹੈ ਰਿਦੈ ਤਿਸ ਹਰਖਨਿ ਕਰਯੋ।
ਕਰ ਕੋ ਜੋਰਤਿ ਬਿਨੈ ਬਖਾਨੈ।
'ਤੁਝ ਤੇ ਅਧਿਕ ਹਿਤੂ ਹਮ ਮਾਨੈ ॥੪੧॥
ਹੋਨਿਹਾਰ ਕੋ ਲਖੈ ਨ ਕੋਈ।
ਅਚਵਤਿ ਸੁਧਾ ਹਲਾਹਲ ਹੋਈ।
ਪਾਲਿਯ ਧੇਨੁ ਦੂਧ ਕੇ ਲੈਬੇ।
ਜਿਮ ਹੁਇ ਸ਼ੇਰ ਉਠੇ ਤਨ ਖੈਬੇ ॥੪੨॥
ਕਹੌਂ ਕਹਾਂ ਕੁਛ ਬਾਤਿ ਨ ਕਹਿਬੇ।
ਮੁਝ ਤਜਿ ਚਢਯੋਂ ਤੁਰਤਿ ਭਾ ਦਹਿਬੇ[1]। [1]ਸੜ ਗਿਆ।
ਅਪਰ ਅਨੇਕ ਦੀਵਨਾ ਲਹਿ ਲਹਿ।
ਸਮੁਝਾਵਤਿ ਬਹੁ ਭਾਂਤਿਨਿ ਕਹਿ ਕਹਿ
॥੪੩॥
ਤਿਨ ਸੰਗਨਿ ਕੋ ਗਨ ਧਨ ਦੀਨੋ।
ਨੀਠਿ ਨੀਠਿ ਪਰਚਾਵਨਿ ਕੀਨੋ।
ਅਪਰ ਦੁਸ਼ਾਲੇ ਬਸਤ੍ਰ ਅਛੇਰੇ।

ਬਾਜੀ ਚਪਲ ਜੁ ਮੋਲ ਬਡੇਰੇ ॥੪੪॥
ਦਰਬ ਸਮੇਤ ਬਿਨੈ ਬਹੁ ਕੀਨਿ।
ਸੁਲਹੀ ਸੁਤ ਕੋ ਪ੍ਰਿਥੀਏ ਦੀਨਿ।
ਕੋ ਦਿਨ ਰਹਿ ਕਰਿ ਦਿੱਲੀ ਗਯੋ।
ਜਹਾਂਗੀਰ ਕੇ ਢਿਗ ਕਹਿ ਦਿਯੋ ॥੪੫॥
'ਜਰਜੋ ਅਚਾਨਕ ਆਵੇ ਜਾਇ।
ਹੋਨਿਹਾਰ ਨਹਿਂ ਮਿਟਹਿ ਕਦਾਇ।'
ਪ੍ਰਿਥੀਆ ਰਹਜੋ ਬਿਸੂਰਤਿ ਭਾਰੋ।
ਸ਼੍ਰੀ ਅਰਜਨ ਸ੍ਰਾਪਜੋ ਤਨ ਜਾਰੋ ॥੪੬॥
ਕੈਸੇ ਬਚਹਿ ਜੁ ਦੋਖੀ ਗੁਰੁ ਕੋ।
ਕੌਨ ਬਚਾਇ, ਹਤਜੋ ਸੋ ਧੁਰ ਕੋ[1]।
ਸ੍ਰਾਪ ਦਿਯੋ[†] ਗੁਰੁ ਸਬਦ ਬਨਾਇ।

[1]ਧੁਰ ਦੇ ਮਾਰੇ ਹੋਏ ਨੂੰ।

[†]ਜਾਪਦਾ ਹੈ ਕਿ ਸੰਗਤ ਦੇ ਬਹੁਤ ਘਬਰਾ ਤੋਂ ਸਤਿਗੁਰਾਂ ਨੇ ਅਗੰਮ ਵਾਚਕੇ ਪਹਿਲੋਂ ਹੀ ਸਹਜ ਸੁਭਾਵ ਦਸ ਦਿੱਤਾ ਸੀ ਕਿ ਸੁਲਹੀ ਦੀ ਮੌਤ ਆਈ ਹੈ ਏਥੇ ਨਹੀਂ ਅੱਪੜੇਗਾ। ਜਦ ਮਰੇ ਦੀ ਖਬਰ ਆਈ ਤਾਂ ਇਹ ਸ਼ਬਦ ਉਚਾਰਿਆ, ਜਿਸ ਵਿਚ ਸਾਈਂ ਦਾ ਸ਼ੁਕ੍ਰੀਆ ਹੈ, ਤੇ ਸੁਲਹੀ ਦੀ ਮ੍ਰਿਤੂ ਦਾ ਹਾਲ ਹੈ। ਇਹ ਸ੍ਰਾਪ ਨਹੀਂ, ਜੈਸੇ ਕਵੀ ਜੀ ਆਪ ੫੦ ਅੰਕ ਵਿਚ ਉਪਰ ਦਸਦੇ ਹਨ, 'ਖਿਮਾ ਨਿਧਾਨ ਗੁਰੁ ਨਹਿਂ ਰਿਸੇ।' ਆਪ ਪ੍ਰਮੇਸ਼ੁਰ ਨਾਸਹਿ ਤਿਸੈ।

ਸੋ ਮੈਂ ਲਿਖਜੋ ਬਨਹਿ ਇਸ ਥਾਇੰ ॥੪੭॥

ਸ੍ਰੀ ਮੁਖਵਾਕ:
ਬਿਲਾਵਲੁ ਮਹਲਾ ੫ ॥
ਸੁਲਹੀ ਤੇ ਨਾਰਾਇਣ ਰਾਖੁ ॥
ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥੧॥ ਰਹਾਉ ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥੧੮॥੧੦੪॥

ਦੋਹਰਾ:
ਸ੍ਰੀ ਅਰਜਨ ਕੋ ਬੁਰਾ ਨਿਤ; ਚਿਤਵਤਿ[1],
ਚਿਤਵਤਿ ਮੀਚ[2]।
ਬਸ ਨ ਬਸਾਯਹੁ ਮੂਢ ਕੇ, ਪਰਜੋ ਸੁ ਦੋਜਕ
ਬੀਚ[†] ॥੪੮॥

[1]ਵਿਚਾਰਦਾ ਸੀ। [2](ਪਰ ਉਸਨੂੰ) ਮੌਤ ਤੱਕ ਰਹੀ ਸੀ।

[†]ਮੁਸਲਮਾਨਾਂ ਵਿਚ ਸੜਨ ਦੀ ਮੌਤ ਨਾਪਾਕ ਮੌਤ ਹੈ। ਹਿੰਦੂਆਂ ਵਿਚ ਬੀ ਅਪਗਤ ਗਿਣਦੇ ਹਨ।

ਚੌਪਈ:
ਗੁਰ ਦੋਖੀ ਕੀ ਦੁਰਗਤਿ ਹੋਇ।
ਹਿੰਦੂ ਕਿਧੌਂ ਤੁਰਕ ਹ੍ਵੈ ਕੋਇ।
ਇੰਦ੍ਰ ਆਦਿ ਗੁਰੁ ਦੋਖ ਨ ਤਿਸ਼ਟੈ[1]।

[1]ਇੰਦ੍ਰ ਆਦੀ ਵੀ ਗੁਰੂ ਜੀ ਦਾ ਦੋਖ (ਕਰਕੇ) ਇਸਥਤ ਨਹੀਂ ਰਹਿੰਦਾ।

ਦੁਖ ਸਜਾਇ ਲਹਿ ਪਦ ਤੇ ਭ੍ਰਿਸ਼ਟੈ
॥੪੯॥
ਖਿਮਾ ਨਿਧਾਨ ਗੁਰੂ ਨਹਿਂ ਰਿਸੈ।
ਆਪਿ ਪ੍ਰਮੇਸ਼ੁਰ ਨਾਸਹਿ ਤਿਸੈ।
ਹੁਇ ਦਰਗਾਹ ਬਿਖੈ ਮੁਖ ਕਾਰਾ।
ਮਰਿ ਕੁਮੌਤ ਪਰਿ ਨਰਕ ਮਝਾਰਾ ॥੫੦॥
ਸਭਿ ਪੁੰਨਨਿ ਕੋ ਹੋਇ ਬਿਨਾਸ਼ੀ।
ਜਨਮਹਿਂ ਮਰਹਿ ਪਰਹਿ ਜਮ ਫਾਸੀ।
ਇਮ ਸੁਲਹੀ ਗੁਰ ਦੋਖੀ ਮਰਜੋ।
ਘੋਰ ਨਰਕ ਮਹਿਂ ਤਤਛਿਨ ਪਰਜੋ ॥੫੧॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਲਹੀ ਨਸ਼ਟ' ਪ੍ਰਸੰਗ ਬਰਨਨੰ ਨਾਮ ਅਸ਼ਟ ਦਸਮੋਂ ਅੰਸੂ ॥੧੮॥

## ੧੯. [ਚੰਦੂ ਦੀ ਪ੍ਰਿਥੀਏ ਨੂੰ ਚਿੱਠੀ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੦

ਦੋਹਰਾ:

ਪਹੁੰਚੀ ਕੇਤਿਕ ਦਯੋਸ ਮਹਿਂ,
ਸੁਧਿ ਸਤਿਗੁਰੁ ਕੇ ਪਾਸਿ।
ਮਿਲਿ ਸੰਗਤਿ ਉਤਸਵ ਕੀਯੋ,
ਦੁਸ਼ਟ ਮਹਾਂ ਲਖਿਨਾਸ਼ ॥੧॥

ਚੌਪਈ:

ਪੰਚਾਂਮ੍ਰਿਤ ਕਰਿਵਾਇ ਘਨੇਰਾ।
ਸਤਿਗੁਰ ਕੋ ਜਸ ਕਰਹਿਂ ਉਚੇਰਾ।
ਬਾਰਿ ਬਾਰਿ ਸੋ ਸ਼ਬਦ ਪਠੰਤਿ।
ਜਿਸ ਤੇ ਸੁਲਹੀ ਮਰਜੋ ਦੁਖੰਤਿ ॥੨॥
ਧੀਰਜ ਧਾਰਿ ਭਰੋਸਾ ਕਰਿਹੀ।
ਲਘੁ ਬਿਸਾਲ ਕਹਿ ਸ਼੍ਰੀਗੁਰੁ ਪੁਰਿਹੀ[1]।
'ਬਡੋ ਦੁਸ਼ਟ ਕੋ ਭਯੋ ਬਿਨਾਸ਼ਿ।
ਹੁਇ ਨਿਚਿੰਤ ਭੋਗਹੁ ਸੁਖ ਰਾਸਿ ॥੩॥
ਧੰਨ ਧੰਨ ਸ਼੍ਰੀ ਅਰਜਨ ਗੁਰੂ।
ਬਾਕ ਸਿੰਘ ਜਿਨ ਕੇ ਰਿਪੁ ਰੁਰੂ[1]।
ਬ੍ਰਹਮ ਅਸਤ੍ਰ ਸਮ ਜਥਾ ਕਹੰਤੇ[1]।
ਕੋਟਿ ਜਤਨ ਤੇ ਬਚਹਿ ਨ, ਹੰਤੇ' ॥੪॥
ਜਬਿ ਤੇ ਸੁਲਹੀ ਜਰ ਮਰਿ ਗਯੋ।
ਚਿੰਤੋਦਿਧ ਮਹਿਂ ਪ੍ਰਿਥੀਆ ਭਯੋ।
ਗਟੀ ਅਨੇਕ ਉਤਾਰ ਚਢਾਵਹਿ।
ਨਿਸ ਬਾਸੁਰ ਝੁਰਤਿ ਦੁਖ ਪਾਵਹਿ ॥੫॥
-ਹੁਤੋ ਅਲੰਬ ਸੈਲ ਸਮ[1] ਮੋਰਾ।
ਭਾਵੀ ਬੱਜ੍ਰ[1] ਅਚਾਨਕ ਫੋਰਾ।
ਜਿਸ ਨੇ ਮੇਰੋ ਮਾਨ ਬਧਾਯੋ।
ਗ੍ਰਾਮ ਸ਼ਾਹੁ ਤੇ ਕਹਿ ਦਿਲਵਾਯੋ ॥੬॥
ਸਦਾ ਚਹਤਿ ਰਹਿ ਕਰਿਬੇ ਆਛੋ[1]।
ਮੈਂ ਤਿਸ ਤੇ ਨਿਤ ਨਿਜ ਹਿਤ ਬਾਂਛੋ[1]।
ਜਿਸ ਅਲੰਬ ਹੌਂ ਸਦਾ ਸੁਖਾਰੋ।
ਕਰਤਿ ਪ੍ਰਤੀਖਨ ਅਨੁਜ ਸੰਘਾਰੋ ॥੭॥

[1]ਸ੍ਰੀ ਅੰਮ੍ਰਿਤਸਰ ਦਾ ਛੋਟਾ ਬੜਾ ਕਹਿੰਦਾ ਹੈ।

[1]ਜਿਨ੍ਹਾਂ ਦੇ ਬਚਨ ਸ਼ੇਰ ਰੂਪ ਹਨ ਸ਼ੱਤ੍ਰੂ ਰੂਪ ਮ੍ਰਿਗਾਂ ਲਈ।

[1]ਜਿਵੇਂ ਬ੍ਰਹਮ ਅਸਤ੍ਰ ਹੋਵੇ ਉਸਦੇ ਸਮਾਨ ਬਚਨ ਕਹਿੰਦੇ ਹਨ।

[1]ਪਹਾੜ ਜੇਡਾ।

[1]ਭਾਈ ਰੂਪ ਬੱਜਰ ਨੇ।

[1]ਭਲਾ ਕਰਨਾ ਚਾਹੁੰਦਾ ਰਹਿੰਦਾ ਸੀ।

[1]ਆਪਣਾ ਲਾਭ ਚਾਹੁੰਦਾ ਸਾਂ।

ਸ਼ਾਹੁ ਸਭਾ ਸਭਿ ਅਪਨੀ ਜਾਨਤਿ।
ਇਸ ਬੈਠੇ ਪਿਖਿ ਬੁਰਾ ਨ ਠਾਨਤਿ[1]।

[1]ਇਸਨੂੰ ਬੈਠਾ ਵੇਖਿ ਮੇਰਾ ਕੋਈ ਬੁਰਾ ਨਹੀਂ ਸੀ ਕਰ ਸਕਦਾ।

ਸ਼ੱਤ੍ਰੂ ਕੇ ਘਰ ਸ਼ਾਦੀ ਹੋਵੈ।
ਮੁਝ ਤੇ ਅਬਹਿ ਤ੍ਰਾਸ ਕੋ ਖੋਵੈ ॥੮॥
ਅਪਨੀ ਅਜ਼ਮਤਿ ਨਰਨ ਜਨਾਵੈ।
ਕਹਿ ਕਹਿ ਸੰਗਤਿ ਤੇ ਪੁਜਵਾਵੈ।
ਤਿਸ ਕੋ ਸੁਤ ਲੇ ਗੁਰੁਤਾ ਗਾਦੀ।
ਮਨ ਭਾਵਤਿ ਲਖਿ ਠਾਨਹਿ ਸ਼ਾਦੀ ॥੯॥
ਮਿਹਰਵਾਨ ਮਮ ਸੁਤ ਕਯਾ ਕਰੈ।
ਹੇਰਿ ਸ਼ਰੀਕਨਿ ਕੋ ਦੁਖ ਭਰੈ।
ਬਿਪਦਾ ਪਰੀ ਆਨਿ ਕਰਿ ਮੋਹੀ।
ਅਬਿ ਮਮ ਕੌਨ ਆਸਰੋ ਹੋਹੀ ॥੧੦॥
ਨਹੀਂ ਸ਼ਰੀਰਨਿ ਕੋ ਬਿੱਸ੍ਵਾਸ।
ਸੁਲਹੀ ਸਮ ਛਿਨ ਮਹਿਂ ਹੁਇ ਨਾਸ਼।
ਮੁਝ ਪਾਛੇ ਸੁਤ ਕੋਇ ਇਕੇਲਾ।
ਕਿਸ ਕੇ ਰਹੈ ਅਲੰਬ ਸੁਹੇਲਾ ॥੧੧॥
ਅਪਰ ਉਪਾਇ ਬਨਤਿ ਨਹਿਂ ਕੋਈ।
ਇਕ ਚੰਦੂ ਅਰਜਨ ਰਿਪੁ ਹੋਈ।
ਤਿਸ ਦਿਵਾਨ ਸੋਂ ਕੌਨ ਮਿਲਾਵੈ।
ਕਹਿ ਗੁਰ[1], ਮੇਰੋ ਸੁਜਸੁ ਸੁਨਾਵੈ ॥੧੨॥

[1](ਮੈਨੂੰ) ਗੁਰੂ ਕਹਿਕੇ।

ਜਿਸ ਤੇ ਅਦਬ ਸਾਥ ਮੁਹਿ ਮਿਲੇ।
ਕਰੌਂ ਚਿਨਾਰੀ ਦਿੱਲੀ ਚਲੇ।
ਤਿਸ ਕੋ ਲੇ ਅਲੰਬ ਮੈ ਰਹੋਂ।
ਅਨੁਜ ਸੰਘਾਰਨਿ ਕੀ ਬਿਧਿ ਕਹੋਂ- ॥੧੩॥
ਇੱਤਜਾਦਿਕ ਨਿਤ ਗਟੀ ਗਿਨੰਤਾ।
ਸਿਮਰਿ ਸਿਮਰਿ ਸੁਲਹੀ ਪਛੁਤੰਤਾ।
-ਅਬਿ ਗਮਨਤਿ ਹੀ ਰਿਪੁ ਗਹਿ ਲੇਤੋ।
ਕਰਿ ਕੈ ਕੈਦ ਮਾਰਿ ਪੁਨ ਦੇਤੋ ॥੧੪॥
ਸੋ ਨਹਿਂ ਭਯੋ ਆਪ ਮਰਿ ਗਯੋ।
ਭਾਵੀ ਆਇ ਅਚਾਨਕ ਹਯੋ[1]-।

[1]ਨਾਸ਼ ਕੀਤਾ।

ਉਤ ਚੰਦੂ ਦੁਖੀਆ ਪਛੁਤਾਵੈ।
ਦੇਖਹਿ ਸੁਤਾ ਬਦਨ ਮੁਰਝਾਵੈ ॥੧੫॥
ਇਤਨੇ ਮਹਿਂ ਸੁਧਿ ਕਿਸੇ ਸੁਨਾਈ।
'ਹਰਿ ਗੁਵਿੰਦ ਲਿਯ ਬਜਾਹ ਕਿ ਥਾਂਈ।
ਦਰਬ ਬ੍ਰਿੰਦ ਖਰਚ੍ਯੋ ਤਿਹ ਸਮੇ।
ਚਹੁੰ ਦਿਸ਼ਿ ਕੇ ਨਰ ਅਨਗਨ ਨਮੈ[1]' ॥੧੬॥
ਸੁਨਤਿ ਮਨੋ ਕਿਨ ਬਰਛੀ ਮਾਰੀ।
ਮੁਖ ਅਛਾਦ ਪੌਢ੍ਯੋ ਤਿਸ ਬਾਰੀ।
ਚਿਤਵਤਿ -ਤਨਿਯਾ ਰਹੀ ਕੁਮਾਰੀ।
ਜਾਤਿ ਬਿਖੈ ਪਤਿ ਗਈ ਹਮਾਰੀ ॥੧੭॥
ਨਾਤਾ ਹਟ੍ਯੋ ਨ ਲੈਹੈ ਕੋਈ[†]।
ਮੁਸ਼ਕਲ ਆਨਿ ਮੋਹਿ ਕਹੁ ਹੋਈ।
ਤਨੀਆ ਦੁਖ ਦੇਖਨਿ ਤੇ ਆਛੋ।
ਪ੍ਰਾਨ ਹਾਨ ਅਪਨੇ ਕੋ ਬਾਂਛੋਂ ॥੧੮॥
ਧਿਕ ਜੀਵਨ ਮੇਰੋ ਜਗ ਮਾਂਹੀ।
ਜਿਸ ਤਨੀਆ ਪਤਿ ਪ੍ਰਾਪਤਿ ਨਾਂਹੀ।
ਨਾਤਾ ਫੇਰ੍ਯੋ ਰਹ੍ਯੋ ਸੁਖਾਰੋ।
ਸੋ ਮੁਝ ਤੇ ਨਹਿਂ ਗਯੋ ਸੰਘਾਰੋ ॥੧੯॥
ਸ਼ਾਹੁ ਦਿਵਾਨ ਹੁਕਮ ਮਮ ਚਲੈ।
ਲੋਕ ਹਜ਼ਾਰੋਂ ਮੋ ਕਹੁ ਮਿਲੈਂ।
ਜਿਸ ਨੇ ਤ੍ਰਾਸ ਤਨਕ ਨਹੀਂ ਮਾਨਾ।
ਮੈ ਨ ਤਿਦਾਰਕ ਤਿਸ ਸੋਂ ਠਾਨਾ[1] ॥੨੦॥
ਪ੍ਰਿਥੀਆ ਭ੍ਰਾਤ ਬਡੇਰੋ ਅਹੈ।
ਕੋਠੇ ਗ੍ਰਾਮ ਸੁਨ੍ਯੋ ਸੋ ਰਹੈ।
ਲਿਖ੍ਯੋ ਪਟਾ ਮੈਂ, ਦੀਨੋ ਜਬੈ[1]।
ਤਿਸ ਕੋ ਤ੍ਰਾਸਦ ਲਿਖਿ ਹੌਂ ਅਬੈਂ[1] ॥੨੧॥
ਅਨੁਜ ਆਪਨੇ ਕੋ ਸਮੁਝਾਵੈ।
ਨਾਂਹਿ ਤ ਕੋਠਾ ਗ੍ਰਾਮ ਛਿਨਾਵੈ[1]।
ਦੇਉਂ ਬਿਗਾਰ ਕਾਰ ਮੈਂ ਸਾਰੋ।
ਸਹਤ ਕੁਟੰਬ ਗਹੌਂ ਦੁਖ ਭਾਰੋ[1] ॥੨੨॥

[1]ਨਮਸਕਾਰ ਕਰਦੇ ਹਨ।

[†]ਇਹ ਗੱਲ ਕੁਛ ਵਾਧੂ ਜੇਹੀ ਹੈ। ਮੰਗਾਂ ਛੁਟੀਆਂ ਹੋਰਥੇ ਮੰਗ ਹੋ ਜਾਂਦੀਆਂ ਹਨ।

[1]ਤਿਸਦਾ ਪ੍ਰਬੰਧ ਨਾ ਕੀਤਾ, [ਅ: ਤਦਾਰਕ]

[1]ਜਦ (ਪਾਤਸ਼ਾਹ ਨੇ ਗ੍ਰਾਮ) ਦਿੱਤਾ ਸੀ।

[1]ਭਾਵ ਪ੍ਰਿਥੀਏ ਨੂੰ ਭੈ ਦੇ ਕੇ ਹੁਣ ਲਿਖਦਾ ਹਾਂ।

[1]ਖੁਹਾ ਲਵੇਗਾ।

[1]ਭਾਰੀ ਦੁੱਖ (ਦੇਕੇ)।

ਨਿਰਭੈ ਕੀਨਿ ਅਨਾਦਰ ਮੋਰਾ।
ਕਹਿ ਸ ਕਠੋਰ ਬਿੱਪ੍ਰ ਕੋ ਮੋਰਾ-।
ਲਿਖੀ ਪੱਤ੍ਰਿਕਾ ਅਪਨੋ ਜੋਰਾ।
'ਅਬਿ ਲਗਿ ਕਹੌਂ ਹਾਥ ਮੈ ਜੋਰਾ[1] ॥੨੩॥ [1]ਜੋੜਕੇ।
ਨਾਤਾ ਮੋਰ ਸੁਤਾ ਨਹਿਂ ਮੋਰਿ[1]। [1]ਮੇਰੀ ਪੁੱਤ੍ਰੀ ਦਾ ਸਾਕ ਨਾ ਮੋੜੋ।
ਯਾਂ ਤੇ ਕਹੌਂ ਨਿਹੋਰ ਨਿਹੋਰ[1]। [1]ਬੇਨਤੀ ਕਰਕੇ।
ਅਬਿ ਲਗਿ ਮੈਂ ਕੁਛ ਨਹਿਂ ਨ ਬਿਗਾਰਾ।
ਹੋਵੈ ਗੋ ਸਨਬੰਧ ਬਿਚਾਰਾ[1]' ॥੨੪॥ [1](ਇਹ ਮੈਂ) ਵਿਚਾਰਿਆ ਹੈ।
ਇੱਤਜਾਦਿਕ ਲਿਖਿ ਕਰਿ ਪਠਿ ਪਾਤੀ।
ਨਿਸ ਦਿਨ ਦੁਖ ਤੇ ਸੁਲਗਤਿ ਛਾਤੀ।
ਚਲਿ ਦਿੱਲੀ ਤੇ ਤਬਿ ਹਲਕਾਰਾ।
ਆਯਹੁ ਕੋਠੇ ਗਰਾਮ ਮਝਾਰਾ ॥੨੫॥
ਪ੍ਰਿਥੀਆ ਬੈਠਜੋ ਜਾਇ ਨਿਹਾਰਜੋ।
ਹੁਤੋ ਪੱਤ੍ਰ ਤਿਸ ਆਗੇ ਡਾਰਜੋ।
ਪਠਿ ਕੈ ਹਰਖ ਕਸ਼ਟ ਜੁਗ ਧਾਰੇ।
ਪੁਨਹਿ ਬਾਕ ਭਾਖੇ ਹਲਕਾਰੇ ॥੨੬॥
'ਤੁਮ ਕਿਮ ਬੈਠਿ ਰਹੈ ਸੁਖ ਮਾਨੇ?
ਸ਼ਾਹੁ ਦਿਵਾਨ ਬੈਰਿ ਕੋ ਠਾਨੇ।
ਨਹਿਂ ਅਪਨੋ ਤੁਮ ਜੀਵਨਿ ਚਾਹਾ।
ਜਿਸ ਕੋ ਹੁਕਮ ਦੇਸ਼ ਕੇ ਮਾਹਾਂ ॥੨੭॥
ਸੁਪਤੋ ਕਿਮ ਨਿਚਿੰਤ ਹਠਿ ਕਰਿ ਕੈ।
ਝੋਰੀ ਮਹਿਂ ਬਿਖਧਰ[1] ਕੋ ਧਰਿ ਕੈ। [1]ਸਰਪ।
ਅਬਿ ਲਗਿ ਲਖੈ ਸਬੰਧ ਬਨੈ ਹੈ।
ਨਤੁ ਪਤਿਸ਼ਾਹੁ ਸੁਨਾਇ ਗਹੈ ਹੈ[1] ॥੨੮॥ [1]ਫੜਾ ਦੇਵੇਗਾ।
ਕਿਸ ਕੇ ਬਲ ਅਲੰਬ ਕੋ ਲੀਏ।
ਬੈਠੇ ਬਿਨਾ ਤ੍ਰਾਸ ਕਰਿ ਹੀਏ[1]।' [1]ਹਿਰਦੇ ਵਿੱਚ।
ਸੁਨਿ ਪ੍ਰਿਥੀਏ ਡਰੁ ਕੀਨਿ ਘਨੇਰਾ।
-ਬਿਗਰ ਨ ਜਾਇ ਅਨੁਜ ਸੰਗ ਮੇਰਾ[1] ॥੨੯॥ [1]ਛੋਟੇ ਭਾਈ ਪਿੱਛੋਂ ਮੇਰੇ ਨਾਲ ਬੀ ਨਾ ਵਿਗੜ ਜਾਵੇ (ਚੰਦੂ)।
ਮੈਂ ਅਤਿ ਬੁਰਾ ਕੀਨਿ ਬਿਲਮਾਯੋ।
ਅਪਨਿ ਦ੍ਵੈਸ਼ ਕੋ ਨਹੀਂ ਲਖਾਯੋ।
ਭ੍ਰਾਤਾ ਜਾਨਿ ਗਹੈ ਜਬਿ ਆਈ।

ਪਤਿ ਬਿਗਰੇ ਕਜਾ ਬਨਹਿ ਉਪਾਈ ॥੩੦॥
ਚੰਦੂ ਸੰਗ ਬੈਰ ਤਿਸ ਕੇਰਾ[1]।
ਇਸ ਮਹਿਂ ਭਲਾ ਭਯੋ ਅਤਿ ਮੇਰਾ।
ਤਊ ਜਨਾਏ ਬਿਨ ਨਿਜ ਦ੍ਵੈਖ।
ਮੋ ਕਹੁ ਬੁਰਾ ਬਨਹਿ ਸੁ ਵਿਸ਼ੇਖ਼- ॥੩੧॥
ਇਮ ਬਿਚਾਰ ਚਾਰ[1] ਜੁ ਸਨਮਾਨਾ।
ਦੀਨ[1] ਬਾਕ ਤਿਹ ਸਾਥ ਬਖਾਨਾ।
'ਜਿਨ ਚੰਦੂ ਕੇ ਸੰਗ ਬਿਗਾਰੀ।
ਸੋ ਤੋ ਮੋਰ ਸ਼ੱਤ੍ਰ ਹੈ ਭਾਰੀ ॥੩੨॥
ਜੇ ਤਿਹ ਸੰਗ ਕਰਨਿ ਕੁਛ ਚਾਹੋ।
ਬਨੌਂ ਸਹਾਇਕ ਸਦਾ ਉਮਾਹੋ।
ਮੋ ਕਹੁ ਇਸ਼ਟ[1] ਹਤਨਿ ਤਿਸ ਕੇਰਾ।
ਇਸ ਬਿਧਿ ਦੇਹੁ ਸੰਦੇਸਾ ਮੋਰਾ ॥੩੩॥
ਜਿਸ ਦਿਨ ਗਹਹੁ ਕਿ ਮਾਰਉ ਤਾਂਹਿ।
ਉਤਸਵ ਕਰੌਂ ਅਪਨਿ ਘਰ ਮਾਂਹਿ।
ਮੈਂ ਚਾਹਤਿ ਹੌਂ ਨਿਤਪ੍ਰਤਿ ਮਾਰਾ।
ਨਹੀਂ ਪਰੰਤੁ ਚਲਹਿ ਮਮ ਚਾਰਾ ॥੩੪॥
ਮੈਂ ਪਿਤ ਕੋ ਸੁਤ ਅਹੌਂ ਬਡੇਰਾ।
ਸਭਿ ਤੇ ਲਘੁ ਸੋ ਲਖਹੁ ਖੁਟੇਰਾ।
ਬਲ ਛਲ ਕਰਿ ਸਭਿ ਵਸਤੁ ਸੰਭਾਰੀ।
ਬਨਿ ਬੈਠਜੋ ਆਪੇ ਅਧਿਕਾਰੀ ॥੩੫॥
ਚਹੁਂ ਦਿਸ਼ ਕੇ ਨਰ ਦਰਬ ਚਢਾਵੈਂ।
ਭਯੋ ਧਨੀ ਬਹੁ, ਉਰ ਗਰਬਾਵੈ।
ਛੀਨ ਲੀਨਿ ਮੇਰੋ ਅਧਿਕਾਰਾ।
ਪਿਤ ਪੁਰਿ ਤੇ ਕਹਿ ਵਹਿਰ ਨਿਕਾਰਾ ॥੩੬॥
ਤੁਮ ਸਮ ਨੇ ਮੁਹਿ ਸ਼ਾਹੁ ਮਿਲਾਵਾ।
ਏਕ ਗ੍ਰਾਮ ਤਬਿ ਤਿਸ ਤੇ ਪਾਵਾ।
ਸਾਥ ਗਰੀਬੀ ਕਰੌਂ ਗੁਜ਼ਾਰਾ।
ਲਖਿ ਮੁਝ ਅਪਨੋ ਕੀਜਹਿ ਪਜਾਰਾ ॥੩੭॥

[1]ਚੰਦੂ ਦਾ ਤਿਸ (ਗੁਰੂ ਅਰਜਨ ਜੀ) ਨਾਲ ਵੈਰ ਹੈ।
[1]ਹਲਕਾਰੇ ਨੂੰ।
[1]ਨਿੰਮ੍ਰਤਾ ਦੇ।
[1]ਇਸ਼ਟ = ਵਾਂਛਤ, ਭਾਵ ਮੇਰੇ ਮਨ ਦੀ ਮੁਰਾਦ ਹੈ।

ਹਮ ਤੋ ਤੁਮਰੇ ਨਿਤ ਅਨੁਸਾਰੇ।
ਤਿਹ ਭ੍ਰਾਤਾ ਲਖਿ ਦਿਹੁ ਨ ਬਿਗਾਰੇ[1]।

[1]ਭਾਵ, ਉਸਦਾ ਭਿਰਾ ਸਮਝਕੇ ਮੇਰਾ ਨੁਕਸਾਨ ਨਾ ਕਰਨਾ।

ਮਿਹਰਵਾਨਗੀ ਹਮ ਪਰ ਕਰੀਏ।
ਨਿਜ ਸ਼ੱਤ੍ਰੂ ਕੋ ਪਕਰਿ ਸੰਘਰੀਏ' ॥੩੮॥
ਇੱਤਜਾਦਿਕ ਲਿਖਿ ਕੈ, ਹਲਕਾਰੇ।
ਕੁਛੁਕ ਦਰਬ ਦੇ ਆਦਰ ਧਾਰੇ।
ਖਾਨ ਪਾਨ ਆਛੇ ਕਰਿਵਾਇ।
ਗੁਰੂ ਦ੍ਵੈਸ਼ ਕੋ ਬਹੁ ਸਮਝਾਇ ॥੩੯॥
ਚਾਰ[2] ਬਿਸਰਜਨ ਕਰਤੋ ਅਨੰਦੇ।
ਜਾਨਜੋ -ਅਬਿ ਹ੍ਵੈ ਕਾਜ ਬਿਲੰਦੇ।
ਜਥਾ ਅਚਾਨਕ ਸੁਲਹੀ ਮਰਜੋ।
ਤਥਾ ਕਾਜ ਮਮ ਗੁਰੂ ਸੁਧਰਜੋ- ॥੪੦॥
ਹਰਖ ਕਰਤਿ ਚਿਤਵਤਿ ਨਿਤ ਐਸੇ।
-ਚੰਦੂ ਬਿਗਰਿ ਗਹੈ ਗੁਰ ਜੈਸੇ-।
ਦਿੱਲੀ ਬਰਜੋ ਜਾਇ ਹਲਕਾਰਾ।
ਪਾਤੀ ਦੇਤਿ ਬ੍ਰਿਤਾਂਤ ਉਚਾਰਾ ॥੪੧॥
'ਅਨੁਜ ਸਾਥ ਸੋ ਬੈਰ ਧਰੰਤਾ।
ਪ੍ਰਾਨ ਹਾਨ ਲੌ ਜਤਨ ਕਰੰਤਾ।
ਸੁਲਹੀ ਤੇ ਚਾਹਤਿ ਗਹਿਵਾਯੋ।
ਸੋ ਮਰਿ ਕਰਿ ਜਮ ਧਾਮ ਸਿਧਾਯੋ ॥੪੨॥
ਅਬਿ ਬਾਂਛਤਿ ਉਰ, ਹਤਹਿ ਦਿਵਾਨ।
ਮੋ ਸਮੀਪ ਬਹੁ ਬਾਰ ਬਖਾਨ।
ਮੇਲਿ ਚਹਤਿ ਹੈ ਰਾਵਰਿ ਸੰਗ।
ਕਰਹਿ ਜਤਨ ਗਹਿਬੇ ਗੁਰ ਅੰਗ[1] ॥੪੩॥

[1]ਗੁਰੂ ਜੀ ਦਾ ਸਰੀਰ।

ਆਪ ਹਕਾਰੋ ਤੂਰਨ ਆਵੈ।
ਅਨਿਕ ਭਾਂਤਿ ਕੀ ਘਾਤ ਬਤਾਵੈ।
ਤੁਮ ਕੋ ਹੁਇ ਸੁਖੈਨ ਗਹਿ ਲੇਨੋ।
ਚਹਹੁ ਸਜਾਇ ਕਰਹੁ ਤਬਿ ਦੇਨੋ ॥੪੪॥
ਕੈ ਕੰਨਜਾਂ ਕੋ ਲੇਹੈ ਨਾਤਾ।
ਕੈ ਮਾਨਹਿ ਨਿਜ ਪ੍ਰਾਨਨਿ ਘਾਤਾ।
ਕਰਹੁ ਜਤਨ ਰਹਿ ਆਵਹਿ ਲਾਜਾ।

ਸੁਧਰਹਿ ਨੀਕੇ ਬਿਗਰਜੋ ਕਾਜਾ' ॥੪੫॥
ਸੁਨਿ ਕਰਿ ਚੰਦੂ ਹਰਖਤਿ ਹੋਵਾ।
-ਲੇਉਂ ਬੈਰ ਸਹਿਜੇ- ਤਬਿ ਜੋਵਾ।
-ਜੇ ਰਿਪੁ ਘਰ ਮਹਿਂ ਭੇਦ[1] ਪਰੰਤਾ।
ਤੌ ਸੁਖੇਨ ਹੀ ਕਾਜ ਬਨੰਤਾ ॥੪੬॥
ਜਥਾ ਅੱਸ਼੍ਰੂ ਨਿਕਸਹਿਂ ਚਖਦ੍ਵਾਰੇ[1†]।
ਅੰਤਰ ਦੁਖ ਲਖਿਯਤਿ ਬਿਧਿ ਸਾਰੇ।
ਤਜੋਂ ਰਿਪੁ ਕੋ ਸਭਿ ਭੇਦ ਬਤਾਵੈ।
ਭ੍ਰਾਤਾ ਫਟਿ ਕਰਿ ਜੇ ਮਿਲਿ ਜਾਵੈ[1] ॥੪੭॥
ਕਹਿਨ ਸ਼ਾਹੁ ਸੋਂ ਬਨੈ ਬਹਾਨੋ।
ਭ੍ਰਾਤ ਪੁਕਾਰੂ[1] ਦੁਖੀ ਮਹਾਨੋ।
ਯਾਂ ਤੇ ਅਬਿ ਬੁਲਾਇ ਕਰਿ ਤੂਰਨ।
ਕਰੋਂ ਮਨੋਰਥ ਅਪਨੋ ਪੂਰਨ- ॥੪੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਪ੍ਰਿਥੀਏ ਸੋਂ ਚੰਦੂ' ਪ੍ਰਸੰਗ ਬਰਨਨੰ ਨਾਮ ਊਨ ਬਿੰਸਤੀ ਅੰਸੂ ॥੧੯॥

[1]ਫੁੱਟ, ਨਫਾਕ।

[1]ਜਿਵੇਂ ਅੱਖਾਂ ਰਸਤੇ ਅਥਰੂ (ਬਾਹਰ) ਨਿਕਲਣ (ਤਾਂ ਦਿਲ ਦਾ ਸਾਰਾ ਦੁਖ ਲਖ ਲਈਦਾ ਹੈ)। [†]ਕਵਿ ਜੀ ਦੀ ਆਲਾ ਦਿਮਾਗ਼ੀ ਦਾ ਇਕ ਨਮੂਨਾ ਹੈ।

[1]ਭਾਈ ਜੇ (ਗੁਰੂ ਅਰਜਨ ਨਾਲੋਂ) ਫਟ ਕਰਕੇ (ਸਾਡੇ ਨਾਲ) ਮਿਲ ਜਾਵੇ।

[1]ਫਰਿਆਦੀ ਹੈ।

## ੨੦. [ਚੰਦੂ ਨਾਲ ਪ੍ਰਿਥੀਏ ਦਾ ਮੇਲ]

੧੯<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੧

ਦੋਹਰਾ:
ਲਿਖੀ ਪੱਤ੍ਰਿਕਾ ਤਬਿ ਭਲੇ, ਅਪਨਿ
ਜਨਾਯਹੁ ਪਜਾਰ।
'ਆਵਹੁ ਮੋਹਿ ਸਮੀਪ ਅਬਿ, ਦ੍ਵੈਸ਼ ਜਿ
ਇਸੀ ਪ੍ਰਕਾਰ[1] ॥੧॥

ਚੌਪਈ:
ਰਚੌਂ ਜਤਨ ਮਿਲਿ ਸੰਗ ਤੁਮਾਰੇ।
ਗਹਿ ਲੈਹੋਂ ਤਤਛਿਨ ਤਿਸ ਮਾਰੇ।
ਮੈਂ ਜਿ ਸਹਾਯਕ ਹੋਯਹੁ ਤੇਰਾ।
ਬਨੈ ਕਾਜ, ਤਜਿ ਕਸ਼ਟ ਬਡੇਰਾ' ॥੨॥
ਇੱਤਜਾਦਿਕ ਲਿਖਿ ਚਾਰ[1] ਪਠਾਵਾ।
'ਮਿਲਹੁ ਆਨਿ, ਕਹੁ ਜਿਮ ਗਹਿ ਜਾਵਾ[1]।'
ਪੰਥ ਉਲੰਘਤਿ ਕੋਠੇ ਆਯੋ।
ਮਿਲਿ ਪ੍ਰਿਥੀਏ ਸੋਂ ਸਕਲ ਸੁਨਾਯੋ ॥੩॥
'ਤੁਵ ਦਿਸ਼ਿ ਤੇ ਮੈਂ ਬਹੁ ਸਮੁਝਾਯੋ।
ਸੁਨਿ ਹਰਖਜੋ ਅਬਿ ਨਿਕਟ ਬੁਲਾਯੋ।
ਮਿਲਹੁ, ਦੁਹਨਿ ਕੋ ਸੁਧਰੈ ਕਾਜੂ।
ਉਠੋ ਚਰਨ ਧਰਿ ਮਗ ਮਹਿਂ ਆਜੂ ॥੪॥
ਨਹਿਂ ਬੂਝੋ ਪਾਂਧਾ[1] ਚਲਿ ਪਰੀਅਹਿ।
ਅਪਨਿ ਮਨੋਰਥ ਪੂਰਨ ਕਰੀਅਹਿ।'
ਸੁਨਿ ਪ੍ਰਿਥੀਏ ਨਹਿਂ ਬਿਲਮ ਲਗਾਈ।
ਬੜਵਾ ਪਰ ਕਾਠੀ ਬੰਧਵਾਈ ॥੫॥
ਮਿਹਰਵਾਨ ਸੋਂ ਕਰਿ ਕਰਿ ਪਜਾਰੂ।
ਛੋਰਜੋ ਕਰਿ ਚੌਕਸ ਪਰਵਾਰੂ।
'ਅਬਿ ਕੇ ਜਾਇ ਲੇਯ ਹੌਂ ਗਾਦੀ।
ਸ਼ਾਹੁ ਦਿਵਾਨ ਭਯੋ ਬਹੁ ਬਾਦੀ[1]' ॥੬॥
ਕਹਿ ਇੱਤਜਾਦਿਕ ਕਰਮੋ ਸੰਗ।
ਧੀਰਜ ਦੇ ਕਰਿ ਚਲਜੋ ਉਮੰਗ।
ਚਲੈ ਦੂਰ ਮਗ ਬਾਸੁਰ ਸਾਰੇ[1]।
ਨਿਸ ਮਹਿਂ ਬਸੈ ਕੁਕਰਮ ਚਿਤਾਰੇ ॥੭॥

[1]ਜੇ ਵੈਰ ਇਸੇ ਤਰ੍ਹਾਂ ਦਾ ਹੈ।
[1]ਦੂਤ, ਹਲਕਾਰਾ।
[1]ਆਕੇ ਮਿਲ ਤੇ ਕਹੁ ਜਿਵੇਂ ਫੜਿਆ ਜਾਵੇ।
[1]ਪਾਂਧਾ ਨਾ ਪੁੱਛ, ਭਾਵ ਦੇਰੀ ਨਾ ਕਰ।
[1]ਵੈਰੀ (ਸ੍ਰੀ ਅਰਜਨ ਜੀ ਦਾ)।
[1]ਰਸਤੇ ਵਿਚ ਦੂਰ (ਮੰਜ਼ਲ) ਤੱਕ ਚਲਦਾ ਹੈ।

ਥੋਰਨਿ ਦਿਨ ਮਹਿਂ ਦਿੱਲੀ ਗਯੋ।
ਪ੍ਰਵਿਸ਼ਜੋ ਕਿਤ ਨਿਵੇਸ ਕਰਿ ਦਯੋ।
ਪਠਜੋ ਦਾਸ ਤਬਿ ਚੰਦੂ ਪਾਸ।
'ਆਯੋ ਮੈਂ ਉਰ ਧਰੈ ਹੁਲਾਸ' ॥੮॥
ਸੁਨਿ ਸੁਧ ਕੋ ਨਿਜ ਨਿਕਟ ਬੁਲਾਯੋ।
ਜਾਇ ਦਾਸ ਨੇ ਤਬੈ ਸੁਨਾਯੋ।
'ਗਮਨਹੁ ਤੁਰਤ, ਕਾਜ ਬਨਿ ਆਯੋ।'
ਸੁਨਿ ਪ੍ਰਿਥੀਆ ਮਨ ਮਹਿਂ ਹਰਖਾਯੋ ॥੯॥
ਸੂਖਮ ਬਹੁ ਪਾਲਨਿ ਕੋ ਜਾਮਾ[1]।
ਪਹਿਰ ਪਾਗ ਬਾਂਧੀ ਅਭਿਰਾਮਾ।
ਪੁਨ ਚੰਦੂ ਕੇ ਦੈਬੇ ਹੇਤ।
ਜਿਮ ਸਿਰਪਾਉ ਗੁਰੂ ਸਿਖ ਦੇਤਿ ॥੧੦॥
ਅਧਿਕ ਮੋਲ ਕੀ ਪਾਗ ਮੰਗਾਈ।
ਜਰੀ ਛੋਰ ਦ੍ਵੈ ਬਹੁਤਿ ਲਗਾਈ[1]।
ਤੈਸੇ ਲਿਯੋ ਦੁਕੂਲ[1] ਅਛੇਰਾ।
ਤਿਸ ਹਿਤ ਖਰਚਜੋ ਮੋਲ ਬਡੇਰਾ ॥੧੧॥
ਦਾਸ ਪਾਸ ਤੇ ਸੋ ਉਚਵਾਏ।
ਅਪਰ ਬਸਤ੍ਰ ਤੇ ਲੀਨਿ ਦੁਰਾਏ।
ਕਛੁਕ ਸੰਗ ਨਰ ਪਹੁੰਚਜੋ ਜਾਈ।
'ਆਵਤਿ ਹੈ' ਸੁਧਿ ਅੱਗ੍ਰ ਪਠਾਈ ॥੧੨॥
ਖਰੋ ਭਯੋ ਚੰਦੂ ਜਬਿ ਹੇਰਾ।
ਮਿਲੇ ਭੁਜਨਿ ਭਰਿ ਜੁਗ ਤਿਸ ਬੇਰਾ।
ਪੁਨ ਬੈਠੇ ਇਕ ਆਸਨ ਦੋਊ।
ਦੇਖਿ ਪਰਸਪਰਿ ਹਰਖਤਿ ਸੋਊ ॥੧੩॥
ਪ੍ਰਥਮ ਪ੍ਰਿੱਥੀਏ ਪ੍ਰਿਥਕ ਕਰਨਿ ਕੀ[1]।
ਕਹੀ ਬਾਰਤਾ ਜਥਾ ਗੁਰਨਿ ਕੀ।
'ਮੈਂ ਜੇਸ਼ਟ ਸੁਤ ਬੈਠੇ ਰਹਿਓ।
ਬਲ ਛਲ ਤੇ ਗੁਰਤਾ ਪਦ ਲਹਿਓ ॥੧੪॥
ਹੁਤੇ ਨਾਨਕੇ ਗੋਇੰਦਵਾਲ।
ਤਿਨ ਕੋ ਪੱਖੀ ਕੀਨਿ ਬਿਸਾਲ।
ਇਕ ਭੱਲਾ ਤਹਿਂ ਤੇ[1]† ਗੁਰਦਾਸ।

[1]ਬਹੁਤ ਪੱਲਿਆਂ ਵਾਲਾ ਬ੍ਰੀਕ ਜਾਮਾਂ।

[1]ਦੋਹਾਂ ਪੱਲਿਆਂ ਤੇ ਜ਼ਰੀ ਬਹੁਤ ਲੱਗੀ ਹੋਈ।

[1]ਦੁਪੱਟਾ।

[1]ਪਹਿਲੋਂ ਪ੍ਰਿਥੀਏ ਨੇ (ਆਪਣੇ ਆਪ ਨੂੰ ਗੁਰਿਆਈ ਗੱਦੀ ਤੋਂ) ਅੱਡ ਕੀਤੇ ਜਾਣ ਦੀ।

[1]ਤਿਥੋਂ ਦਾ। †ਪਾ:ਮਾਤੁਲ।

ਸੋ ਲੇ ਲੇ ਸੰਗਤਿ ਤਿਸ ਪਾਸਿ ॥੧੫॥
ਕਰੇ ਮਿਲਾਵਨਿ ਧਨ ਅਰਪਾਵੈ।
ਕਹਿ ਕਹਿ† ਮਹਿਮਾ ਅਧਿਕ ਬਧਾਵੈ। †ਪਾ:-ਤਾਕੀ।
ਦੇਸ਼ ਬਿਦੇਸ਼ਨਿ ਮਹਿਂ ਪ੍ਰਗਟਾਯੋ।
ਧਨੀ ਹੋਇ ਕਰਿ ਗਰਬ ਬਢਾਯੋ ॥੧੬॥
ਤੁਹਮਤਿ ਮੁਹਿ ਤੁਫਾਨ ਕੀ ਲਾਏ।
ਪਿਤ ਪੁਰਿ ਬਸਤਿ ਹੁਤੇ ਨਿਕਸਾਏ।
ਸੁਲਹੀ ਹੁਤੋ ਸਹਾਇਕ ਮੇਰਾ।
ਮਰਜੋ ਅਚਾਨਕ ਦੁਖਦ ਬਡੇਰਾ[1] ॥੧੭॥ [1]ਬੜਾ ਦੁਖ ਦੇ ਗਿਆ।
ਅਬਿ ਅਲੰਬ ਮੈਂ ਗਹਜੋ ਤੁਹਾਰੋ।
ਬਾਂਹ ਗਹੇ ਕੀ ਲਾਜ ਬਿਚਾਰੋ।
ਸੁਤ ਜੁਤ ਹਤਹੁ ਕਿ ਕੈਦ ਕਰੀਜੈ।
ਨਾਤਾ ਫੇਰਨਿ ਕੋ ਫਲ ਦੀਜੈ ॥੧੮॥
ਗੁਰਤਾ ਗਾਦੀ ਮੈਂ ਅਧਿਕਾਰੀ।
ਮੋਹਿ ਦਿਵਾਵਹੁ ਕਰੁਨਾ ਧਾਰੀ।'
ਸੁਨਿ ਚੰਦੂ ਨੈ ਧੀਰਜ ਦੀਨਿ।
'ਅਬਿ ਨ ਚਿੰਤ ਕਰਿ ਚੀਤ ਮਲੀਨ[1] ॥੧੯॥ [1]ਚਿੰਤਾ ਨਾਲ ਚਿੱਤ ਮੈਲਾ ਨਾ ਕਰ।
ਮੇਰੇ ਸੰਗ ਬੈਰ ਨਹਿਂ ਬਾਧਾ[1]। [1]ਮੇਰੇ ਨਾਲ (ਉਸ ਨੇ) ਵੈਰ ਨਹੀਂ ਵਧਾਯਾ (ਯਾ ਬੰਨ੍ਹਿਆਂ, ਸਗੋਂ)।
ਚਾਹਤਿ ਨਿਜ ਪ੍ਰਾਨਨਿ ਕੋ ਬਾਧਾ[1]। [1]ਆਪਣੇ ਪ੍ਰਾਣਾਂ ਦਾ ਨਾਸ਼ (ਮੈਥੋਂ ਕਰਵਾਉਣਾ) ਚਾਹਿਆ ਹੈ।
ਸਕਲ ਬਿਨਾਸੋਂ ਤਿਸ ਹੰਕਾਰਾ।
ਕਾਰਾਗ੍ਰਹਿ ਮਹਿਂ ਪਰੈਂ ਦੁਖਾਰਾ ॥੨੦॥
ਦਿਉਂ ਸਜਾਇ ਨਾਤਾ ਮਨਵਾਊਂ।
ਤੌਂ ਚੰਦੂ ਮੈਂ ਨਾਮ ਕਹਾਊਂ।
ਕਰੌਂ ਦੀਨ ਦੁਖ ਤੇ ਸਭਿ ਭਾਂਤੀ।
ਤਿਸ ਬਾਸੁਰ ਹੁਇ ਸੀਤਲ ਛਾਤੀ ॥੨੧॥
ਜਾਤਿ ਬਿਖੈ ਪਤਿ ਮੋਰ ਬਿਗਾਰੀ।
ਦੁਹਿਤਾ ਸਾਕ ਹਟਜੋ ਦੁਖਭਾਰੀ।
ਜਾਵਤਿ[1] ਲਵਪੁਰਿ ਕੋ ਨਹਿਂ ਜਾਵਤਿ। [1]ਭਾਵ ਜਦ ਤੱਕ ਸ਼ਾਹ ਲਾਹੌਰ ਨਹੀਂ ਜਾਂਦਾ।
ਤਾਵਤਿ ਸੁਖ, ਮੈਂ ਸਾਚ ਬਤਾਵਤਿ ॥੨੨॥
ਅਬੈ ਸ਼ਾਹੁ ਕੋ ਦਿਉਂ ਉਪਦੇਸ਼।

ਹੋਇ ਪ੍ਰਵੇਸ਼ ਸੁ ਮਾਝੇ ਦੇਸ਼।
ਤਹਾਂ ਜਾਇ ਕਰਿ ਜਤਨ ਬਨਾਵੌਂ।
ਕਰਿ ਫਰੇਬ ਕੋ ਨਿਕਟ ਬੁਲਾਵੌਂ ॥੨੩॥
ਏਕ ਬਾਰ ਨਿਜ ਘਰਿ ਮਹਿਂ ਬਾਰ[1]। [1]ਵਾੜਕੇ।
ਦੈ ਦੈ ਹੌਂ ਪੁਨ ਬਾਰ ਕਿਵਾਰਿ[1]। [1]ਬੂਹੇ ਦੇ ਤਖਤੇ।
ਜਥਾ ਬਜਾਧ ਕੋ ਜਾਰ ਪਸਾਰ[1]। [1]ਜਿਵੇਂ ਕੋਈ ਬੱਧਕ ਜਾਲ ਫੈਲਾਉਂਦਾ ਹੈ।
ਕਰੈ ਫਸਾਵਨਿ ਬਿਹੰਗ ਉਦਾਰ ॥੨੪॥
ਤਿਸ ਪਾਛੇ ਗੁਰਤਾ ਬਰ ਗਾਦੀ।
ਪਹੁੰਚਹਿ ਤੋਹਿ ਕਰੋ ਨਿਤ ਸ਼ਾਦੀ।
ਰਹਜੋ ਪ੍ਰਤੀਖਤਿ ਏਤੋ ਸਮੈਂ।
ਹਠਿ ਕੋ ਤਜਾਗਿ ਮੋਹਿ ਦਿਸਿ ਨਮੈਂ[1] ॥੨੫॥ [1]ਨਿਵੇਂਗਾ।
ਨਾਂਹਿ ਤ ਅਬਿ ਲਗਿ ਮੈਂ ਗਹਿਵਾਵਤਿ।
ਜਿਮ ਚਾਹਤਿ ਤਿਸ ਤੇ ਮਨਵਾਵਤਿ।
ਕੈ ਲੇ ਨਾਤਾ, ਕੈ ਦੇ ਪ੍ਰਾਨ।
ਨਿਸ਼ਚੈ ਹੁਇ ਹੈ ਇਹੀ ਨਿਦਾਨ[1]' ॥੨੬॥ [1]ਅੰਤ ਨੂੰ।
ਸੁਨਿ ਸੁਨਿ ਪ੍ਰਿਥੀਆ ਅੰਗ ਨ ਮਾਵੈ।
ਕਰਿ ਅਨੰਦ ਚੰਦੂ ਬਡਿਆਵੈ।
'ਤੁਮ ਮਾਲਿਕ ਜਗ ਕੇ ਸਮਰੱਥ।
ਬਖਸ਼ਨਿ ਹਤਨਿ ਨਰਨਿ ਬਿਚ ਹੱਥ' ॥੨੭॥
ਇਮ ਬਕ[1] ਸਮ ਅਘ ਚਿਤਵਤਿ ਦੋਊ। [1]ਬਗਲੇ।
ਸਿਰੇਪਾਉ ਚਹਿ ਦੈਬੋ ਸੋਊ।
ਬਹੁਤ ਮੋਲ ਕੋ ਜਰੀ ਬਿਸਾਲਾ।
'ਗੁਰੁ ਘਰ ਕੋ ਲਿਹੁ ਰਹੋ ਸੁਖਾਲਾ' ॥੨੮॥
ਸਾਦਰ ਚੰਦੂ ਨੇ ਤਬਿ ਲੀਨਿ।
ਸਿਰ ਪਰ ਧਰਿ ਕਰਿ ਆਨੰਦ ਕੀਨਿ।
ਦਰਬ ਮੰਗਾਇ ਅਰਪਨਾ ਕਰੇ।
ਹਾਥ ਜੋਰਿ ਨੰਮ੍ਰਜੋ ਹਿਤ ਧਰੇ ॥੨੯॥
ਪ੍ਰਿਥੀਏ ਨਿਸ਼ਚੈ ਕੀਨਸਿ ਤਬੈ।
-ਗੁਰਤਾ ਪ੍ਰਾਪਤਿ ਮੋ ਕੌ ਅਬੈ।

ਸੁਲਹੀ ਤੇ ਇਹ ਅਹੈ ਮਹਾਨ।
ਮਾਲਿਕ ਮੁਲਕਨਿ ਸ਼ਾਹੁ ਦਿਵਾਨ[1]- ॥੩੦॥
ਕਰਜੋ ਸਖਾਪਨਿ ਸੁਖ ਕੋ ਪਾਏ।
ਚਿਤਹਿ ਮਨੋਰਥ ਹੁਇ ਦੁਖਦਾਏ[1]।
ਕੇਤਿਕ ਦਿਨ ਤਬਿ ਦਿੱਲੀ ਰਹਜੋ।
ਨਿਤ ਚੰਦੂ ਮਿਲਿ ਹੁਇ ਹਿਤ ਲਹਜੋ ॥੩੧॥
ਸਦਨ ਜਾਨਿ ਕੋ ਪੁਨ ਚਿਤ ਚਾਹਾ।
ਗਮਨਜੋ ਸ਼ਾਹੁ ਸਚਿਵ ਕੇ ਪਾਹਾ।
ਸਾਦਰ ਬੈਠੇ ਮਸਲਤਿ ਕਰੈਂ।
ਸ਼੍ਰੀ ਅਰਜਨ ਸੰਗ ਅਘ ਕੋ ਧਰੈਂ ॥੩੨॥
'ਮੋ ਕਹੁ ਦੇਹੁ ਬਿਦਾ, ਘਰ ਜਾਵੌਂ।
ਬੀਤਜੋ ਚਿਰ, ਕੁਟੰਬ ਸੁਧਿ ਪਾਵੌਂ।
ਰਹੌਂ ਪ੍ਰਤੀਖਤਿ ਪੰਥ ਤੁਮਾਰਾ।
ਆਵਨਿ ਮਹਿਂ ਨਹਿਂ ਕਰਹੁ ਆਵਾਰਾ ॥੩੩॥
ਏਕ ਆਸਰੋ ਹਮ ਨੇ ਹੇਰਾ।
ਤੁਮ ਤੇ ਕਾਰ ਸੁਧਰ ਹੈ ਮੇਰਾ।
ਬਾਰਿ ਬਾਰਿ ਕਜਾ ਕਹੌਂ ਬਨਾਈ।
ਜਾਨਤਿ ਸਭਿ ਬਿਧਿ ਕੀ ਚਤੁਰਾਈ ॥੩੪॥
ਜਜੋਂ ਕਜੋਂ ਕਰਹੁ ਸ਼ਾਹੁ ਕੋ ਤਜਾਰੀ।
ਲਵਪੁਰਿ ਥਿਰਹੁ ਆਇ ਜਿਸ ਬਾਰੀ।
ਰਾਵਰਿ ਸੰਗ ਮਿਲੌਂ ਮੈਂ ਆਈ।
ਤਹਿਂ ਲੈ ਹੈਂ ਸਭਿ ਬਾਤ ਬਨਾਈ ॥੩੫॥
ਮੈਂ ਪੁਕਾਰ ਕਰਿ ਹੌਂ ਤਿਸ ਥਾਨਾ।
ਬਨਹਿ ਬੁਲਾਵਨਿ ਕੇਰ ਬਹਾਨਾ।
ਲਵਪੁਰਿ ਮਹਿਂ ਨਿਜ ਘਰ ਲੇ ਜਾਵਹੁ।
ਮਨ ਭਾਵਤਿ ਰਿਪੁ ਸੰਗ ਕਰਾਵਹੁ' ॥੩੬॥
'ਚੰਦ ਰੋਜ਼ ਮਹਿ' ਚੰਦੂ ਕਹੈ।

[1]ਮੁਲਕਾਂ ਦੇ ਮਾਲਿਕ ਸ਼ਾਹ ਦਾ ਦੀਵਾਨ।
[1]ਦੁਖਦਾਈ ਮਨੋਰਥ ਚਿਤਵਦਾ ਹੈ।

'ਹਮਰੋ ਆਵਨਿ ਹੁਇ ਤਹਿਂ ਰਹੈ[1]।

ਬਿਲਮ ਨਹੀਂ ਬਹੁ, ਜਾਨਹੁ ਸਾਚੀ।
ਹੁਇ ਪੂਰਨ ਜਿਸ ਮਹਿਂ ਰੁਚਿ ਰਾਚੀ ॥੩੭॥
ਮਿਲਹੁ ਆਇ, ਸਭਿ ਕਾਰ ਸੁਧਾਰੈਂ।
ਗੁਰਤਾ ਦੇਹਿਂ ਸ਼ੱਤ੍ਰੁ ਕੋ ਮਾਰੈਂ।'
ਮਹਾਂ ਦੁਸਟ ਸੋਂ ਮਸਲਤਿ ਕਰਿ ਕੈ।
ਭਯੋ ਬਿਸਰਜਨ ਸੁਖ ਉਰ ਭਰਿ ਕੈ ॥੩੮॥
ਦਿੱਲੀ ਤੇ ਹ੍ਵੈ ਕਰਿ ਅਸਵਾਰ।
ਗਮਨਜੋ ਤੂਰਨ ਮਗ ਪਗ ਡਾਰਿ।
ਪਹੁੰਚਜੋ ਕੋਠੇ ਗ੍ਰਾਮ ਮਝਾਰਾ।
ਮਿਲਜੋ ਆਨਿ ਅਪਨੇ ਪਰਵਾਰਾ ॥੩੯॥
ਮਿਹਰਵਾਨ ਕੋ ਲੇ ਕਰਿ ਗੋਦ।
ਬੈਠਜੋ ਪ੍ਰਿਥੀਆ ਪਾਇ ਪ੍ਰਮੋਦ।
ਚੰਦੂ ਸੰਗ ਮਿਲਨਿ ਹਰਖਾਵਨਿ।
ਸਭਿ ਕਰਮੋ ਢਿਗ ਕਰਜੋ ਬਤਾਵਨਿ ॥੪੦॥
'ਕੇਚਿਤ ਦਿਨ ਮਹਿਂ ਗੁਰਤਾ ਗਾਦੀ।
ਹਮ ਢਿਗ ਆਇ ਹੋਹਿ ਸਭਿ ਸ਼ਾਦੀ।
ਪ੍ਰਥਮ ਸਹਾਇਕ ਭਯੋ ਬਿਨਾਸ਼।
ਅਬਿ ਚੰਦੂ ਹਮ ਕਰਹਿ ਹੁਲਾਸ' ॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ ਮਿਲਨਿ' ਪ੍ਰਸੰਗ ਬਰਨਨੰ ਨਾਮੁ ਬਿੰਸਤੀ ਅੰਸੂ ॥੨੦॥

[1]ਥੋੜੇ ਦਿਨਾਂ ਵਿਚ ਸਾਡਾ ਆਵਣਾ ਹੋਵੇਗਾ, ਓਥੇ (ਅਸੀਂ) ਰਹਾਂਗੇ।

## ੨੧. [ਗੋਇੰਦਵਾਲ ਜਾਣਾ]

੨੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੨

ਦੋਹਰਾ:

ਸ਼੍ਰੀ ਅਰਜਨ ਜਗ ਸਤਿਗੁਰੂ, ਸੰਗਤਿ ਕਰਤਿ
ਉਧਾਰ।
ਸਹਤ ਅਨੰਦ ਬਿਲੰਦ ਕੇ, ਕਿਤਿਕ ਕਾਲ ਕੋ
ਟਾਰਿ ॥੧॥

ਸੈਯਾ ਛੰਦ:

ਸਿੱਖਜ ਹਜ਼ਾਰੋਂ ਸ਼ਰਨੀ ਪਰਿ ਹੈਂ
ਸੱਤਿਨਾਮ ਕੋ ਦੇ ਉਪਦੇਸ਼।
ਅਜ਼ਮਤਿ ਜੁਤਿ ਬਹੁ ਜੀਵ ਮੁਕਤਿ ਭੇ
ਕਾਟੇ ਬੰਧਨ ਕੁਮਤਿ ਕਲੇਸ਼।
ਸੇਵਾ ਕਰਿ ਕਰਿ ਸ਼ਰਧਾ ਧਰਿ ਧਰਿ
ਪਾਤਕ ਹਰਿ ਹਰਿ ਭਏ ਵਿਸ਼ੇਸ਼।
ਕਿਤਿਕ ਸਮੀਪ ਰਹਤਿ ਨਹਿਂ ਗਮਨਤਿ,
ਦਰਸ਼ਨ ਕੋ ਸੁਖ ਲਹੈਂ ਅਸ਼ੇਸ਼ ॥੨॥
ਅਪਰ ਦੇਸ਼ ਕਰਿਬੇ ਕਿਰਤਾਰਥ
ਕਿਤਿਕ ਬਿਸਰਜਨ ਹ੍ਵੈ ਚਲਿ ਜਾਇ।
ਰਿਦੇ ਧਜਾਨ ਗੁਰੂ ਰੂਪ ਬਸਾਵਹਿਂ,
ਨਿਸ਼ਚਲ ਮਤਿ ਕਰਿ ਨਹੀਂ ਡੁਲਾਇ।
ਮਿਲਹਿ ਤਿਨਹੁ[1] ਉਪਦੇਸ਼ਤਿ ਸਿੱਖੀ, — [1]ਭਾਵ ਗੁਰ ਸਿੱਖਾਂ ਨੂੰ।
ਅਸਿ ਤੇ ਤਿੱਖੀ[1] ਜੋ ਅਧਿਕਾਇ। — [1]ਖੰਡੇ ਤੋਂ ਤਿੱਖੀ।
ਗੁਰੁ ਭਾਣੇ ਕਹੁ ਮਾਨੈਂ ਸੁਖ ਸੋਂ
ਇਕ ਸਮ ਬ੍ਰਿਤੀ ਨ ਸ਼ੋਕ ਉਪਾਇ ॥੩॥
ਜਹਿਂ ਕਹਿਂ ਗੁਰ ਕੀ ਬਾਣੀ ਬਿਥਰੀ,
ਸੁਥਰੀ ਕਰਹਿਂ ਕੰਠ ਹਰਖਾਇ।
ਪਾਤਕ ਦਾਦਰ ਗਨ ਕੋ ਅਹਨੀ[1], — [1]ਮਾਰੇ ਪਾਪਾਂ ਰੂਪ ਡੱਡੂਆਂ ਨੂੰ ਸੱਪਣੀਵਤ।
ਦਹਨੀ ਬਿਘਨ ਬਿਪਨ ਸਮੁਦਾਇ[1]। — [1]ਸਾਰੇ ਬਿਘਨਾਂ ਦੇ ਬਨ ਨੂੰ ਸਾੜਨ ਵਾਲੀ ਭਾਵ ਅੱਗ।
ਮ੍ਰਿਗਨਿ ਬਿਕਾਰ ਬ੍ਰਿੰਦ ਕੋ ਸ਼ੇਰਨਿ[1], — [1]ਸਮੂਹ ਵਿਕਾਰਾਂ ਰੂਪੀ ਹਰਨਾਂ ਨੂੰ (ਜੋ) ਸ਼ੇਰਨੀ ਵਤ (ਨਾਸ਼ਕ) ਹੈ।
ਪ੍ਰੇਰਨਿ ਮਨ ਕੀ ਪ੍ਰਭੁ ਦਿਸਿ ਧਾਇ[1]। — [1]ਦੌੜਦੇ ਮਨ ਨੂੰ ਪ੍ਰਭੂ ਤਰਫ ਪ੍ਰੇਰਣ ਵਾਲੀ।
ਬ੍ਰਹਮ ਗਜਾਨ ਕੀ ਸੁਗਮ ਸੁ ਜਨਿਨੀ[1], — [1]ਸੁਖੈਨ ਹੀ ਬ੍ਰਹਮ ਗਜਾਨ ਉਪਜਾਵਣ ਵਾਲੀ।
ਹਨਨੀ ਮੋਹ, ਜਨਨਿ[1] ਸੁਖਦਾਇ ॥੪॥ — [1]ਦਾਸਾਂ ਦੇ।

ਪਾਠਕ ਪੁੰਜ ਮਨੋਰਥ ਪੁਰਨੀ[1],
ਫੁਰਨੀ ਅਨੁਭਵ ਕੀ[1] ਉਰ ਮਾਂਹਿ।
ਕੂਰ ਬਿਸ਼ਿਯਨਿ ਕੀ ਅਹੈ ਬਿਰਾਗਨਿ[1],
ਰਾਗਨਿ ਸੱਤਿਨਾਮ ਕੀ[1] ਆਹਿ।
ਪ੍ਰੇਮਾ ਭਗਤਿ ਉਪਾਵਨਿ ਹਾਰੀ,
ਹਾਰੀ ਨਿੰਦਕ ਬ੍ਰਿੰਦਨ ਦਾਹਿ[1]।
ਪਠਿ ਗੁਰੁ ਸਿੱਖ ਕ੍ਰਿਤਾਰਥ ਹੋਵਤਿ,
ਜੋਵਤਿ ਅਪਨਿ ਰੂਪ ਸੁਖ ਪਾਹਿ ॥੫॥
ਜਿਸ ਹਿਤ ਜਗ ਅਵਤਰੇ ਪ੍ਰਭੁ ਜੀ
ਸਭਿ ਜੀਵਨਿ ਕੀ ਚਹਿਂ ਕੱਲਜਾਨ।
ਹੋਤਿ ਨਿਤਾ ਪ੍ਰਤਿ ਕਾਰਜ ਐਸੇ
ਜੈਸੇ ਵਧਹਿ ਭਗਤਿ ਅਰੁ ਗਜ਼ਾਨ।
ਪੁਰਬਨਿ[1] ਬਿਖੈ ਆਇ ਗਨ ਸੰਗਤਿ
ਮੰਗਤਿ ਸੱਤਿਨਾਮ ਦੇ ਦਾਨ।
ਆਇ ਉਪਾਇਨ ਅਰਪਹਿਂ ਪਗ ਪਰ,
ਪਰਹਿਂ ਸ਼ਰਨ ਕਰਿ ਸੰਕਟ ਹਾਨਿ ॥੬॥
ਇਕ ਦਿਨ ਸ੍ਰੀ ਅਰਜਨ ਗੁਰੁ ਬੈਠੇ
ਹਰਿ ਮੰਦਰ ਮਹਿਂ ਸ਼ੁਭਤਿ ਬਿਸਾਲ।
ਮਹਾਂਦੇਵ ਤਬਿ ਤਜਾਗ ਸਦਨ ਕੋ
ਕਰਿ ਸ਼ਨਾਨ ਸ਼੍ਰੀ ਅੰਮ੍ਰਿਤ ਤਾਲ।
ਗਯੋ ਅਨੁਜ ਕੇ ਨਿਕਟ, ਦੇਖਿ ਤਬਿ
ਲਿਯੋ ਬਿਠਾਇ ਮਾਨ ਕੇ ਨਾਲ।
ਸ਼ਬਦ ਰਬਾਬੀ ਗਾਵਤਿ ਸੁੰਦਰ,
ਸੁਨਤਿ ਰਹਜੋ ਕਰਿ ਪ੍ਰੇਮ ਬਿਸਾਲ ॥੭॥
ਚੌਕੀ ਕੋ ਜਬਿ ਭੋਗ ਪਰਜੋ ਤਹਿਂ
ਸ਼੍ਰੀ ਮੁਖ ਤੇ ਫੁਰਮਾਵਨਿ ਕੀਨਿ।
'ਬਡੀ ਕ੍ਰਿਪਾ ਕਰਿ ਤੁਮ ਚਲਿ ਆਏ,
ਆਇਸੁ ਦੇਹੁ ਉਚਿਤ ਚਿਤ ਚੀਨਿ।
ਹਮ ਰਾਵਰ ਕੇ ਨਿਤ ਅਨੁਸਾਰੀ
ਅਹੋ ਸ਼ਾਂਤਿ ਮਤਿ ਗੁਰ ਜਸੁ ਭੀਨਿ।
ਭਲੀ ਬਾਰਤਾ ਨਿਤ ਸਮੁਝਾਵਤਿ
ਗਜ਼ਾਨ ਉਦਿਧਿ ਮਹਿਂ ਸਦ ਮਨ ਮੀਨਿ[1]'

[1]ਪੂਰਣ ਕਰਨ ਵਾਲੀ।
[1]ਅਨੁਭਵ ਦੇ ਫੁਰਾਉਣ ਵਾਲੀ।
[1]ਝੂਠੇ ਵਿਸ਼ਿਆਂ ਤੋਂ ਵੈਰਾਗ ਦੇਣ ਵਾਲੀ।
[1]ਪ੍ਰੇਮ ਪਾਉਣ ਵਾਲੀ ਸਤਿਨਾਮ ਦਾ।
[1]ਸਾਰੇ ਨਿੰਦਕਾਂ ਨੂੰ ਸਾੜਨ ਵਾਲੀ।
[1]ਗੁਰਪੁਰਬਾਂ, ਤਹਿਵਾਰਾਂ।
[1]ਮਨ ਮੱਛੀ ਵਾਂਙੂ ਹੈ।

॥੮॥
ਮਹਾਂਦੇਵ ਉਰ ਹਰਖਜੋ ਅਤਿਸ਼ੈ
'ਤੁਮ ਕੋ ਐਸੇ ਹੀ ਬਨਿ ਆਇ।
ਸਰਬ ਜਗਤ ਕੇ ਗੁਰੂ ਸ਼ਿਰੋਮਣਿ
ਮੁਝ ਕੋ ਬੋਲਤਿ ਬਹੁ ਬਡਿਆਇ।
ਅਹੈ ਬਡਨਿ ਕੀ ਇਹੁ ਬਡਿਆਈ
ਪਰ ਜਸ ਕਹਿਨੋ ਅਪਨਿ ਦੁਰਾਇ।
ਬਡੋ ਭ੍ਰਾਤ ਕਰਿ ਮੁਝ ਕੋ ਜਾਨਹੁ
ਤੁਮ ਗੁਨ ਮਹਿਂ ਸਭਿ ਤੇ ਅਧਿਕਾਇ ॥੯॥
ਸ਼੍ਰੀ ਨਾਨਕ ਆਦਿਕ ਕੀ ਗਾਦੀ
ਤਿਸ ਪਰ ਬੈਠੇ ਤਿਨਹੁ ਸਮਾਨ।
ਮੋ ਉਰ ਬਿਖੈ ਪ੍ਰਤੀਤ ਭਈ ਅਬਿ,
ਨਾਂਹਿ ਤ ਅਨੁਜ ਆਪਨੋ ਜਾਨਿ।
ਬਿਨੈ ਸਹਤ ਮੈਂ ਕਹਤਿ ਤੁਮਹੁੰ ਕੋ
ਅਪਨੇ ਨਾਨੇ ਗੁਰੂ ਮਹਾਨ।
ਗੋਇੰਦਵਾਲ ਅੰਸ ਹੈ ਤਿਨ ਕੀ
ਹਮਰੇ ਸੰਗ ਸਨੇਹ ਸੁ ਠਾਨਿ ॥੧੦॥
ਸ਼੍ਰੀ ਗੁਰੁ ਅਮਰ ਦਿਵਸ ਸ਼ੁਭ ਪੂਨੋ[1] — [1]ਪੂਰਨਮਾਸ਼ੀ ਦਾ।
ਉਤਸਵ ਕਰਤਿ ਸਕਲ ਹਰਖਾਇ।
ਸਿਖ ਸੰਗਤਿ ਗਨ ਮਿਲਹਿਂ ਆਇ ਕਰਿ,
ਪਾਇ ਮਹਾਂ ਫਲ ਸਭਿ ਸੁਖਦਾਇ।
ਹੈ ਮਮ ਚਿਤ ਮਹਿਂ ਤਹਾਂ ਜਾਨਿ ਕੀ
ਚਹੋਂ ਤੁਮਾਰੀ ਅਬਹਿ ਰਜ਼ਾਇ।
ਕੇਤਿਕ ਦਿਵਸ ਰਹੌਂ ਪੁਰਿ ਤਿਸ ਹੀ,
ਜੀਵਤਿ ਰਹਜੋ ਮਿਲਹਿਂ ਪੁਨ ਆਇ'
॥੧੧॥
ਸੁਨਤਿ ਭ੍ਰਾਤ ਤੇ ਹਰਖਤਿ ਹੋਏ
ਕਹਜੋ 'ਬੁੱਧਿ ਤੁਮਰੀ ਕੋ ਧੰਨ।
ਹਮ ਭੀ ਚਲਹਿਂ ਕਰਹਿਂ ਸਭਿ ਦਰਸ਼ਨਿ
ਉਤਸਵ ਪੂਰਨਮਾ ਮਨ ਮੰਨਿ[1]। — [1]ਮਨ ਵਿਚ ਜਾਣਕੇ।
ਹੁਇ ਇਕੱਤ੍ਰ ਪੁਰਿ ਪਿਖਹਿਂ ਪਵਿੱਤ੍ਰਾ
ਜਹਾਂ ਬੱਚਿਤ੍ਰ ਪਾਇ ਫਲ ਜੰਨ[1]। — [1]ਦਾਸ।

ਚਿਰ ਬੀਤਯੋ ਦਰਸੇ ਬਿਨ ਥਲ ਕੋ
ਉਮਗਤਿ ਰਿਦਾ ਬਿਲੋਕ ਪ੍ਰਸੰਨ' ॥੧੨॥
ਇਮ ਸਾਦਰ ਬਹੁ ਭ੍ਰਾਤ ਸਰਾਹਯੋ,
ਮਹਾਂਦੇਵ ਸੁਨਿ ਕਰਿ ਹਰਖਾਇ।
ਅਪਰ ਬਾਰਤਾ ਅਮਰ ਗੁਰੂ ਕੀ
ਕਰਤਿ ਸ਼ਲਾਘਾ ਰੁਚਿ ਉਪਜਾਇ।
'ਸਮ ਪਾਰਸ ਕੇ ਪਰਸੇ ਜਿਸ ਕੇ
ਹੁਤੇ ਮਨੂਰ ਸੁ ਹੇਮ[1] ਬਨਾਇ।
ਬਨ ਮਹਿਂ ਜਿਮ ਇਕ ਬਾਵਨ ਚੰਦਨ
ਤੂਰ ਸੁਗੰਧਤਿ ਕਰਿ ਸਮੁਦਾਇ ॥੧੩॥
ਦੇਸ਼ ਬਿਦੇਸ਼ਨਿ ਮਹਿਂ ਨਿਜ ਦਾਸਨਿ
ਕਰਾਮਾਤ ਸਾਹਿਬ ਕਰਿ ਦੀਨ।
ਨਰਨਿ ਹਜ਼ਾਰਨਿ ਕੇ ਬਚ ਫੁਰਿ ਹੈਂ
ਸੁਰ ਆਦਿਕ ਸਭਿ ਕਰੇ ਅਧੀਨ।
ਜਿਮ ਆਇਸੁ ਕਰਿ ਦੇਤਿ ਸੁਭਾਇਕ
ਮਾਨਹਿਂ ਤਿਮ ਬਾਸੀ ਪੁਰ ਤੀਨ[1]।
ਸਿੱਖੀ ਜਹਿਂ ਕਹਿਂ ਬਹੁ ਬਿਸਤਾਰੀ,
ਬਿਸ਼ਿਯਨਿ ਬਿਸ ਤਾਰੀ ਦੁਖ ਹੀਨ[1]' ॥੧੪॥
ਇਸ ਤੇ ਆਦਿਕ ਕਰਤਿ ਪ੍ਰਸੰਸਾ
'ਹਮਰੇ ਪਿਤ ਪਰ[1] ਅਧਿਕ ਕ੍ਰਿਪਾਲ।
ਪ੍ਰਿਯ ਪੁੱਤ੍ਰਨਿ ਤੇ ਆਦਿ ਤਜੇ ਸਭਿ
ਦਈ ਬਡਾਈ ਕਰੇ ਬਿਸਾਲ।
ਜਮ ਆਦਿਕ ਗਨ ਬਜਾਧਿ ਨਰਨਿ ਕੀ
ਨਿਜ ਪੁਰਿ ਤੇ ਬਰਜੇ ਦੁਖ ਜਾਲ।
ਕੌਨ ਕੌਨ ਗੁਨ ਤਿਨ ਕੇ ਭਨੀਅਹਿ
ਅੰਤ ਨ ਪੱਯਤਿ ਭਗਤਿ ਰਸਾਲ[1]' ॥੧੫॥
ਉਠੇ ਬਹੁਰ ਸ਼੍ਰੀ ਅਰਜਨ ਸਤਿਗੁਰੁ,
ਨਿਜ ਨਿਜ ਸਦਨ ਗਏ ਸਭਿ ਕੋਇ।
ਨਿਸਾ ਪਰੀ ਭੋਜਨ ਸ਼ੁਭ ਕਰਿ ਕੈ
ਸੁਠ ਪ੍ਰਯੰਕ ਪਰ ਪੌਢਤਿ ਸੋਇ।
ਪ੍ਰਾਤਕਾਲ ਕਰਿ ਸੌਚਿ ਸ਼ਨਾਨਹਿ

[1]ਮਨੂਰ ਨੂੰ ਸੋਨਾ।

[1]ਤਿੰਨਾਂ ਲੋਕਾਂ ਦੇ ਵਸਣੇ ਵਾਲੇ।

[1]ਵਿਸ਼ਿਆਂ ਰੂਪੀ ਜ਼ਹਿਰ ਉਤਾਰੀ ਤੇ ਦੁਖ ਦੂਰ ਕੀਤੇ (ਦਾਸਾਂ ਦੇ)।

[1]ਭਾਵ ਸ਼੍ਰੀ ਗੁਰੂ ਰਾਮਦਾਸ ਜੀ ਪਰ।

[1]ਭਾਵ ਸ਼੍ਰੀ ਗੁਰੂ ਅਮਰਦਾਸ ਜੀ ਦਾ।

ਚਲਿਬੇ ਹੇਤ ਤਜਾਰ ਗੁਰੁ ਹੋਇ।
ਮਹਾਂਦੇਵ ਕੋ ਸੰਗ ਮਿਲਾਯਹਿ
ਚਹਤਿ ਜੁ ਦਰਸ ਸਾਥ ਭੇ ਸੋਇ ॥੧੬॥
ਨੰਦਨ ਹਰਿ ਗੋਵਿੰਦ ਰਿਪੁ ਕੰਦਨ,
ਚੰਦ ਮਨਿੰਦ ਬਿਲੰਦ ਦੁਲਾਰਿ।
ਦੇ ਧੀਰਜ ਬੀਰਜ ਜੁਤ ਸੁਤ ਕੋ[1],
ਹਾਥ ਬੰਦਿ ਤਿਨ ਬੰਦਨ ਧਾਰਿ।
ਹਟੇ ਨਿਕੇਤ ਸਮੇਤ ਸਿੱਖਜ ਗਨ,
ਸਤਿਗੁਰੁ ਗਮਨੇ ਪੰਥ ਮਝਾਰਿ।
ਦਾਸ ਮਸੰਦ ਬ੍ਰਿੰਦ ਸਿਖ ਸੰਗੀ
ਸੰਗ ਚਲੇ ਜੈਕਾਰ ਉਚਾਰਿ ॥੧੭॥
ਉਲੰਘੇ ਮਾਰਗ ਗਏ ਗ੍ਰਾਮ ਢਿਗ
ਨਾਮ ਖਡੂਰ ਗੁਰੂ ਇਸਥਾਨ[1]।
ਸੁਨਿ ਦਾਤੂ ਹਿਤ ਆਦਰ ਆਯੋ
ਲੇ ਨਿਜ ਸੰਗ ਪ੍ਰਵੇਸ਼ਨਿ ਠਾਨ।
ਡੇਰਾ ਕਰਵਾਇਸਿ ਸ਼ੁਭ ਘਰ ਮਹਿਂ
ਨੀਰ ਅਨਾਇ ਪਖਾਰੇ ਪਾਨ।
ਪਗ ਪਖਾਰ ਕਰਿ ਟਿਕੇ ਕਿਤਿਕ ਚਿਰ
ਸ਼੍ਰੀ ਅਰਜਨ ਹ੍ਵੈ ਕਰਿ ਸਵਧਾਨ ॥੧੮॥
ਲੇ ਦਾਤੂ ਸੰਗ ਸ਼੍ਰੀ ਅੰਗਦ ਥਲ
ਗਏ ਦਰਸ ਕਰਿਬੇ ਦਰਬਾਰਿ।
ਦਰਬ ਦੀਨਿ, ਅਰਦਾਸ ਕਰਾਇਸਿ,
ਹਾਥ ਜੋਰਿ ਠਾਂਢੇ ਅਗਵਾਰਿ।
ਬਹੁਤ ਪ੍ਰਸਾਦਿ ਤਹਾਂ ਬਰਤਾਇਸਿ,
ਨਮਸਕਾਰ ਕੀਨਸਿ ਹਿਤ ਧਾਰਿ।
ਦਈ ਪ੍ਰਕਰਮਾ ਚਾਰ ਬਾਰਿ ਫਿਰਿ
ਸਿਖ ਸੰਗਤਿ ਸਭਿ ਤਿਸੀ ਪ੍ਰਕਾਰਿ
॥੧੯॥
ਪੁਨਹ ਸਿਵਰ ਮਹਿਂ ਪਹੁੰਚੇ ਸਤਿਗੁਰੁ
ਦਾਤੂ ਸੇਵਾ ਸਰਬ ਕਰਾਇ।
ਨਿਸ ਸੁਪਤੇ ਉਠਿ ਪ੍ਰਾਤ ਚਲੇ ਗੁਰੁ
ਗੋਇੰਦਵਾਲ ਅਨੰਦ ਉਪਾਇ।

[1]ਬਲਵਾਨ ਪੁੱਤ੍ਰ ਨੂੰ।

[1]ਗੁਰੂ ਜੀ ਦੀ ਜਗਾ।

ਸੁਨਿ ਆਗਵਨੁ ਅਪਨੇ ਭਵਨੁ
ਦੁਸ਼ਮਨ ਦਵਨੁ[1] ਜੁਤ ਸਮੁਦਾਇ।
ਨਿਕਸਿ ਮੋਹਿਰੀ ਆਗੇ ਆਇ ਸੁ
ਮਿਲ੍ਯੋ ਰਿਦੇ ਬਹੁ ਪ੍ਰੇਮ ਬਧਾਇ ॥੨੦॥
ਪੁੱਤ੍ਰ ਆਦਿ ਪਰਵਾਰ ਅਗਾਰੀ
ਮਿਲ੍ਯੋ ਗੁਰੂ ਸੋਂ ਆਗੇ ਆਇ।
ਦੁਹਿ ਦਿਸ਼ਿ ਬੰਦਨ ਕਰੀ ਭਾਉ ਧਰਿ
ਕੁਸ਼ਲ ਪੂਛ ਕਰਿ ਸੁਖ ਕੋ ਪਾਇ।
ਸੁੰਦਰ ਮੰਦਿਰ ਬਿਖੈ ਉਤਾਰੇ
ਰੁਚਿਰ ਪ੍ਰਯੰਕ ਡਸਾਏ ਲ੍ਯਾਇ।
ਸਕਲ ਭਾਂਤਿ ਕੀ ਸੇਵਾ ਕੀਨਸਿ
ਖਾਨ ਪਾਨ ਆਦਿਕ ਸਮੁਦਾਇ ॥੨੧॥
ਨਿਸ ਮਹਿਂ ਸੁਪਤੇ, ਉਠੇ ਪ੍ਰਾਤ ਕੋ,
ਜਾਇ ਬਾਵਲੀ ਕੀਨਿ ਸ਼ਨਾਨ।
ਸਿਖ ਸੰਗਤਿ ਤੈਸੀ ਬਿਧਿ ਕਰਿ ਕੈ
ਪੁਨਹ ਚੁਬਾਰੇ ਦਰਸ਼ਨ ਠਾਨਿ।
ਸ਼੍ਰੀ ਗੁਰੁ ਅਮਰ ਅੰਸ ਸਭਿ ਮਿਲਿ ਕੈ
ਕੀਨਸਿ ਚਰਚਾ ਆਤਮ ਗ੍ਯਾਨ।
ਭਨ੍ਯੋ, ਸੁਨ੍ਯੋ, ਮਨ ਗੁਨ੍ਯੋ ਭਲੇ ਕਰਿ,
ਸਭਿ ਮਹਿਂ ਭਯੋ ਅਨੰਦ ਮਹਾਨ ॥੨੨॥
ਕਿਤਿਕ ਦਿਵਸ ਬਸਿ ਪੁਰੀ ਬਿਤਾਇਸਿ
ਪੁਨ ਪੂਰਨਮਾਸ਼ੀ ਦਿਨ ਆਇ।
ਡੱਲੇ ਵਾਸੀ ਆਦਿਕ ਸਿਖ ਗਨ
ਭਯੋ ਮੇਲਿ ਆਏ ਸਮੁਦਾਇ।
ਘ੍ਰਿਤ, ਮਿਸ਼ਟਾਨ, ਚੂਨ ਗੋਧੁਮ ਕੋ,
ਸੂਖਮ ਚਾਵਰ ਸੂਪ[1] ਲਿਆਇ।
ਸੰਚੈ ਭਯੋ ਬ੍ਰਿੰਦ ਸਾਮਿੱਗ੍ਰੀ
ਦੇਗ ਹੋਤਿ ਸਿਧ ਸ੍ਵਾਦਿ ਰਸਾਇ[1] ॥੨੩॥
ਸਿੱਖ੍ਯ ਬ੍ਰਿੰਦ ਸੇਵਾ ਮਹਿਂ ਠਾਂਢੇ
ਕੋ ਜਲ ਆਨਹਿ ਈਂਧਨ ਜਾਲਿ।
ਭਯੋ ਅਹਾਰ ਸੁ ਤ੍ਯਾਰ ਅਨਿਕ ਬਿਧਿ
ਸਿਖ ਸੰਗਤਿ ਥਿਤ ਪੰਗਤ ਨਾਲਿ।

[1]ਭਾਵ ਗੁਰੂ ਜੀ।

[1]ਰਸੋਈ ਵਾਸਤੇ।

[1]ਤਿਆਰ ਹੁੰਦੀ ਹੈ। ਸੁਆਦਲੇ ਰਸਾਂ ਵਾਲੀ।

ਸ੍ਰੀ ਅਰਜਨ ਜਲ ਨਿਜ ਕਰ ਧਰਿ ਕੈ,
ਚਰਨ ਪਖਾਰੇ ਪ੍ਰੀਤ ਬਿਸਾਲਿ†।

†ਇਹ ਕਦੇ ਹੋ ਨਹੀਂ ਸਕਦਾ ਕਿ ਕੋਈ ਸਿੱਖ ਗੁਰੂ ਜੀ ਦਾ ਹੱਥ ਆਪਣੇ ਚਰਣਾਂ ਨੂੰ ਲੱਗਣ ਦੇਵੇ। ਕਦੇ ਕਿਸੇ ਪੁੱਤ੍ਰ ਨੇ ਕਿਸੇ ਪੰਗਤ ਵਿਚ ਬਹਿਕੇ ਪਿਤਾ ਤੋਂ ਪੈਰ ਨਹੀਂ ਧੁਆਏ, ਇਹ ਕਦ ਹੋ ਸਕਦਾ ਹੈ ਕਿ ਪ੍ਰੀਤ ਤਾਰ ਪ੍ਰੋਤੇ ਅਦਬਾਂ ਸੁਆਰੇ ਸਿੱਖ ਗੁਰੂ ਜੀ ਦੇ ਕਰ ਕਮਲਾਂ ਅੱਗੇ ਆਪਣੇ ਪੈਰ ਕਰ ਦੇਣ। ਗੱਦੀ ਦੇਣ ਵੇਲੇ ਗੁਰੂ ਨਾਨਕ ਦੇਵ ਜੀ ਦੇ ਝੁਕਣ ਉੱਤੇ ਗੁਰੂ ਅੰਗਦ ਜੀ ਕੀਕੂੰ ਵ੍ਯਾਕੁਲ ਹੋਏ ਸਨ।

ਮਹਾਂਦੇਵ, ਸੇਵਾ ਮਹੁਂ ਲਾਗੇ
ਬਰਤਾਵਹਿਂ ਬਹੁ ਅਸਨ ਰਸਾਲਿ ॥੨੪॥
ਮੋਹਨ, ਅਨੰਦ ਮੋਹਰੀ ਆਦਿ ਜਿ
ਸਭਿ ਸੰਗਤਿ ਕੀ ਸੇਵ ਕਰੰਤਿ।
'ਸ਼੍ਰੀ ਗੁਰੁ ਅਮਰਦਾਸ ਕੋ ਮਖ[1] ਹੈ' [1]ਯੱਗ।
ਇਮ ਕਹਿ ਸਗਰੇ ਟਹਿਲ ਚਹੰਤਿ।
ਕੇਤਿਕ ਅਚਤਿ ਕਿਤਿਕ ਬਰਤਾਵਤਿ
ਕੇਤਿਕ ਜਲ ਕੋ ਦੇਤਿ ਪਿਵੰਤਿ।
ਲੋਕ ਹਜ਼ਾਰਹੁਂ ਮੇਲਿ ਭਯੋ ਬਡ
ਅਧਿਕ ਕੁਲਾਹਲ ਸੁਨੇ ਸ਼ੁਭੰਤਿ ॥੨੫॥
ਭਾਉ ਭਗਤਿ ਬਹੁ ਸੰਗਤਿ ਪੰਗਤਿ
ਮੰਗਤਿ ਜੋ ਪੁਰਵਤਿ ਅਭਿਲਾਖ।
ਬਡ ਉਤਸਵ ਕਰਿ ਪੂਰਨਮਾਸ਼ੀ
ਅਸਨ ਖੁਵਾਇ ਖਾਇ ਕਰਿ ਕਾਂਖਿ।
ਭਯੋ ਪ੍ਰਮੋਦ ਸਭਿਨਿ ਕੇ ਮਾਂਹੀ
ਗੁਰੂ ਅਮਰ ਕੇ ਜਸੁ ਕੋ ਭਾਖਿ।
ਕਰਿ ਗੁਰ ਦਰਸ਼ਨ ਹਰਖਤਿ ਹ੍ਵੈ ਕਰਿ
ਬਹੁ ਨਰ ਮਿਲੇ ਭਉ ਚਿਤ ਰਾਖਿ ॥੨੬॥
ਇਮ ਪੂਰਨਮਾਸ਼ੀ ਕੋ ਮੇਲਾ
ਗੁਰੁ ਦਰਸ਼ਨ ਕਰਿ ਨਰ ਸਮੁਦਾਇ।
ਆਜ ਦਿਵਸ ਮਹਿਂ ਗੁਰੂ ਅਮਰ ਕੋ
ਦੇਖਨਿ ਕੇ[1] ਫਲ ਕੋ ਨਰ ਪਾਇ। [1]ਦਰਸ਼ਨ ਕਰਨ ਦਾ।
ਸਭਿ ਸੰਗਤਿ ਮਹਿਂ ਆਇ ਪ੍ਰਵੇਸ਼ਿਤ
ਮਹਾਂ ਮਹਾਤਮ ਕਹ੍ਯੋ ਨ ਜਾਇ।
ਗੁਰੁ ਜਸੁ ਕੋ ਇਮ ਉਚਰਤਿ ਗਮਨੇ
ਆਪੋ ਅਪਨੇ ਸਦਨ ਸਿਧਾਇ ॥੨੭॥
ਦੋਹਰਾ:

ਮੇਲਾ ਭਯੋ ਸੁ ਬਿਛਰਗਾ, ਸ਼੍ਰੀ ਅਰਜਨ ਕਰਿ
ਬਾਸ।
ਪੂਰਨਮਾ ਪੀਛੇ ਰਹੇ ਮੋਹਨ, ਮੁਹਰੀ ਪਾਸ
॥੨੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਗੋਇੰਦਵਾਲ ਗਮਨ' ਪ੍ਰਸੰਗ ਬਰਨਨੰ ਨਾਮ ਏਕ ਬਿੰਸਤੀ ਅੰਸੂ ॥੨੧॥

## ੨੨. [ਮਹਾਂਦੇਵ ਜੀ ਦਾ ਪ੍ਰਲੋਕ ਗਮਨ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਪੂਰਨਮਾ ਕੇ ਜੱਗਜ ਮਹਿਂ, ਸਿਖ ਮੇਲਾ
ਦਰਸਾਇ।
ਦਰਸ਼ਨ ਜਿਮ ਸ਼੍ਰੀ ਅਮਰ ਕੋ, ਫਲ ਤੈਸੇ ਨਰ
ਪਾਇ ॥੧॥

ਸ੍ਵੈਯਾ ਛੰਦ:

ਸ਼੍ਰੀ ਅਰਜਨ ਪੁਨ ਪੁਰਿ ਮਹਿਂ ਬਾਸੇ
ਹੋਤਿ ਭਯੋ ਅਤਿਸ਼ੈ ਸਤਿਸੰਗ।
ਨਿਤਪ੍ਰਤਿ ਚਰਚਾ ਆਤਮ ਕੇਰੀ
ਕਰਹਿਂ ਜਾਨਿ -ਇਹ ਤਨੁ ਛਿਨ ਭੰਗ-।
ਭਜਨ ਪਰਾਇਨਿ ਇਕ ਰਸ ਹ੍ਵੈ ਕਰਿ
ਪ੍ਰੀਤਿ ਵਧਹਿ ਪਰਮੇਸ਼ੁਰ ਸੰਗ।
ਸਭਿ ਕੋ ਉਪਦੇਸ਼ਤਿ ਮ੍ਰਿਦੁ ਬਾਕਨਿ
ਜਿਸ ਤੇ ਚਢਹਿ ਭਗਤਿ ਕੋ ਰੰਗ ॥੨॥
ਸਵਾ ਜਾਮ ਜਾਮਨਿ ਤੇ ਕਿਰਤਨੁ
ਕਰਹਿਂ ਰਬਾਬੀ ਸ਼ਬਦ ਉਚਾਰਿ।
ਸ਼੍ਰੀ ਅਰਜਨ ਜੁਤ ਮੁਹਰੀ ਆਦਿਕ
ਸੁਨੈ ਸਕਲ ਅਰੁ ਕਰਹਿਂ ਬਿਚਾਰ।
ਮਿੱਥਜਾ ਜਗਤ ਜਾਨਿ ਕਰਿ ਨਿਸ਼ਚੇ
ਅੰਤਰਬ੍ਰਿਤੀ ਕਰਹਿਂ ਸੁਖ ਕਾਰ।
ਮਨੋ ਮਹਾਂ ਮੁਨਿ ਮਨ ਸੁਧ ਕਰਿਬੇ
ਕਪਲ ਰਿਖੀ ਜੁਤ ਕੇ ਅਨੁਹਾਰ[1] ॥੩॥

[1]ਵਾਂਙੂ।

ਦੇਖਿ ਪ੍ਰਤਾਪ ਅਨੁਜ ਕੋ ਤਬਿਹੀ
ਜਿਨਕੇ ਉਪਦੇਸ਼ਤਿ ਹੁਇ ਗਜਾਨੁ।
ਭ੍ਰਾਤ ਸਬੰਧ ਜਾਨਿ ਕਰਿ ਕੂਰੋ
ਮਹਾਂਦੇਵ ਸ਼ਰਧਾਲੁ ਮਹਾਨ।
ਤਨ ਤਜਿਬੇ ਕੋ ਸਮੈਂ ਨਿਕਟ ਲਖਿ
ਜਨਮ ਸਫਲਤਾ ਚਹਿ ਮਨ ਮਾਨਿ।
ਸ਼੍ਰੀ ਅਰਜਨ ਕੋ ਲਖਿ ਇਕਾਂਤ ਮਹਿਂ
ਗਯੋ ਸਮੀਪ ਬੈਠਿ ਹਿਤ ਠਾਨਿ ॥੪॥

'ਸ਼੍ਰੀ ਸਤਿਗੁਰੂ ਕੀ ਗਾਦੀ ਪਰ ਤੁਮ
ਈਸ਼ੁਰ ਕੇ ਸਰੂਪ ਅਵਤਾਰ।
ਮੈਂ ਭ੍ਰਾਤਾ ਹੀ ਜਾਨਤਿ ਨਿਤ ਚਿਤ,
ਅਬਿ ਬਖਸ਼ੋ ਤੁਮ ਰਿਦਾ ਉਦਾਰ।
ਉਪਦੇਸ਼ਹੁ ਇਹੁ ਆਤਮ ਕੋ ਹੈ[1],
ਕਿਮ ਬੰਧਨ ਮੈਂ ਦੁਖ ਗਨ ਧਾਰਿ?
ਕਿਮ ਸੁਖ ਲਹੈ, ਦਹੈ ਜਗ ਸੰਕਟ,
ਮੋਹਿ ਸੁਨਾਵਹੁ ਭਲੀ ਪ੍ਰਕਾਰ' ॥੫॥
ਸ਼੍ਰੀ ਅਰਜਨ ਸ਼ਰਧਾਲੁ ਭ੍ਰਾਤ ਲਖਿ
ਅਰੁ ਜਾਨਜੋ ਤਨੁ ਤਜਿਬੇ ਕਾਲ।
-ਉੱਤਮ ਅਧਿਕਾਰੀ, ਲਘੁ ਕਹਿਬੇ[1]
ਸਮਝਹਿਗੋ ਬ੍ਰਹਮਗਜਾਨ ਬਿਸਾਲ-।
ਕਰਨਿ ਲਗੇ ਉਪਦੇਸ਼ ਮ੍ਰਿਦੁਲ ਬਚ
ਭ੍ਰਾਤ! ਸੁਨਹੁ ਇਹ ਬਾਤ ਸੁਖਾਲ।
ਆਪਹਿ ਬੰਧਨ ਲਹਿ ਦੁਖ ਭੋਗਤਿ
ਸ਼੍ਰੀ ਨਾਨਕ ਕਹਿ ਗਿਰਾ ਰਸਾਲ ॥੬॥

[1]ਕੀਹ ਹੈ।

[1]ਥੋੜਾ ਹੀ ਕਹਿਣ ਨਾਲ।

ਸ਼੍ਰੀ ਮੁਖਵਾਕ:

ਸਲੋਕ ਮਃ ੧ ॥
ਨਾਨਕ ਇਹੁ ਤਨੁ ਜਾਲਿ
ਜਿਨਿ ਜਲਿਐ ਨਾਮੁ ਵਿਸਾਰਿਆ ॥
ਪਉਦੀ ਜਾਇ ਪਰਾਲਿ
ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ ॥੧॥[†]

[†]ਗਜਾਨੀ ਇਸ ਸ਼ਲੋਕ ਦਾ ਅਰਥ ਇਉਂ ਕਰਦੇ ਹਨ:- ਇਸ ਸ਼ਰੀਰ ਨੂੰ ਸਾੜ ਜਿਸ ਸੜੇ ਹੋਏ ਨੇ ਨਾਮ ਭੁਲਾ ਦਿੱਤਾ ਹੈ, ਪਰਾਲੀ ਉੱਤੇ ਪੈਂਦੀ ਜਾਂਦੀ ਹੈ, ਪਿਛੋਂ ਉਸ ਨੀਵੇਂ ਤਾਲ ਵਿਚ ਹੱਥ ਨਹੀਂ ਪਹੁੰਚ ਸਕੇਗਾ। ਭਾਵ ਦੇਹ ਅਭਿਮਾਨ ਨੂੰ ਗਜਾਨ ਅਗਨੀ ਨਾਲ ਸਾੜ ਦੇਹ, ਜਿਸ ਤ੍ਰਿਸ਼ਨਾ ਨਾਲ ਸੜੇ ਹੋਏ ਨੇ ਨਾਮ ਵਿਸਾਰ ਦਿੱਤਾ ਹੈ, ਉਸ ਰਿਦੇ ਰੂਪੀ ਨੀਵੇਂ ਤਲਾ ਵਿਚ ਪ੍ਰਾਲੀ, ਮੈਲ ਪੈ ਰਹੀ ਹੈ ਤਾਂਤੇ ਪਹਿਲਾਂ ਹੀ ਆਤਮ ਵਸਤੂ ਨੂੰ ਕੱਢ ਲੈ (ਜਾਣ ਲੈ)। ਜਦ ਓਥੇ ਬਹੁਤ ਮੈਲ ਹੋ ਗਈ ਤਾਂ ਬੁੱਧੀ ਰੂਪੀ ਹੱਥ ਉਥੇ ਨਹੀਂ ਅਪੜੇਗਾ। ਪਰ ਭਾਈ ਸੰਤੋਖ ਸਿੰਘ ਜੀ ਨੇ ਅਰਥ ਭਾਵ ਐਉਂ ਲਾਇਆ ਹੈ- ਆਤਮ ਇਕ ਤਲਾਉ ਦੇ ਸਮਾਨ ਹੈ, ਇਸ ਨੇ ਤਨ ਹੰਤਾ ਧਾਰਨ ਕੀਤਾ ਹੈ ਕਿ ਇਹ ਤਨ ਮੈਂ ਹਾਂ, ਮੈਂ ਅਮਕ ਹਾਂ ਢਮਕ ਹਾਂ, ਇਹ ਇਸ ਤਲਾ ਉੱਤੇ ਜਾਲਾ ਆ ਗਿਆ ਹੈ, ਪਾਣੀ ਉੱਤੇ ਬੂਰ ਕਾਈ ਜੋ ਹੋ ਜਾਵੇ ਸੋ ਜਾਲਾ ਕਹੀਦਾ ਹੈ। ਜਾਲਾ ਜਿਵੇਂ ਪਾਣੀ ਦੇ ਸ਼ੁੱਧ ਰੂਪ ਨੂੰ ਛਾਦ ਲੈਂਦਾ ਹੈ ਤਿਵੇਂ ਤਨਹੰਤਾ ਨੇ ਆਪਣੇ ਸਰੂਪ ਆਤਮਾ ਨੂੰ ਛਾਦ ਲਿਆ ਹੈ, ਜਦੋਂ ਇਹ ਤਨ ਹੰਤਾ ਧਾਰਨ ਕੀਤਾ ਤਦੋਂ ਇਸ ਨੇ ਨਾਮ ਭੁਲਾ ਦਿੱਤਾ, ਨਾਮ ਦਾ ਅਰਥ ਏਥੇ ਕਵਿ ਜੀ-ਅਹੰ ਬ੍ਰਹਮ-ਕਰਦੇ ਹਨ। 'ਜਲਿਐ' ਦਾ ਆਪ ਅਰਥ ਕਰਦੇ ਹਨ, ਇਸ ਅਛਾਦਨ ਹੋਏ ਨੇ। ਪਰਾਲ = ਪ੍ਰਾਲੀ = ਘਾਸ ਫੂਸ। ਉਸ ਜਾਲੇ ਉੱਤੇ ਘਾਸ ਫੂਸ ਜਮਾਂ ਹੋਕੇ ਸਾਰਾ ਤਲਾ ਅਟ ਜਾਂਦਾ ਹੈ ਇਸ ਤੋਂ ਕਵਿ ਜੀ ਭਾਵ ਲੈਂਦੇ ਹਨ ਮਮਤਾ ਦਾ, ਕਿ ਤਨਹੰਤਾ ਪਰ ਮਮਤਾ ਦਾ ਘਾਸਫੂਸ ਪੈ ਗਿਆ ਕਿ ਇਹ ਮੇਰਾ ਘਰ ਹੈ ਇਹ ਮੇਰੀ ਇਸਤ੍ਰੀ ਹੈ ਇਹ ਮੇਰਾ ਪੁੱਤ੍ਰ ਹੈ। ਤਨਹੰਤਾ ਤੇ ਮਮਤਾ, ਯਾ ਕਹੋ ਕਿ 'ਮੈਂ ਮੇਰੀ' ਦਾ ਪਰਦਾ ਹੁਣ ਮੋਟਾ ਹੋ ਗਿਆ ਹੈ। ਹੁਣ ਬ੍ਰਿਤੀ ਇਸ ਨੂੰ ਫਾੜਕੇ ਜਲ ਤਾਈਂ ਭਾਵ

ਆਤਮ ਤੱਤ ਵਸਤੂ ਤਾਈਂ ਅਪੜਦੀ ਨਹੀਂ, ਏਹ ਦੋਵੇਂ ਦੁਖ ਤੇ ਦਾਤੇ ਹਨ। ਬ੍ਰਿਤੀ ਤੋਂ ਬਾਹਰਮੁਖੀ ਵਾਸ਼ਨਾ ਉਠਦੀਆਂ ਹਨ, ਉਹ ਜਨਮ ਮਰਣ ਦੀਆਂ ਦਾਤੀਆਂ ਹਨ। ਜੇ ਤਨਹੰਤਾ ਤੇ ਮਮਤਾ ਤਯਾਗ ਦੇਵੇ ਤਾਂ ਆਤਮਾ ਨੂੰ ਲਖ ਲੈਂਦਾ ਹੈ।

ਸ੍ਵੈਯਾ ਛੰਦ:

ਪ੍ਰਥਮ ਕੁਬੰਧਨ[1] ਪਰਜੋ ਸੁਨਹੁ ਸੋ
ਅਹੈ ਆਤਮਾ ਤਾਲ ਸਮਾਨ।
ਤਨੁ ਹੰਤਾ ਧਾਰਨਿ ਇਨ ਕੀਨੀ
ਮੈ ਦਿਜ ਖ਼ੱਤ੍ਰੀ ਬੈਸ[1] ਸੁਜਾਨ।
ਇੱਤਜਾਦਿਕ ਤਨ ਅਪਨਿ ਰੂਪ ਲਖਿ
ਭਯੋ ਜਾਲਿ ਹਰਿਆਵਲਿ[1] ਆਨਿ।
ਜਲ ਕੋ ਕਰਜੋ ਅਛਾਦਨ ਜੈਸੇ
ਤਿਮ ਸਰੂਪ ਨਿਜ ਛਾਦਨਿ ਠਾਨਿ ॥੭॥
ਅਹੰ ਬ੍ਰਹਮ ਇਹ ਨਾਮ ਬਿਸਾਰਜੋ
ਤਨੁ ਹੰਤਾ ਜਬਿ ਧਾਰਨਿ ਕੀਨਿ।
ਪਨਹੁ ਪਰਾਲ ਘਾਸ ਅਰੁ ਫੂਸ ਜੁ
ਪਰਜੋ ਜਾਲ[1] ਪਰਿ ਭਾ ਬਹੁ ਪੀਨ[2]।
ਤਿਮਿ ਹੰਤਾ ਪਰ ਮਮਤਾ ਉਪਜੀ
ਮਮ ਸੁਤ, ਮਮ ਗ੍ਰਿਹ, ਤ੍ਰਿਯ, ਧਨ ਚੀਨ।
ਜਲ ਸਮ ਆਤਮ ਅਧਿਕ ਅਛਾਦਜੋ
ਪਰਦਾ ਮੋਟੋ ਭਯੋ ਨਵੀਨ ॥੮॥
ਬ੍ਰਿੱਤਿ ਨ ਪਹੁੰਚੈ ਇਨ ਦੁਇ ਕੋ ਤਜਿ
ਫਸਜੋ ਇਨਹੁ ਮਹੁ, ਜਾਨੈ ਨਾਂਹਿ।
ਜਬਿ ਸਤਿਗੁਰੁ ਉਪਦੇਸ਼ ਜਤਨ ਕੋ[1]
ਜਲ ਆਤਮ ਪ੍ਰਾਪਤਿ ਨਿਜ ਮਾਂਹਿ।
ਇਨ ਦੋਨਹੁ ਤੇ ਦੁਖ ਕੋ ਭੋਗਹਿ
ਅਤਿ ਦੁਖ ਕੋ ਸੁਖ ਲਖਿ ਚਿਤ ਚਾਹਿ।
ਵਹਿਰ ਬ੍ਰਿਤਿ ਤੇ ਉਠਹਿ ਵਾਸ਼ਨਾ
ਤਿਨ ਅਨੁਸਾਰ ਜਨਮ ਕੋ ਪਾਹਿ ॥੯॥
ਇਹ ਪਰਦੋ ਤਨੁਹੰਤਾ ਮਮਤਾ
ਤਜਾਗੇ ਤੇ ਆਤਮ ਲਖਿ ਲੇਤਿ।
ਮਨ ਕੋ ਇੰਦ੍ਰਯ ਸੰਗਿ ਸਬੰਧ ਜੁ[1]
ਇਹ ਬੰਧਨ ਅਤਿਸ਼ੈ ਦੁਖ ਦੇਤਿ।
ਇੰਦ੍ਰਯ ਤੇ ਹਟਿ ਕਰਿ ਹੁਇ ਫਿਰ ਜਬਿ

[1]ਖੋਟੇ ਬੰਧਨਾਂ ਵਿਖੇ।
[1]ਵੈਸ਼।
[1]ਹਰਿਆਵਲ ਦਾ ਜਾਲਾ।
[1]ਜਾਲਾ, ਕਾਈ। [2]ਗਾਹੜਾ।
[1]ਕੋਈ ਜਤਨ (ਦੱਸਦੇ ਹਨ)।
[1]ਮਨ ਦਾ ਇੰਦ੍ਰੀਆਂ ਨਾਲ ਜੋ ਸਬੰਧ ਹੈ।

ਟਿਕ ਜਾਵੈ ਮਨ ਰਿਦੇ ਨਿਕੇਤਿ।
ਸੋ ਮੁਕਤੀ ਹੈ ਸੁਖਦ ਪਰਮਗਤਿ
ਕਹਤਿ ਸੰਤ ਸਭਿ ਬੇਦ ਸਮੇਤਿ ॥੧੦॥
ਬੁਧਿ ਤੇ ਗੇਯ[1] ਆਤਮਾ ਬ੍ਰਹਮ ਜੁ
ਨਹਿਂ ਕਿਸ ਇੰਦ੍ਰੀ ਬਿਸ਼ਯ ਬਿਚਾਰ।
ਗਜਾਤਾ ਪਾਇ ਅਨੰਦ ਉਦਧਿ ਕੀ
ਤਤਛਿਨ ਮਿਲਹੈ ਤਾਂਹਿ ਮਝਾਰ।
ਨਹੀਂ ਬਾਸ਼ਨਾ ਉਠਹਿ ਬਹੁਰ ਕਬਿ
ਜਨਮ ਮਰਨ ਨਹਿਂ ਹੁਇ ਸੰਸਾਰ।
ਸਾਰਿ ਅਸਾਰ ਬਿਚਾਰ[1] ਧਾਰ ਕਰਿ
ਸਾਰ ਗਹੈ ਸਭਿ ਤਜਾਗ ਅਸਾਰ ॥੧੧॥
ਅੰਤਰ ਬ੍ਰਿਤੀ ਹੋਇ ਕਰਿ ਜਾਨਹੁ,
ਵਹਿਰ ਨਹੀਂ ਕੁਛ, ਸਭਿ ਇਸ ਮਾਂਹਿ।'
ਮਹਾਂਦੇਵ ਸੁਨਿ ਦ੍ਰਿਗ ਜੁਗ ਮੁੰਦੇ
ਅੰਤਰਿ ਬ੍ਰਿਤਿ ਤੇ ਵਹਿਰ ਨ ਆਹਿ।
ਤਤਛਿਨ ਲਗੀ ਸਮਾਧਿ ਅਚਲਿ ਚਿਤ
ਰਸ ਕੋ ਪਾਇ ਤਜਤਿ ਸੋ ਨਾਂਹਿ।
ਬੀਤ ਗਏ ਜੁਗ ਜਾਮ ਥਿਰਜੋ ਜਬਿ
ਸ਼੍ਰੀ ਅਰਜਨ ਤਬਿ ਗਹਿ ਕਰਿ ਬਾਂਹਿ
॥੧੨॥
'ਧੰਨ ਬ੍ਰਿੱਤਿ ਤੁਮਰੀ ਗੁਰੁ ਸੁਤ ਹੋ,
ਕਹੇ ਤਨਕ ਤੇ[1] ਉਪਜਜੋ ਗਜਾਨੁ।
ਲਹਹੁ ਸਮਾਧਿ ਵਹਿਰ ਕੀ ਅਬਿ ਤੁਮ
ਜਗਤ ਆਪਨੋ ਰੂਪ ਪਛਾਨ।
ਬ੍ਰਹਮ ਸੁ ਦੀਸਹਿ ਬ੍ਰਹਮ ਸੁ ਸੁਨੀਐ
ਤਿਸ ਬਿਨ ਊਨ ਨਹੀ ਕੋ ਥਾਨ।
ਜਾਗਤਿ ਸੁਪਤਿ ਉਠਤਿ ਅਰੁ ਬੈਠਤਿ
ਫਿਰਤਿ ਸਥਿਤਿ ਇਕ ਰਸ ਬ੍ਰਿਤਿ ਠਾਨਿ'
॥੧੩॥
ਦ੍ਰਿਗ ਉਘਾਰ ਕਰਿ ਅਨੁਜ ਬਿਲੋਕਜੋ
ਮਹਿਮਾ ਮਹਾਂ ਜਾਨਿ ਸੁਖ ਪਾਇ।
ਨਿਸ ਬਾਸੁਰ ਕੀ ਮਹਾਂ ਸਮਾਧੀ

[1]ਜਾਣਨ ਯੋਗ।

[1]ਸਤਿ, ਅਸਤਿ ਦਾ ਵਿਚਾਰ।

[1]ਥੋੜਾ ਕਹਿਣ ਤੇ।

ਸੋ ਸਭਿ ਜਾਨੀ ਇਕ ਰਸ ਭਾਇ।
ਏਕ ਆਤਮਾ ਪੂਰਨ ਨਭ ਸਮ,
ਅੰਤਰ ਵਹਿਰ ਬ੍ਰਹਮ ਦ੍ਰਿਸ਼ਟਾਇ।
ਨਮਸਕਾਰ ਕਰਿ ਉਠਤਿ ਭਯੋ ਤਬਿ
'ਕਹਾਂ ਭਯੋ ਇਹ' ਚਿਤ ਬਿਸਮਾਇ
॥੧੪॥
ਰਾਗ ਨ ਦ੍ਵੈਸ਼ ਨ ਮੋਹ ਨ ਮਾਯਾ
ਪਰਦਾ[1] ਮਿਟਜੋ, ਪਛਾਨਜੋ ਏਕ। [1]ਭਾਵ ਭਰਮ ਦਾ ਪਰਦਾ।
ਇਕ ਦੁਇ ਦਿਨ ਪੁਨ ਬਸੇ ਤਿਸੀ ਪੁਰਿ
ਅਤਿ ਸੁਖ ਪਾਇਸਿ ਪਰਮ ਬਿਬੇਕ[1]। [1]ਗਿਆਨ ਦਾ।
ਤਬਿ ਸ਼੍ਰੀ ਅਰਜਨ ਗਿਰਾ ਬਖਾਨੀ
'ਸੁਨਹੁ ਭ੍ਰਾਤ ! ਤਨ ਤਜਿਬੇ ਟੇਕ[1]। [1]ਸਰੀਰ ਨੇ ਕਿੰਨਾ ਕੁ ਟਿਕਣਾ ਹੈ ਕਦੋਂ ਕੁ ਛੁੱਟਣਾ ਹੈ।
ਦੋਇ ਦਿਵਸ ਮਹਿਂ ਪ੍ਰਾਨਨਿ ਤਜਾਗਹੁ,
ਬਸਹਿਂ ਇਹਾਂ, ਹਹਿਂ ਸਿੱਖਜ ਅਨੇਕ
॥੧੫॥
ਸ਼੍ਰੀ ਗੁਰੁ ਅਮਰ ਅੰਸ ਹੈ ਇਹ ਠਾਂ
ਪਿਤ[1], ਨਾਨੇ[2] ਤਨੁ ਤਜਾਗਨਿ ਥਾਨ। [1]ਭਾਵ ਸ਼੍ਰੀ ਗੁਰੂ ਰਾਮਦਾਸ ਜੀ। [2]ਭਾਵ ਸ਼੍ਰੀ ਗੁਰੂ ਅਮਰਦਾਸ ਜੀ।
ਜਯੋਂ ਗਜ ਫੂਲ ਮਾਲ ਕੋ ਡਾਰੇ,
ਤਿਮ ਤੁਮ ਤਜੋ ਦੇਹਿ ਸੁਖ ਮਾਨਿ।'
ਸੁਨਤਿ ਪ੍ਰਫੁੱਲਿਤਿ ਮਹਾਂਦੇਵ ਭਾ
'ਅਬਿ ਕੁਛ ਕਰਨੋ ਰਹਜੋ ਨ ਜਾਨ।
ਨਹਿਂ ਚਿੰਤਾ ਤਨ ਰਾਖਨਿ ਤਜਾਗਨਿ,
ਹੋਹਿ ਭਲੇ ਗਤਿ ਕਰਮਨਿ ਠਾਨਿ[1] ॥੧੬॥ [1](ਆਪ ਦੀ) ਬਖਸ਼ਸ਼ ਕਰਕੇ। (ਅ) ਕਰਮ ਗਤੀ ਅਨੁਸਾਰ ਜੋ ਹੋਏ ਸੋ ਭਲਾ ਹੈ।
ਮੈਂ ਨਿਤ ਅਮਰ, ਨ ਜਨਮ ਨ ਮਰਨੋ,
ਮਿੱਥਜਾ ਦੇਹ ਨ ਥਿਰਤਾ ਪਾਇ।
ਇਮ ਕਹਿ ਰਹਜੋ ਅਨੰਦਤਿ ਅਤਿਸ਼ੈ
ਭ੍ਰਮ ਅੱਗਜਾਨ ਸਮੇਤਿ ਬਿਹਾਇ।
ਬੀਤ ਗਏ ਦਿਨ, ਸਮਾਂ ਸੁ ਆਯੋ
ਜਾਨਜੋ ਤਨ ਕੋ ਤਜਨਿ ਸੁਭਾਇ[1]। [1]ਸੁਭਾਵਕ ਹੀ।
ਸ਼੍ਰੀ ਅਰਜਨ ਢਿਗ ਹ੍ਵੈ ਕਰਿ ਪੌਢਜੋ
ਕਹਜੋ 'ਪ੍ਰਾਨ ਅਬਿ ਮੇਰੋ ਜਾਇ' ॥੧੭॥

ਤਬਿ ਸਤਿਗੁਰੁ ਪਰਵਾਰ ਸਹਤ ਕੋ
ਮੁਹਰੀ ਤਤਛਿਨ ਲੀਨਿ ਬੁਲਾਇ।
ਸੰਸਰਾਮ ਜਿਹ ਸਾਥ ਅਰਥਮਲ
ਸਿਖ ਸੰਗਤਿ ਆਨੰਦ ਸੁ ਆਇ।
ਸੱਤਾ ਅਰੁ ਬਲਵੰਡ ਬੁਲਾਏ
'ਕਰਹੁ ਕੀਰਤਨ' ਬਚ ਫੁਰਮਾਇ।
ਭਈ ਭੀਰ ਧੁਨਿ ਉਠੀ ਸ਼ਬਦ ਕੀ
ਸੁਨਿ ਬੈਰਾਗ ਸਭਿਨਿ ਉਪਜਾਇ ॥੧੮॥
ਮਹਾਂਦੇਵ ਸਭਿਹਿਨਿ ਕੋ ਪਿਖਿ ਕਰਿ
ਕਰ ਕੋ ਜੋਰਿ ਬੰਦਨਾ ਕੀਨ।
'ਛਿਮਹੁ ਸਰਬ ਹੀ ਜੇ ਮਮ ਅਵਗੁਨ
ਸਤਿ ਸੰਗਤਿ ਗੁਰ ਸਿੱਖਜ ਪ੍ਰਬੀਨ!
ਦੇਹੁ ਸਕਲ ਬਰ, ਮਨ ਲਹਿ ਥਿਰੁ ਉਰ
ਪਰਮੇਸ਼ੁਰ ਮੈਂ ਹੋਵਸਿ ਲੀਨ।'
ਸੁਨਿ ਕਰਿ ਸਭਿਨਿ ਨਮੋ ਤਿਸ ਕੋ ਕਰਿ,
ਅੱਸ਼੍ਰ ਭਰੇ ਦ੍ਰਿਗ ਤਨੁ ਤਜਿ ਚੀਨ[1] ॥੧੯॥ [1]ਤਿਆਗਣਾ ਜਾਣਕੇ।
ਪੌਢਯੋ ਪਾਇ ਬਦਨ ਪਰ ਅੰਬਰ,
ਤਤਛਿਨ ਤਨ ਤਜਿ ਸਭਿਨਿ ਮਝਾਰ।
ਲੀਨ ਭਯੋ ਸ਼੍ਰੀ ਅਰਜਨ ਮਹਿਂ ਤਬਿ
ਲਹੀ ਏਕਤਾ ਗਤੀ ਉਦਾਰ।
'ਧੰਨਜ ਧੰਨਜ' ਮੁਖ ਕਰਹਿਂ ਉਚਾਰਨਿ
ਉਸਤਤਿ ਸੁਜਸੁ ਭਨਤਿ ਬਹੁ ਬਾਰ।
ਸੱਤਿਨਾਮ ਸਿਮਰਹਿਂ ਬੈਰਾਗਹਿਂ
'ਇਹ ਜਗ ਸਗਰੋ ਦੀਸਤਿ ਛਾਰ[1]' [1]ਖੇਹ ਰੂਪ।
॥੨੦॥
ਸਸਿਕਾਰਿਨਿ ਕੀ ਬਿਧਿ ਸਭਿ ਕੀਨਸਿ
ਜਲ ਬਾਪੀ ਤੇ ਤਾਂਹਿ ਸ਼ਨਾਨ।
ਸੁੰਦਰ ਬਸਤ੍ਰ ਸਰਬ ਪਹਿਰਾਇਵ
ਬਹੁ ਧਨ ਤੇ ਬਨਵਾਇ ਬਿਬਾਨ।
ਚਹੁੰਦਿਸਿ ਮਹਿਂ ਸੁਮਨਸਿ[1] ਲਰਕਾਇਸਿ [1]ਫੂਲ ਮਾਲ।
ਪਾਇ ਦੁਸ਼ਾਲਾ ਮੋਲ ਮਹਾਨ।
ਗਨ ਚੰਦਨ ਅਰੁ ਸੰਚੈ ਕਾਸ਼ਟ

ਤੀਰ ਬਿਪਾਸਾ ਡਾਰੇ ਆਨਿ ॥੨੧॥
ਸ਼੍ਰੀ ਅਰਜਨ ਅਰੁ ਸੰਗ ਮੋਹਰੀ,
ਬ੍ਰਿਧ, ਗੁਰਦਾਸ ਆਦਿ ਸਮੁਦਾਇ।
ਕੰਧ ਉਠਾਇ ਚਲੇ ਪੁਰਿ ਬਾਹਿਰ
ਧੁਨਿ ਸੰਖਨਿ ਕੀ ਅਧਿਕ ਬਜਾਇ।
ਚਮਰ ਢੁਰਾਵਤਿ ਜਾਤਿ ਬ੍ਰਿੰਦ ਨਰ
ਤੀਰ ਬਿਪਾਸਾ ਸੁੰਦਰ ਥਾਇੰ।
ਚਿਨਿ ਕਰਿ ਚਿਤਾ ਸੁ ਚੰਦਨ ਗਨ ਤੇ
ਊਪਰ ਦੇਹਿ ਧਰਜੋ ਉਚਵਾਇ ॥੨੨॥
ਸ਼੍ਰੀ ਅਰਜਨ ਕਰ ਲੀਨਿ ਅਗਨਿ ਤਬਿ
ਨਰ ਅਨੁਸਾਰ[1] ਰੁਦਨ[†] ਕੋ ਠਾਨਿ।

[1]ਸੰਸਾਰੀ ਪੁਰਸ਼ਾਂ ਵਾਂਙੂੰ।

[†]ਜੋ ਉਪਦੇਸ਼ ਸਤਿਗੁਰਾਂ ਨੇ ਮਹਾਂਦੇਵ ਜੀ ਨੂੰ ਦਿੱਤਾ ਹੈ, ਉਸ ਉਪਦੇਸ਼ ਦਾ ਦਾਤਾ ਕਦੇ ਐਉਂ ਨਹੀਂ ਰੋ ਸਕਦਾ ਤੇ ਫੇਰ ਮਨੁੱਖਾਂ ਵਾਂਙੂ ਬਨਾਵਟ ਕਰਕੇ, ਇਹ ਅਣਹੋਣੀ ਬਾਤ ਹੈ। ਕਵਿ ਜੀ ਈਸ਼੍ਵਰ ਕੋਟੀ ਦੇ ਮਨੁੱਖ ਨਾਟ ਪੂਰਾ ਕਰਨ ਦਾ ਨਕਸ਼ਾ ਬੰਨ੍ਹ ਰਹੇ ਹਨ, ਵਾਕਿਆ ਬਿਆਨ ਨਹੀਂ ਕਰ ਰਹੇ। ਹਾਂ ਜੇ ਨਿਸ਼ਕਾਮ ਪ੍ਰੇਮ ਵਿਚ ਅੱਥਰੂ ਆ ਗਏ ਤਾਂ ਇਹ ਕਮਜ਼ੋਰੀ ਬੀ ਨਹੀ, ਯਥਾ ਮਹਾਂ ਵਾਕ:-ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥ [ਵਡਹੰਸ ਮਃ ੧] ਹੋਰ ਮ੍ਰਿਤਕ ਕ੍ਰਿਆ ਦੀਆਂ ਰਸਮਾਂ ਪਰ ਕਵਿ ਜੀ ਆਪ ਦੱਸ ਆਏ ਹਨ ਕਿ ਗੁਰੂ ਘਰ ਦੀ ਮਿਰਯਾਦਾ ਅਰਦਾਸ ਦੀ ਹੈ। ਵਿਸ਼ੇਸ਼ ਲਈ ਦੇਖੋ ਰਾਸ ੨ ਅੰਸੂ ੨੪ ਅੰਕ ੪੧ ਦੀ ਹੇਠਲੀ ਟੂਕ।

ਕੀਨਿ ਲਗਾਵਨਿ ਊਚੇ ਰੋਦਤਿ
ਦਿਖਿ ਸਭਿ ਹੀ ਕੇ ਅੱਸ਼੍ਰ ਚੁਚਾਨਿ[†]।

[†]ਜੋ ਉਪਦੇਸ਼ ਸਤਿਗੁਰਾਂ ਨੇ ਮਹਾਂਦੇਵ ਜੀ ਨੂੰ ਦਿੱਤਾ ਹੈ, ਉਸ ਉਪਦੇਸ਼ ਦਾ ਦਾਤਾ ਕਦੇ ਐਉਂ ਨਹੀਂ ਰੋ ਸਕਦਾ ਤੇ ਫੇਰ ਮਨੁੱਖਾਂ ਵਾਂਙੂ ਬਨਾਵਟ ਕਰਕੇ, ਇਹ ਅਣਹੋਣੀ ਬਾਤ ਹੈ। ਕਵਿ ਜੀ ਈਸ਼੍ਵਰ ਕੋਟੀ ਦੇ ਮਨੁੱਖ ਨਾਟ ਪੂਰਾ ਕਰਨ ਦਾ ਨਕਸ਼ਾ ਬੰਨ੍ਹ ਰਹੇ ਹਨ, ਵਾਕਿਆ ਬਿਆਨ ਨਹੀਂ ਕਰ ਰਹੇ। ਹਾਂ ਜੇ ਨਿਸ਼ਕਾਮ ਪ੍ਰੇਮ ਵਿਚ ਅੱਥਰੂ ਆ ਗਏ ਤਾਂ ਇਹ ਕਮਜ਼ੋਰੀ ਬੀ ਨਹੀ, ਯਥਾ ਮਹਾਂ ਵਾਕ:-ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥ [ਵਡਹੰਸ ਮਃ ੧] ਹੋਰ ਮ੍ਰਿਤਕ ਕ੍ਰਿਆ ਦੀਆਂ ਰਸਮਾਂ ਪਰ ਕਵਿ ਜੀ ਆਪ ਦੱਸ ਆਏ ਹਨ ਕਿ ਗੁਰੂ ਘਰ ਦੀ ਮਿਰਯਾਦਾ ਅਰਦਾਸ ਦੀ ਹੈ। ਵਿਸ਼ੇਸ਼ ਲਈ ਦੇਖੋ ਰਾਸ ੨ ਅੰਸੂ ੨੪ ਅੰਕ ੪੧ ਦੀ ਹੇਠਲੀ ਟੂਕ।

ਬ੍ਰਿਧ ਨੇ ਸਭਿ ਸਮੁਝਾਏ ਕਹਿ ਕਹਿ
'ਕਰਹੁ ਨ ਸ਼ੋਕ ਇਹੀ ਮਗ ਜਾਨਿ[1]।

[1]ਇਹੋ ਰਾਹ ਹੈ। ਭਾਵ ਮਰਨਾ ਇਕ ਅਟਲ ਬਾਤ ਹੈ।

ਮਿਥਜਾ ਤਨ ਹੈਂ ਬਿਨਸਨਿ ਹਾਰੇ,
ਮੇਲਿ ਬਨਜੋ ਜਲ ਨਾਉ ਸਮਾਨਿ ॥੨੩॥
ਜਥਾ ਪ੍ਰਵਾਹ ਨਦੀ ਕੋ ਚਲਿ ਹੈ
ਤ੍ਰਿਣ ਮਿਲਿ ਜਾਹਿਂ ਬਿਛੁਰਤੇ ਫੇਰਿ।
ਤਥਾ ਸੰਬੰਧ ਸ਼ਰੀਰਨਿ ਸਭਿ ਕੋ
ਗਜਾਨੀ ਜਾਨਹਿ ਜਗ ਇਮ ਹੇਰਿ।
ਕਹਾਂ ਸ਼ੋਕ ਇਸ ਤਨ ਕੋ ਕਰਿਬੋ,
ਨਿਤ ਪਰਣਾਮੀ ਨਸਹਿ ਅਦੇਰਿ[1]।

[1]ਦਿਨੋ ਦਿਨ ਘਟਣ ਵਾਲਾ, ਨਾਸ਼ ਹੁੰਦਾ ਹੈ ਦੇਰੀ ਤੋਂ

ਬਿਨਾ।

ਏਕ ਆਤਮਾ ਸੋ ਸਤਿ ਸਮਝਹੁ
ਆਇ ਨ ਜਾਇ ਅਨੰਦ ਬਡੇਰ' ॥੨੪॥
ਇਮ ਸੁਨਿ ਕਰੀ ਕਪਾਲ ਕ੍ਰਿਆ[1] ਉਠ
ਪੁਨਹ ਬਿਪਾਸਾ ਨੀਰ ਸ਼ਨਾਨ।
ਗਾਇ ਰਾਗ ਵਡਿਹੰਸ ਰਬਾਬੀ
ਪੌੜੀ ਲਾਇ ਸੁਨਾਵਹਿਂ ਕਾਨ।
ਦੀਨਿ ਤਿਲਾਜੁਲ* ਨਾਮ ਲੀਨਿ ਤਿਹ
ਪੰਚਾਂਮ੍ਰਿਤ ਬਰਤਾਇਹੁ ਆਨਿ।
ਸਨੇ ਸਨੇ ਪੁਨ ਪੁਰਿ ਮਹਿਂ ਆਏ
ਬਾਪੀ ਆਗੇ ਲਾਇ ਦਿਵਾਨ ॥੨੫॥
ਬ੍ਰਿੰਦ ਨਰਨਿ ਕੀ ਭੀਰ ਭਈ ਤਹਿਂ
ਸ਼ਬਦ ਰਬਾਬੀ ਸੁੰਦਰ ਗਾਇਂ।
ਕਿਤਿਕ ਕਾਲ ਥਿਤ ਹ੍ਵੈ ਨਰ ਗਮਨੇ
ਗੁਰੂ ਪ੍ਰਸੰਸਤਿ ਸਦਨ ਸਿਧਾਇ।
ਸੁਨਿ ਸੁਨਿ ਗ੍ਰਾਮਨਿ ਕੇ ਸਿਖ ਪਹੁੰਚੇ
ਸ਼੍ਰੀ ਅਰਜਨ ਸਤਿਗੁਰੁ ਢਿਗ ਆਇ।
ਮਿਲਿ ਮਿਲਿ ਗਮਨੈਂ ਗੁਨ ਗਨ ਬਰਨਹਿਂ
'ਮਹਾਂਦੇਵ ਅਬਿ ਗਏ ਸਮਾਇ' ॥੨੬॥
ਦਿਵਸ ਤੀਸਰੇ ਪੁਸ਼ਪ ਭਸਮ ਸਭਿ
ਬੀਚ ਬਿਪਾਸਾ ਕੇ ਤਹਿ ਡਾਰਿ†।
ਦਿਨ ਦੋਇਕ ਸ਼੍ਰੀ ਅਰਜਨ ਤਿਹ ਠਾਂ
ਬਸੇ ਕ੍ਰਿਆ ਕਰਿ ਜਿਤਕ ਸੰਸਾਰਿ†[1]।
ਕਰੀ ਜਥੋਚਿਤ ਸਕਲ ਬਾਰਤਾ
ਜਥਾ ਮੋਹਰੀ ਬਚਨ ਉਚਾਰਿ।
ਮਿਲਿ ਮਿਲਿ ਕਰੈਂ ਵਿਰਾਗ ਅਨਿਕ ਬਿਧਿ
ਸ਼੍ਰੀ ਗੁਰੁ ਅਮਰ ਕੇਰਿ ਪਰਵਾਰਿ ॥੨੭॥

ਦੋਹਰਾ:
ਸੋਲਹ ਸਤ ਊਪਰ ਸਪਤ[1],
ਮਹਾਂਦੇਵ ਜਨਮਜਾਸੁ[1]।
ਊਪਰ ਪਾਂਚ ਪਚਾਸ ਕੇ,

[1]ਸੜਦੇ ਹੋਏ ਮੁਰਦੇ ਦੇ ਸਿਰ ਨੂੰ ਸੋਟੇ ਨਾਲ ਫੋੜਨਾ।

†ਇਹ ਗੰਗਾ ਫੁੱਲ ਨਾ ਪਾਉਣ ਦਾ ਗੁਰਮਤ ਦਾ ਅਸੂਲ ਸਫੁਟ ਹੈ।

[1]ਸੰਸਾਰਿਕ। †ਜਦ ਫੁੱਲ ਬਿਆਸਾ ਵਿਚ ਪਾਏ ਗਏ ਫੇਰ ਸੰਸਾਰੀ ਰੀਤਿ ਕਿੱਥੇ ਰਹਿ ਗਈ।

[1]ਭਾਵ ੧੬੦੭।

[1]ਜਨਮੇ ਸਨ।

ਬਰਸ ਬੈਸ ਦ੍ਵੈ ਮਾਸ[1] ॥੨੮॥
ਸੋਲਹ ਸਤ ਬਾਹਠ[1] ਅਧਿਕ,
ਭਾਦ੍ਰੋਂ[†] ਚੌਥ ਬਿਚਾਰ।
ਮਹਾਂਦੇਵ ਪਰਲੋਕ ਭਾ,
ਗੁਰੁ ਕੋ ਪੁੱਤ੍ਰ ਉਦਾਰ ॥੨੯॥
ਸ਼੍ਰੀ ਅਰਜਨ ਗਮਨੇ ਤਬਹਿ,
ਸਤਿ ਸੰਗਤਿ ਲੈ ਸੰਗ।
ਸ਼੍ਰੀ ਅੰਮ੍ਰਿਤਸਰ ਕੋ ਗਏ,
ਦੇਤਿ ਭਗਤਿ ਕੋ ਰੰਗ ॥੩੦ ॥

[1]ਪਚਵੰਜਾ ਸਾਲ ਦੋ ਮਹੀਨੇ।

[1]੧੬੬੨

[†]ਪਾ:-ਅੱਸੂਨ।

ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਮਹਾਂਦੇਵ ਪ੍ਰਲੋਕ' ਬਰਨਨੰ ਨਾਮ ਦ੍ਵੈ ਬਿੰਸਤੀ ਅੰਸੂ ॥੨੨॥

## ੨੩. [ਸ਼੍ਰੀ ਗੁਰੂ ਜੀ ਦੇ ਗੁਣ]

੨੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੪

ਦੋਹਰਾ:

ਇਸ ਪ੍ਰਕਾਰ ਸ਼੍ਰੀ ਸਤਿਗੁਰੂ
ਕੇਤਿਕ ਸਮੈਂ ਬਿਤਾਇ।
ਕਰਤਿ ਨਰਨਿ ਕੱਲਜਾਨ ਕੋ
ਸਿੱਖੀ ਜਗ ਪ੍ਰਗਟਾਇ ॥੧॥

ਨਿਸ਼ਾਨੀ ਛੰਦ:

ਸ਼੍ਰੀ ਹਰਿ ਗੋਵਿੰਦ ਚੰਦ ਜੀ, ਆਨੰਦ ਬਿਲੰਦੈ।
ਚਢੈਂ ਤੁਰੰਗ ਕੁਰੰਗ ਜਨੁ, ਦੁਤਿ ਮੋਰ ਮਨਿੰਦੈ।
ਅਧਿਕ ਪਲਾਇ ਫੰਦਾਵਤੇ, ਧਨੁਸਰ[1] ਧਰਿ ਹਾਥਾ।
ਕਬਿ ਅਖੇਰ ਹਿਤ ਗਮਨਤੇ, ਲੈ ਕੈ ਸਿਖ ਸਾਥ ॥੨॥
ਬਿੱਦਜਾ ਆਯੁਧ ਕੀ ਕਰਹਿਂ ਦਸ ਸੰਮਤ ਬੈਸਾ।
ਤੀਰ ਪ੍ਰਹਾਰਤਿ ਬੇਗ ਤੇ ਰਿਪੁ ਕੋ ਅਹਿ ਜੈਸਾ[1]।
ਮਹਾਂ ਸਫਾਈ ਬਲ ਸਹਤ ਧਰਿ ਲਛ[1] ਹਨੰਤੇ।
ਗਰਕ ਹੋਤਿ[1] ਜਹਿਂ ਲਗਤਿ ਹੈਂ ਸੇਵਕ ਨਿਕਸੰਤੇ ॥੩॥
ਆਰਬਲਾ ਜਿਨ ਕੀ ਅਲਪ, ਸ਼ੁਭ ਡੀਲ ਬਿਸਾਲਾ।
ਭੁਜਾ ਪ੍ਰਲੰਬ ਅਲੰਬ ਬਲ[1], ਗ੍ਰਹਿ ਧਨੁਸ਼ ਕਰਾਲਾ।
ਸੁਕਚਤਿ ਪਿਤ ਤੇ ਕਰਤਿ ਹੈਂ, ਇਹ ਰੀਤ ਨਵੀਨਾ।
ਸ਼ੁਭਤਿ ਸਿਕੰਧ ਉਤੰਗ ਜੁਗ, ਮੁਖ ਬਾਕ ਪ੍ਰਬੀਨਾ ॥੪॥
ਦਿਢ ਸੰਧੀ ਜੁਗ ਬਾਂਹ ਕੀ, ਭੁਜਦੰਡ ਪ੍ਰਚੰਡੇ।

[1]ਧਨੁਖ ਤੇ ਬਾਣ।

[1]ਸਰਪ ਦੇ ਸ਼ੱਤ੍ਰੂ = ਗਰੜ ਵਾਂਗੂ ਤੀਰ ਤ੍ਰਿੱਖਾ ਜਾਂਦਾ ਹੈ (ਅ) ਸੱਤ੍ਰੂ ਨੂੰ, ਸੱਪ ਮਾਰਨ ਵਾਂਗੂ।

[1]ਨਿਸ਼ਾਨਾਂ ਧਰਕੇ।

[1]ਗੱਡ ਜਾਂਦੇ ਹਨ (ਤੀਰ)।

[1]ਬਾਹਾਂ ਲੰਬੀਆਂ ਬਲ ਦੇ ਆਸਰੇ.......।

ਕਰ ਸਾਖਾ ਦੀਰਘ ਸੁਮਿਲਿ, ਸ਼ੁਭ ਰੇਖਨਿ ਮੰਡੇ[1]।
ਰੇਖਾ ਲਗਿ ਮਣਿਬੰਧ[1] ਤੇ, ਭਈ ਮੱਛ ਅਕਾਰਾ[2]।
ਰੇਖਾ ਛਤਰ ਅਕਾਰ ਕੀ, ਜਿਸ ਕੋ ਫਲ ਭਾਰਾ ॥੫॥
ਆਯੁਤ ਛਾਤੀ, ਉਦਰ ਪਰ, ਤ੍ਰਿਵਲੀ[1] ਦੁਤਿ ਪਾਵੈ।
ਚਿਬੁਕ ਚਾਰੁ ਬਿਸਤ੍ਰਿਤਿ ਕੁਛ[1], ਚੌਂਕਾ ਚਮਕਾਵੈ[2]।
ਰਕਤ ਅਧਰ[1] ਸੁੰਦਰ ਮ੍ਰਿਦੁਲ, ਬੋਲਤਿ ਮੁਸਕਾਏ।
ਮੁਖ ਮੰਡਲ ਦੀਰਘ ਦਿਪਤਿ, ਦ੍ਰਿਗ ਮ੍ਰਿਗ ਡਰਪਾਏ[1] ॥੬॥
ਸੁਭਟਨਿ ਕੀ ਬਿੱਦਜਾ ਸਬਲ, ਅੱਭਜਾਸ ਕਰੰਤੇ।
ਮਨਹੁ ਬੀਰ ਰਸ ਅਵਤਰਜੋ, ਰਣ ਪ੍ਰਿਯ[1] ਲਖਿਯੰਤੇ।
ਨਿਤ ਪ੍ਰਤਿ ਦੇਹਿ ਬਿਸਾਲ ਹ੍ਵੈ, ਤਿਮ ਬਲ ਬਿਰਧਾਵੈ।
ਤਿਮ ਹੀ ਸ਼ੱਤ੍ਰੁਨਿ ਮਰਦਬੋ, ਨਿਜ ਭਾਵ ਜਨਾਵੈ[1] ॥੭॥
ਸਿਖ ਪਿਖਿ ਕੈ ਸਭਿ ਕਰਤਿ ਹੈਂ, ਮਨ ਮਹਿਂ ਅਨੁਮਾਨਾ।
-ਇਹ ਸਤਿਗੁਰੁ ਯੋਧਾ ਬਨਹਿ, ਹਾਨੈ ਰਿਪੁ ਪ੍ਰਾਨਾ।
-ਕੇਤਿਕ ਕਹੈਂ, ਨ ਜੋਗਤਾ, ਗੁਰੁ ਕੇ ਘਰ ਐਸੇ।
ਮਾਲਾ ਸੇਲੀ ਰਾਖਤੇ, ਸੰਤਨਿ ਮਤਿ ਜੈਸੇ ॥੮॥
ਬਾਲਕ ਲੀਲਾ ਕਰਤਿ ਹੈਂ, ਬਡਿ ਹੋਇ ਤਜੈ

[1]ਕਰ ਸਾਖਾ =) ਹੱਥ ਦੀਆਂ ਉਂਗਲੀਆਂ ਲੰਬੀਆਂ ਤੇ ਇਕੋ ਜਿਹੀਆਂ ਚੰਗੀਆਂ ਰੇਖਾਂ ਨਾਲ ਸ਼ਸ਼ੋਭਤ।

[1]ਗੁੱਟਾਂ ਵਾਲਾ ਥਾਂ [ਸੰਸ: ਮਣਿਬਧ = ਜਿਥੇ ਰਤਨਾਂ ਦੀਆਂ ਚੂੜੀਆਂ ਬੰਨ੍ਹੀਆਂ ਜਾਣ]। [2]ਮੱਛ ਦੇ ਅਕਾਰ ਵਾਲੀ ਰੇਖਾ।

[1]ਪੇਟ ਪਰ ਪੈਣ ਵਾਲੇ ਤ੍ਰੈ ਵਲ।

[1]ਸੁਹਣੀ ਠੋਡੀ ਫੈਲੀ ਹੋਈ ਥੋੜੀ ਜੇਹੀ। [2]ਤੇ ਸਾਹਮਣੇ ਦੇ ਚਾਰ ਦੰਦ ਚਮਕਦੇ ਹਨ।

[1]ਲਾਲ ਬੁੱਲ੍ਹ।

[1]ਨੇਤਰ ਹਰਨ ਨੂੰ ਡਰਾ ਦੇਣ ਵਾਲੇ (ਭਾਵ ਬੀਰ ਰਸ ਭਰੇ)।

[1]ਜੰਗ ਦੇ ਪਿਆਰੇ।

[1]ਸਰੀਰ ਦਾ ਵਧਣਾ ਵੈਰੀਆਂ ਨੂੰ ਮਲ ਸਿੱਟਣ ਦਾ ਭਾਵ ਜਣਾਉਂਦਾ ਹੈ।

[1]ਛੱਡ ਦੇਣਗੇ।

ਹੈਂ[1]।
ਪਿਤ ਦਾਦੇ[1] ਕੀ ਰੀਤਿ ਕੋ, ਸੁਨਿ ਪਿਖਿ ਬਰਤੈ ਹੈਂ।'

[1]ਸ਼੍ਰੀ ਗੁਰੂ ਅਰਜਨ ਦੇਵ ਜੀ ਤੇ ਸ਼੍ਰੀ ਗੁਰੂ ਰਾਮਦਾਸ ਜੀ।

ਕੇਚਿਤ ਕਹਹਿਂ 'ਨ ਇਹ ਕਰਹਿਂ, ਗੁਰੁ ਪੂਰਬ ਰੀਤਾ।
ਦਿਪਤਿ ਪ੍ਰਤਾਪੀ ਤੇਜ ਤੇ, ਸ਼ਸਤ੍ਰਨਿ ਮਹਿਂ ਪ੍ਰੀਤਾ ॥੯॥
ਸਕਲ ਜੰਗ ਕੀ ਬਿਧਿ ਕਰਹਿ, ਪ੍ਰਿਯ ਲਾਗੈ ਸੋਈ।
ਅਰੁ ਬ੍ਰਿਧ ਕੋ ਬਚ ਕਹ੍ਯੋ ਜਿਮ, ਸੋ ਹਟਹਿ ਨ ਕੋਈ।
ਗੁਰੁ ਕੈ ਭਾਜਰ ਕਿਮ ਪਰੀ, ਕਹਿ ਸਹਜ ਸੁਭਾਊ।
ਭਾਜਿ ਵਡਾਲੀ ਮਹਿਂ ਰਹੇ, ਇਮ ਬਚ ਸਫਲਾਊ[1] ॥੧੦॥

[1]ਸਫਲ ਹੋਏ ਸਨ (ਬਾਬੇ ਬੁੱਢੇ ਜੀ ਦੇ)।

-ਮੁਗਲ ਮਾਰਿ ਗੁਰ ਉਪਜ ਹੈ-, ਬਰ ਦੇਤਿ ਉਬਾਚਾ[1]।
-ਧਰਹਿਂ ਸ਼ਸਤ੍ਰ ਤੁਰਕਨਿ ਹਨੈਂ-, ਇਹ ਹੋਵੈ ਸਾਚਾ।'

[1]ਵਰ ਦਿੰਦਿਆਂ ਕਹਿਆ ਸੀ।

ਗੁਰ ਮੂਰਤਿ ਸੂਰਤਿ ਚਿਤਹਿਂ[1], ਪੂਰਤਿ ਅਭਿਲਾਖੇ।
ਹੇਰਿ ਹੇਰਿ ਅਨੁਮਾਨ ਕਰਿ, ਸਿਖ ਬਹੁ ਬਿਧਿ ਭਾਖੇਂ ॥੧੧॥

[1]ਦੇਖਦੇ ਹਨ।

ਪਿਤ ਸਮੀਪ ਆਵਹਿਂ ਜਬਹਿ, ਬਹੁ ਨੰਮ੍ਰੈ ਹੋਈ।
ਜਾਵਤਿ ਬੈਠਹਿਂ ਸਭਾ ਮਹਿਂ, ਮੁਖ ਪਿਖਿ ਸਭਿ ਕੋਈ।
ਸਗਰੇ ਦੀਰਘ ਅੰਗ ਹੈਂ, ਕਦ ਵਧਹਿ ਬਿਸਾਲਾ।
ਦਬਹਿ ਸ਼ੱਤ੍ਰ ਛਾਯਾ ਤਰੇ[1], ਰਣ ਪਿਖਹਿਂ ਕਰਾਲਾ ॥੧੨॥

[1]ਪ੍ਰਤਾਪ ਦੇ ਹੇਠ ਦਬਣਗੇ ਵੈਰੀ।

ਸ਼੍ਰੀ ਅਰਜਨ ਲੇ ਗੋਦ ਮਹਿਂ, ਸਿੱਖ੍ਯਾ

ਸਿਖਰਾਵੈਂ।
'ਸਿਖ ਸੰਗਤਿ ਸੁਖ ਪਾਇ ਜਿਮ, ਤਿਮ ਕਰਹੁ ਸੁਹਾਵੈ।
ਗੁਰੁ ਸਿਖਨਿ ਸਨਮਾਨੀਅਹਿ, ਨਿਤ ਬਨਹੁ ਸਹਾਈ।
ਸ਼੍ਰੀ ਨਾਨਕ ਆਦਿਕ ਗੁਰੂ, ਇਹ ਰੀਤਿ ਚਲਾਈ ॥੧੩॥
ਗੁਰੁ ਬਾਣੀ ਬਹੁ ਕੰਠ ਕਰਿ, ਉਠਿ ਪ੍ਰਾਤ ਉਚਾਰੋ।
ਕਿਰਤਨ ਸੁਣਹੁ ਸਨੇਹ ਤੇ, ਨਿਜ ਧਰਮ ਸੰਭਾਰੋ।
ਜਾਮ ਜਾਮਨੀ ਜਾਗੀਅਹਿ, ਮੱਜਨ ਕਰਿ ਲੀਜੈ।
ਸਭਿ ਤੇ ਕਰਹੁ ਇਕੰਤ ਮਨ, ਪ੍ਰਭੁ ਸਿਮਰਨ ਕੀਜੈ ॥੧੪॥
ਚਿਤਵਹੁ ਅਪਨ ਸਰੂਪ ਕੋ, ਸਤਿ ਚਿਤੀ ਅਨੰਦਾ।
ਦਿਵਸ ਚਢੇ ਦਿਹੁ ਦਰਸ ਕੋ, ਚਹਿ ਸੰਗਤਿ ਬ੍ਰਿੰਦਾ।'
ਇੱਤਯਾਦਿਕ ਸਿੱਖਯਾ ਕਹੈਂ, ਲੇ ਅੰਕ ਦੁਲਾਰੈਂ।
ਸੁੰਦਰਤਾ ਨਿਜ ਨੰਦ ਕੀ, ਕਰਿ ਅਨੰਦੁ ਨਿਹਾਰੈਂ ॥੧੫॥
ਚਹੁੰ ਦਿਸ਼ਿ ਤੇ ਬਹੁ ਸੰਗਤਾਂ, ਪਹੁੰਚਹਿਂ ਸਮੁਦਾਯਾ।
ਪੂਰਹਿਂ ਤਿਨ ਕੀ ਕਾਮਨਾ, ਕਰਿ ਕੈ ਨਿਜ ਦਾਯਾ।
ਢਾਕਾ ਆਦਿਕ ਦੇਸ਼ ਜੇ, ਦਿਸ਼ ਪੂਰਬ ਕੇਰੇ।
ਬੰਧੇ ਆਵਹਿਂ ਟੋਲ ਕੋ, ਲੇ ਭੇਟ ਘਨੇਰੇ ॥੧੬॥
ਦਿਸਿ ਦੱਛਨ ਬਾਸੀ ਜੁ ਸਿਖ, ਦਰਸ਼ਨ ਹਿਤ ਆਵੈਂ।

ਅਭਿਮਤਿ[1] ਪ੍ਰਾਪਤਿ ਹੋਤਿ ਹੈ, ਉਪਹਾਰ ਚਢਾਵੈਂ।
ਆਦਿ ਹੈਦਰਾਬਾਦ ਜੇ, ਪੁਰਿ ਗਿਨੇ ਨ ਜਾਈਂ।
ਸੁਨਿ ਸੁਨਿ ਉੱਜਲ ਸੁਜਸ ਕੋ, ਦਰਸਤਿ ਸਮੁਦਾਈ ॥੧੭॥
ਪੁਨ ਪਸ਼ਚਮ ਕੇ ਦੇਸ਼ ਜੇ, ਬਡਿ ਨਗਰ ਸਥਾਨਾ।
ਧਰਿ ਧਰਿ ਸ਼ਰਧਾ ਚੌਂਪ ਤੇ, ਦਰਸਹਿਂ ਦੁਖ ਹਾਨਾ।
ਬਲਖ ਬੁਖਾਰਾ ਸਿੰਧੁ ਪੁਰਿ, ਕਾਬਲ ਕੰਧਾਰਾ।
ਨਾਨਾ ਆਨਿ ਅਕੋਰ ਕੋ, ਹੇਰਹਿਂ ਦਰਬਾਰਾ ॥੧੮॥
ਤਿਮ ਉੱਤਰ ਦਿਸਿ ਕੇ ਮਨੁਜ, ਆਵਹਿਂ ਧਰਿ ਭਾਉ।
ਅਰਪੈਂ ਅਨਿਕ ਅਕੋਰ ਕੋ, ਦੇਖਤਿ ਚਿਤ ਚਾਉ।
ਸੰਮਤਿ ਮਹਿਂ ਮੇਲੇ ਉਭੈ, ਅੰਮ੍ਰਿਤਸਰ ਲਾਗੈਂ।
ਮਨ ਭਾਵਤਿ ਸਿਖ ਆਵਤੇ, ਮੱਜਤਿ ਅਨੁਰਾਗੈਂ ॥੧੯॥
ਸ਼੍ਰੀ ਮੁਖ ਤੇ ਮਹਿਮਾ ਮਹਾਂ, ਬਿਚ ਸ਼ਬਦ ਬਨਾਈ।
ਪਠਿ ਸੁਨਿ ਕੈ ਸ਼ਰਧਾ ਧਰਤਿ, ਪਹੁੰਚਹਿ ਦਰਸਾਈ।
ਸਕਲ ਦਿਸਨਿ ਮਹਿਂ ਸੁਜਸ ਬਹੁ, ਪਸਰਜੋ ਸ਼ੁਭ ਐਸੇ।
ਪਾਰਦ ਨਾਰਦ ਸਾਰਦਾ, ਰੰਗ ਉੱਜਲ ਜੈਸੇ[1] ॥੨੦॥
ਘਰ ਘਰ ਫੂਲੀ ਮਾਲਤੀ[1], ਜਨੁ ਸੁਮਨਸ ਜਾਤੀ[2]।
ਸੁਧਾ[1] ਕਿ ਚੰਦ੍ਰਕ ਚੰਦ੍ਰਿਕਾ[2], ਜਨ ਹੰਸਨਿ

[1]ਮਨ ਵਾਂਛਤ।

[1]ਪਾਰੇ ਦਾ, ਨਾਰਦ ਦਾ ਤੇ ਸਾਰਦਾ ਦਾ ਜਿਵੇਂ ਉੱਜਲ ਰੰਗ ਹੁੰਦਾ ਹੈ।

[1]ਚਿਟੇ ਫੁੱਲਾਂ ਦੀ ਇਕ ਵਡੀ ਵੇਲ। [2]ਚੰਬੇਲੀ ਦੇ ਫੁਲ [ਸੰਸ: ਜਾਤੀ = ਚਮੇਲੀ]

[1]ਅੰਮ੍ਰਿਤ। [2]ਚੰਦ੍ਰਿਕਾ = ਚਾਂਦਨੀ। ਚੰਦ੍ਰਿਕਾ = ਜੂਹੀ,

ਪਾਂਤੀ[3]।

ਨਿੱਕੀ ਚੰਬੇਲੀ (ਅ) ਚੰਦਰਮਾਂ ਦੀ ਚਾਂਦਨੀ [ਚੰਦ੍ਰਕ = ਚੰਦ। ਚੰਦ੍ਰਿਕਾ = ਚਾਂਦਨੀ]। [3]ਅਥਵਾ) ਮਾਨੋਂ ਹੰਸਾਂ ਦੀ ਪੰਗਤੀ ਹੈ।

ਉਪਕਾਰੀ ਧੁਜ ਧਰਮ ਕੀ, ਸ਼੍ਰੀ ਅਰਜਨ ਹੋਵਾ।
ਧਾਰਨਿ ਗੁਰੁਤਾ ਭਾਰੁ ਕੋ, ਦਿਢ ਥੰਭ ਖਰੋਵਾ ॥੨੧॥
ਨਰ ਅਨੁਹਰਿ[1] ਲੀਲਾ ਕਰਹਿਂ, ਉਰ ਨਿਰਹੰਕਾਰਾ।
ਦੇਤਿ ਮ੍ਰਿਦੁਲ ਉਪਦੇਸ਼ ਕੋ, ਲਗਿ ਸਭਿਹਿਨਿ ਪਜਾਰਾ।
ਕਰੇ ਅਜ਼ਮਤੀ ਸੈਂਕਰੇ, ਸਿੱਧਾਂ ਸਭਿ ਦੀਨੀ।
ਘਾਲੀ ਘਾਲ ਸੁ ਫਲਤਿ ਭੀ, ਕਿਸ ਬਾਦ ਨ ਕੀਨੀ[1] ॥੨੨॥
ਅਜ਼ਮਤ ਨਹੀਂ ਜਨਾਵਤੇ, ਸਿਰ ਦੇਤਿ ਨ ਦੇਰੇ।
ਅਜਰ ਜਰਨ ਧੀਰਜ ਧਰਨਿ, ਗੁਨ ਧਰੈਂ ਬਡੇਰੇ।
ਸੱਤਿਨਾਮ ਕੋ ਦਾਨ ਦੇ, ਨਰ ਭਗਤੀ ਲਾਏ।
ਬ੍ਰਹਮ ਗਜਾਨ ਮਹਿਂ ਨਿਪੁਨ ਕੋ, ਸਿੱਧਾਂ ਸਮੁਦਾਏ ॥੨੩॥
ਸਬਿ ਦਿਸ਼ਿ ਕੀ ਸੰਗਤਿ ਬਿਖੈ, ਰਹਿਂ ਬ੍ਰਿੰਦ ਮਸੰਦਾ।
ਆਗੇ ਹੁਇ ਨਿਜ ਸੰਗ ਲੇ, ਦਰਸਹਿਂ ਸੁਖਕੰਦਾ।
ਦੇਸ਼ ਬਿਦੇਸ਼ ਅਸ਼ੇਸ਼ ਮਹਿਂ, ਲੇ ਕਰਿ ਗੁਰ ਕਾਰੇ।
ਖਸ਼ਟ ਮਾਸ ਕੈ ਬਰਖ ਮੈਂ, ਆਨੈਂ ਗੁਰਦ੍ਵਾਰੇ ॥੨੪॥
ਦਰਬ ਬਿਸਾਲ ਸੁ ਆਇ ਜਿਮ, ਤਿਮ ਖਰਚ ਬਿਸਾਲਾ।
ਦੇਗ ਅਤੋਟੀ ਚਲਤਿ ਹੈ, ਨਿਸ ਦਿਨ ਜੁਗ ਕਾਲਾ।

[1]ਸੰਸਾਰੀ ਪੁਰਸ਼ਾਂ ਵਾਂਗ।

[1]ਕਿਸੇ ਦੀ (ਘਾਲ) ਬਿਰਥਾ ਨਹੀ ਗਈ।

ਅਚੈਂ ਅਹਾਰ ਹਜ਼ਾਰ ਹੀ, ਨਿਤਪ੍ਰਤਿ ਨਰ ਆਵੈਂ।
ਨਿਕਟ ਹਜ਼ਾਰੋਂ ਰਹਤਿ ਹੈਂ, ਗੁਰੁ ਕੇ ਘਰ ਖਾਵੈਂ ॥੨੫॥
ਸਿਰੇਪਾਉ ਪੁਨ ਦੇਤਿ ਹੈਂ, ਸਿਖ ਹ੍ਵੈ ਮੁਖਿ ਜੋਈ।
ਬ੍ਰਿੰਦ ਮਸੰਦ ਬਿਲੰਦ ਧਨ, ਲੇ ਗੁਰੁ ਤੇ ਸੋਈ।
ਇੱਤਯਾਦਿਕ ਨਿਤ ਖਰਚ ਕੋ, ਕੁਛ ਤੋਟ ਨ ਆਵੈ।
ਗਾਇੰ ਰਬਾਬੀ ਪੁੰਜ ਸਦ, ਸੋ ਧਨ ਗਨ ਪਾਵੈਂ ॥੨੬॥
ਗੁਰ ਘਰ ਕੋ ਬਡ ਖਰਚ ਨਿਤ, ਗਨ ਬ੍ਰਿਖਭ ਰਹੰਤੇ।
ਖਰੇ ਤਬੇਲੇ ਹਯਨ ਕੇ, ਧਨ ਦੇਤਿ ਲਹੰਤੇ।
ਸੇਵਾ ਹਿਤ ਸਭਿ ਪਸੁਨਿ ਕੇ, ਰਾਖੇ ਗਨ ਦਾਸਾ।
ਲੇਤਿ ਚਾਕਰੀ ਸਕਲ ਸੋ, ਪ੍ਰਾਪਤਿ ਧਨ ਰਾਸਾ ॥੨੭॥
ਅਪਰ ਥਾਨ ਜਿਸ ਕੇ ਨਹੀਂ, ਬਿਤ[1] ਹਾਥ ਨ ਆਵੈ।
ਸੋ ਗੁਰੁ ਕੇ ਪੁਰਿ ਗਿਰ ਰਹੈ, ਨਿਤ ਭੋਜਨ ਖਾਵੈ।
ਮਾਣ ਨਿਮਾਣਨਿ ਕੇ ਪ੍ਰਭੂ, ਬਹੁ ਤਾਣ ਨਿਤਾਣੇ।
ਖਾਇ ਗੁਰੂ ਕੇ ਸਦਨ ਤੇ, ਮਾਨਹਿਂ ਹਰਿਭਾਣੇ ॥੨੮॥
ਸੱਤਿਨਾਮ ਕੋ ਸਿਮਰਿਬੋ, ਪਸਰਯੋ ਜਗ ਸਾਰੇ।
ਭਗਤਿ ਕਰਹਿਂ ਮਿਲਿ ਸੰਗਤਾਂ, ਗੁਰੁ ਸੁਜਸੁ ਉਚਾਰੇ।
ਤਜੈਂ ਬਿਕਾਰਨਿ ਕੋ ਰਿਦੇ, ਗੁਨ ਗਨ ਉਪਜਾਵੈਂ।

[1]ਰੋਜ਼ੀ।

ਸੁਨਹਿ ਉਚਾਰਹਿ ਕੀਰਤਨ, ਪ੍ਰਭੁ ਪ੍ਰੀਤਿ ਲਗਾਵੈਂ ॥੨੯॥
ਸਲਿਤਾ ਸੁੰਦਰ ਭਗਤਿ ਕੀ, ਸਭਿ ਦੇਸ਼ ਬਿਥਾਰੀ।
ਸਿੱਖ ਮੀਨ ਨਹਿਂ ਤਜਿ ਸਕਹਿਂ, ਸ਼ਰਧਾ ਬਰ ਬਾਰੀ।
ਸਦਗੁਨ ਕਮਲ ਪ੍ਰਫੁੱਲਜਤੇ, ਜਨ ਗਨ ਜਲ ਜੰਤਾ[1]।
ਭ੍ਰਮ ਬੇਮੁਖਤਾ ਕੂਲ ਦ੍ਵੈ, ਸੰਸੇ ਤਰੁ ਹੰਤਾ[1] ॥੩੦॥
ਬ੍ਰਹਮ ਗਜਾਨ ਸਾਗਰ ਮਹਾਂ, ਤਿਸ ਕੋ ਸਮੁਹਾਈ।
ਪ੍ਰਾਪਤਿ ਸਭਿ ਥਲ ਮਹਿਂ ਸੁਗਮ, ਸੁਰ ਗਨ ਕੋ ਭਾਈ[1]।
ਕੌਨ ਕੌਨ ਗੁਨ ਗੁਰੂ ਕੇ, ਕਵਿ ਬਰਨ ਸੁਨਾਵੈ।
ਸ਼ੇਖ ਸ਼ਾਰਦਾ ਕਹਨਿ ਤੇ, ਮਨ ਮਹਿਂ ਸਕੁਚਾਵੈ ॥੩੧॥

ਦੋਹਰਾ:
ਨਰ ਤਨ ਸਾਂਗੀ[1] ਜਿਮ ਧਰਜੋ, ਕਰਹਿਂ ਨਿਬਾਹਨਿ ਸੋਇ।
ਰੂਪ ਦੁਰਾਵੈਂ ਪ੍ਰਥਮ ਕੋ, ਕਵਿ ਸੰਤੋਖ ਸਿੰਘ ਜੋਇ ॥੩੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ਼੍ਰੀ ਗੁਰ ਗੁਨ' ਬਰਨਨੰ ਨਾਮ ਤੀਨ ਬਿਸੰਤੀ ਅੰਸੂ ॥੨੩॥

[1]ਸਮੂਹ ਦਾਸ ਜਲ ਜੀਵਾਂ (ਵਤ ਖੁਸ਼ੀ)।

[1]ਸੰਸੇ ਰੂਪ ਬ੍ਰਿੱਛ ਹੈ ਤੇ ਭਰਮ ਤੇ ਬੇਮੁਖਤਾ ਕੰਢੇ ਹਨ ਦੋ ਸੋ ਨਾਸ਼ ਕੀਤੇ ਹਨ।

[1]ਸਭ ਦੇਵਤਿਆਂ ਨੂੰ ਚੰਗੀ ਲਗੀ ਹੈ।

[1]ਸਾਂਗ ਕਰਨ ਵਾਲਾ।

## ੨੪. [ਜਹਾਂਗੀਰ ਕਸ਼ਮੀਰ ਨੂੰ]

੨੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੫

ਦੋਹਰਾ:

ਨਿਤ ਪ੍ਰਤਾਪ ਅਰੁ ਸੁਜਸੁ ਕੋ, ਸੁਨਿ ਸੁਨਿ
ਪ੍ਰਿਥੀਆ ਕਾਨ।
ਬਹੁਤ ਬਿਸੂਰਤਿ ਦੁਖਤਿ ਹੈ, ਰੁਚਹਿ ਨ
ਭੋਜਨ ਖਾਨ ॥੧॥

ਸ੍ਵੈਯਾ ਛੰਦ:

ਸੁਜਸ ਗੁਰੂ ਕੋ ਘ੍ਰਿਤ ਸਮ ਜਾਨਹੁ
ਪ੍ਰਿਥੀਆ ਜਰੈ ਹੁਤਾਸਨਿ ਹੋਇ।
ਗੁਰ ਕੀਰਤਿ ਬਰਖਾ ਜਿਮ ਪਾਵਸ
ਰਿਦਾ ਜਵਾਸੋ ਜਰ ਜਰ ਖੋਇ[1]।

[1]ਗੁਰਾਂ ਦੀ ਕੀਰਤੀ ਹੈ ਜਿਵੇ ਬਰਖਾ ਬਰਸਾਤ ਦੀ ਤੇ ਹਿਰਦਾ (ਉਸਦਾ) ਜਵਾਹੇ ਵਾਂਗ ਸੜਕੇ ਜੜ੍ਹ ਨੂੰ ਗੁਵਾਂਦਾ ਹੈ ਯਾ ਸੜ ਸੜ ਕੇ ਨਾਸ਼ ਹੁੰਦਾ ਹੈ।

ਚਿੰਤਾ ਸਲਿਤਾ ਕਰਹਿ ਬਧਾਵਹਿ
ਬਹਜੋ ਜਾਤਿ ਮਨ ਥਿਰਹਿ ਨ ਕੋਇ।
ਸੰਕਟ ਨੀਰ ਵਧਹਿ ਨਿਤ ਪ੍ਰਤਿ ਹੀ
ਤਟ ਨਿਚਿੰਤ ਨਹਿਂ ਪਾਵਤਿ ਸੋਇ ॥੨॥
ਹੇਰਿ ਹੇਰਿ ਪਤਿ ਕੋ ਮੁਖ ਕਰਮੋ
ਧੀਰਜ ਦੇਤਿ 'ਨ ਕਰੀਅਹਿ ਚਿੰਤ।
ਤਨ ਕੋ ਭੱਖਜਤਿ ਹੈ[1] ਨਿਸ ਦਿਨ ਮਹਿਂ
ਅਤਿ ਦੁਰਬਲਤਾ ਤੁਮਹਿ ਕਰੰਤਿ।
ਰੁਚਿ ਸੋਂ ਖਾਨ ਪਾਨ ਨਹਿਂ ਕਰਤੇ
ਉਰ ਕੋ ਹਰਖ ਮਹਾਂ ਨਿਤ ਹੰਤਿ[1]।
ਚਿੰਤਾ ਸਮ ਬੈਰੀ ਨਹਿਂ ਦੂਸਰ
ਅੰਤਰ ਬਰਿ ਕੈ ਦੁਖ ਬਰਧੰਤਿ[1] ॥੩॥
ਜਤਨ ਅਨੇਕ ਕਰਹੁ ਜੁਤਿ ਉੱਦਮ,
ਮਿੱਤ੍ਰ ਨ ਕੋ ਉਤਸਾਹੁ ਸਮਾਨ[1]।
ਸੁਲਹੀ ਹੁਤੋ ਸਹਾਇਕ ਮਰਿਗਾ,
ਅਬਿ ਚੰਦੂ ਬਡ ਸ਼ਾਹੁ ਦਿਵਾਨ।
ਮੁਲਾਕਾਤ ਕਰਿ ਮਸਲਤ ਠਾਨੀ
ਤਿਸ ਕੋ ਪੁਸ਼ਟ ਕਰਹੁ ਹਿਤ ਠਾਨਿ।
ਉਤਸਾਹੀ ਨਰ ਚਹੈ ਸੁ ਕਰਿ ਹੈ,

[1]ਖਾਂਦੀ ਹੈ (ਚਿੰਤਾ)।

[1]ਨਾਸ਼ ਕਰਦੀ ਹੈ।

[1]ਦੁੱਖ ਵਧਾਉਂਦੀ ਹੈ (ਚਿੰਤਾ)।

[1]ਉਤਸ਼ਾਹ ਵਰਗਾ (ਹੋਰ) ਕੋਈ ਮਿੱਤ੍ਰ ਨਹੀਂ।

ਚਿੰਤਾਵਾਨ ਪ੍ਰਾਨ ਦੇ ਹਾਨਿ ॥੪॥
ਲਿਖਹੁ ਪੱਤ੍ਰਿਕਾ ਸੁਧਿ ਮੰਗਵਾਵਹੁ
ਕਿਮ ਦਿਵਾਨ ਕੇ ਮਨ ਮਹਿਂ ਆਇ।
ਦਿਹੁ ਉਤਸਾਹ ਗਹਾਵਹੁ ਰਿਪੁ ਕੋ
ਸੋ ਮਾਲਿਕ ਮੁਲਕਨਿ ਸਮੁਦਾਇ।
ਚਹੈ ਸੁ ਕਰੈ ਬਲੀ ਸਭਿ ਰੀਤਿਨਿ
ਗਹਿ ਕੈ ਪ੍ਰਾਨ ਤਾਂਹਿ ਬਿਨਸਾਇ।
ਗੁਰੁਤਾ ਗਾਦੀ ਲੇਹੁ ਸ਼ਾਹੁ ਤੇ
ਚਹੁੰਦਿਸ਼ਿ ਕੀ ਸੰਗਤਿ ਚਲਿ ਆਏ' ॥੫॥
ਇਮ ਕਰਮੋ ਨੇ ਜਬਿ ਸਮੁਝਾਯੋ
ਲਿਖੀ ਪੱਤ੍ਰਿਕਾ 'ਸੁਨਹੁ ਦਿਵਾਨ!
ਗਹਯੋ ਅਲੰਬ ਤੁਮਾਰੋ ਹਮ ਨੇ
ਨਿਸ ਦਿਨ ਤੁਵ ਦਿਸ਼ਿ ਕੋ ਮਨ ਧ੍ਯਾਨ।
ਸ਼ੱਤ੍ਰੂ ਹਤਨਿ ਜਤਨਿ ਨਹਿਂ ਕੀਨਸਿ,
ਕੈ ਬਿਸਾਰਿ ਦੀਨਸਿ ਇਤ ਗ੍ਯਾਨ?
ਭਾਗ ਬਲੀ ਹਮ ਆਸ਼ਿਖਿ ਨਿਤ ਕਹਿਂ,
ਰਹਹਿ ਸ਼ਾਹੁ ਸੋਂ ਕਾਰ ਮਹਾਨ[1]' ॥੬॥

[1]ਪਾਤਸ਼ਾਹ ਨਾਲ (ਤੇਰਾ) ਕੰਮ ਬਣਿਆ ਰਹੇ, ਭਾਵ ਨੌਕਰੀ ਬਣੀ ਰਹੇ।

ਦੇ ਕਰਿ ਨਰ ਕਰ ਤੁਰਤ ਪਠਾਈ
'ਉਤਰ ਆਨੋ ਤੂਰਨਿ ਜਾਇ।'
ਗਮਨਯੋ ਦਿੱਲੀ ਦਿਸ਼ਿ ਕੋ ਪਹੁੰਚਯੋ
ਮਿਲਯੋ ਦਿਵਾਨ ਸਾਥ ਹਰਖਾਇ।
'ਗੁਰੂ ਪ੍ਰਿਥੀਏ ਕੀ ਹੈ ਇਹ ਪਾਤੀ
ਛਾਤੀ ਦੁਖਤਿ ਲਿਖੀ ਅਕੁਲਾਇ।'
ਲੇ ਕਰਿ ਖੋਲਿ ਪਠੀ ਤਬਿ ਚੰਦੂ
ਲਖੀ ਹਕੀਕਤ ਜਯੋਂ ਦੁਖ ਪਾਇ ॥੭॥
ਉੱਤਰ ਲਿਖਯੋ ਦੁਸ਼ਟ ਨੇ ਤਤਛਿਨ
'ਨਹਿਂ ਬੈਠਯੋ ਮੈਂ ਬਾਤ ਬਿਸਾਰ।
ਦੁਹਿਤਾ ਬਦਨ[1] ਕੁਮਾਰੀ ਦੇਖਤਿ
ਲਗਤਿ ਸੂਲ ਸਮ ਰਿਦੇ ਮਝਾਰਿ।
ਕਰਕਤਿ ਨਿਤਪ੍ਰਤਿ ਚਿਤ ਮੈਂ ਅਤਿਸ਼ੈ
ਰਿਪੁ ਬਿਸਾਲ ਕੋ ਜਸੁ ਬਿਸਤਾਰਿ।

[1]ਪੁੱਤਰੀ ਦਾ ਮੂੰਹ।

ਰੁਚਹਿ ਨ ਭੋਜਨ, ਜੁਰਹਿਂ ਨ ਪਲਕਾਂ
ਬਿਨਾਂ ਨੀਂਦ ਮੈਂ ਝੁਰੌਂ ਉਦਾਰ ॥੮॥
ਸ਼ਾਹੁ ਲਾਹੌਰ ਚਲਨਿ ਕੀ ਦੇਰੀ
ਆਇ ਸੰਗ ਮੈਂ ਕਰੌਂ ਉਪਾਇ।
ਗਹਿ ਲੇਵੌਂ ਕਰਿ ਕੈਦ ਬਿਨਾਸੌਂ,
ਲਖਹੁ ਨਿਸੰਸੈ ਮੈਂ ਜੁ ਅਲਾਇ।
ਗੁਰੁਤਾ ਗਾਦੀ ਤੋਹਿ ਦਿਵਾਵੌਂ
ਸ਼ਾਹੁ ਪਾਸ ਤੇ ਬਾਕ ਕਹਾਇ।
ਸਭਿ ਦਿਸ਼ਿ ਮਹਿਂ ਬਿਦਤਹਿ, ਧਨ ਪਾਵਹਿ,
ਸਕਲ ਸੰਗਤਾਂ ਭੇਟ ਚਢਾਇਂ' ॥੯॥
ਦਈ ਪੱਤ੍ਰਿਕਾ ਕੁਛਕ ਦਰਬ ਜੁਤ
ਲੇ ਕਰਿ ਨਰ ਕੋਠੇ ਕੋ ਆਇ।
ਪ੍ਰਿਥੀਏ ਪਾਸ ਦਈ ਲੇ ਖੋਲੀ
ਪਠਿ ਕਰਿ ਰਹਜੋ ਮਹਾਂ ਹਰਖਾਇ।
-ਮੁਝ ਦੁਖ ਤੇ ਦੁਖ ਸੌਂ ਗੁਨ ਤਿਸ ਕੋ
ਕੈਸੇ ਕਰੈ ਨ ਅਨਿਕ ਉਪਾਇ-।
ਸਭਿ ਕੁਟੰਬ ਕੋ ਕੀਨਿ ਸੁਨਾਵਨਿ
ਖੁਸ਼ੀ ਕਰਹਿ ਮਨ ਮੋਦ ਵਧਾਇ ॥੧੦॥
ਧਰਿ ਧੀਰਜ ਤਬਿ ਬੈਠਜੋ ਘਰ ਮਹਿਂ
-ਮੁਝ ਤੇ ਚਿੰਤਾ ਚੰਦੁ ਮਹਾਨ[1]। [1]ਚੰਦੂ ਨੂੰ ਚਿੰਤਾ ਬੜੀ ਹੈ।
ਕਰਹਿ ਪ੍ਰਤੀਖਨਿ ਸ਼ਾਹੁ ਆਗਮਨਿ
ਬਿਨਾ ਜਤਨ ਮਮ ਸ਼ੱਤ੍ਰੂ ਹਾਨਿ।
ਪੂਰਬ ਭਾਗ ਉਦੇ ਅਬਿ ਮੇਰੇ
ਬਨੌਂ ਗੁਰੂ ਹੁਇ ਸਿੱਖ ਜਹਾਨ।
ਪੁਨ ਸੁਤ ਮਿਹਰਵਾਨ ਬਿਦਤੈ ਹੈ
ਅਨਗਨ ਧਨ ਭੋਗਹਿ ਸੁਖਦਾਨ- ॥੧੧॥
ਉਤ ਚੰਦੂ ਅਵਸਰ ਕੋ ਚਾਹਤਿ
-ਸ਼ਾਹੁ ਪ੍ਰਸੰਨ ਬਾਤ ਲੇ ਮਾਨਿ-।
ਕਰਿ ਫਰੇਬ ਅਵਕਾਸ਼ ਪਾਇ ਕਰਿ
ਤੁਰਕੇਸ਼ੁਰ ਸੋਂ ਕੀਨਿ ਬਖਾਨ।
'ਹਜ਼ਰਤ ! ਸੁਨਹੁ ਰਹੇ ਬਹੁ[1] ਦਿੱਲੀ [1]ਬਹੁਤ ਰਹੇ ਹਾਂ।
ਸਮੋਂ ਬਿਤਾਯਹੁ ਬਸੇ ਮਹਾਨ।

ਫਿਰਨੋ ਦੇਸ਼ ਅਸ਼ੇਸ਼ ਆਪਨੇ
ਸੁਧਿ ਕੋ ਲੇਹੁ ਪਨਾਹ ਜਹਾਨ[1] ! ॥੧੨॥
ਬਡੇ ਤੁਮਾਰੇ ਬਿਚਰਤਿ ਜਿਤ ਕਿਤ
ਗਰਮੀ ਸਮੈ ਗਮਹਿਂ ਕਸ਼ਮੀਰ।
ਕੇਸਰ ਘੋਰ ਬਿਲਾਸਹਿਂ[1] ਬੇਗਮ
ਅਤਰ ਗੁਲਾਬ ਉਡਾਇ ਅਮੀਰ[1]।

[1]ਹੇ ਜਹਾਂ ਪਨਾਹ!

[1]ਕੇਸਰ ਘੋਲਕੇ ਅਨੰਦ ਭੋਗਦੇ ਸਨ।

[1]ਇਕ ਪ੍ਰਕਾਰ ਦੀ ਖੁਸ਼ਕ ਖੁਸ਼ਬੋ ਜੋ ਕਿ ਕਪੜਿਆਂ ਪਰ ਸਿੱਟਦੇ ਹਨ। [ਅ: ਅ਼ਬੀਰ = ਖ਼ੁਸ਼ਕ ਖ਼ੁਸ਼ਬੋ (ਅ) ਸੰਦਲ ਗੁਲਾਬ ਤੇ ਕਸਤੂਰੀ ਤੋਂ ਬਣੀ ਖ਼ੁਸ਼ਬੋ। (ੲ) ਕੇਸਰ ਤੋਂ ਬੀ ਬਣਾਂਦੇ ਹਨ] (ਅ) ਹਿੰਦੀ ਵਿਚ ਸਿੰਘਾੜੇ ਦੇ ਆਟੇ ਹਲਦੀ ਤੇ ਚੂਨੇ ਤੋਂ ਬਣਿਆਂ ਗੁਲਾਲ। (ੲ) ਅਬਰਕ ਦਾ ਧੂੜਾ। (ਸ) ਚੰਦਨ ਘਸਾ ਕੇ ਸੁਕਾ ਕੇ ਬਣਿਆ ਧੂੜਾ। (ਹ) ਕੋਈ ਸੁਗੰਧਿਤ ਅਲਤਾ।

ਕਰੈਂ ਸੈਲ ਮਗ ਸੈਲਨਿ ਕੇਰੀ
ਜਹਾਂ ਨ ਕਰਤੀ ਤਪਤ ਅਧੀਰ।
ਗਨ ਮੇਵਨਿ ਕੇ ਬਿਟਪਨਿ ਦੇਖਤਿ,
ਮਨ ਭਾਵਤਿ ਪਹਿਰਤਿ ਬਰ ਚੀਰ ॥੧੩॥
ਜਿਮ ਇਕ ਥਲ ਜਲ ਰੋਕਯੋ ਬਿਗਰਹਿ
ਤਿਮ ਤੁਮਰੋ ਇਕ ਥਲ ਮਹਿਂ ਬਾਸ।
ਤੇਜ ਹੀਨ ਹੁਇ ਤ੍ਰਾਸਤਿ ਨਹਿਂ ਨਰ,
ਨਹੀਂ ਪ੍ਰਤਾਪ ਬਿਸਾਲ ਪ੍ਰਕਾਸ਼।
ਅਬਿ ਸੂਰਯ ਕੀ ਚੰਡ ਕਿਰਨ ਭੀ
ਇਹਠਾਂ ਹੋਵਹਿ ਤਪਤ ਅਵਾਸ।
ਨਹਿਂ ਕਸ਼ਮੀਰ ਬਿਖੈ ਅਸ ਉਸਨ[1] ਸੁ
ਗਮਨਹੁ ਕੀਜਹਿ ਤਹਾਂ ਬਿਲਾਸ' ॥੧੪॥
ਸੁਨਤਿ ਸ਼ਾਹੁ ਕੇ ਉਰ ਮਹਿਂ ਭਾਈ
'ਆਛੀ ਬਾਤਿ ਕਹੀ ਸਮੁਝਾਇ।
ਸੁਮਤਿਵਾਨ ਗੁਨ ਖਾਨ ਪੁਰਾਤਨ
ਕਰਯੋ ਦਿਵਾਨ ਇਹੀ ਲਖਿ ਪਾਇ[1]।
ਨਿਤ ਹਮਰੇ ਤਨ ਕੋ ਸੁਖ ਚਾਹਤਿ
ਨੀਕੀ ਬਾਤਨਿ ਦੇਤਿ ਬਤਾਇ।
ਅਬਿ ਬਹਾਰ ਕਸ਼ਮੀਰ ਦੇਸ਼ ਕੀ
ਜਹਾਂ ਨ ਸੂਰਜ ਤਪਤ ਉਪਾਇ' ॥੧੫॥
ਇਮ ਕਹਿ ਸਿਰੋਪਾਉ ਬਹੁ ਮੋਲਾ
ਚੰਦੂ ਕੋ ਬਖਸ਼ਯੋ ਬਡਿਆਇ।
'ਗਮਨ ਹੇਤਿ ਤਜਾਰੀ ਕਰਿਵਾਇਸਿ

[1]ਗਰਮੀ।

[1]ਇਹੀ ਗੱਲ ਜਾਣਕੇ (ਤੈਨੂੰ) ਦਿਵਾਨ ਕੀਤਾ ਹੈ।

ਆਧੀ ਚਮੂੰ ਰਹੇ ਇਸ ਥਾਇੰ।
ਆਧੀ ਸੰਗ ਚਲਹਿ ਕਹਿ ਦੀਜੈ'
ਸਭਿ ਬੇਗਮ ਕੋ ਦੀਨਿ ਸੁਨਾਇ।
'ਚਲਹੁ ਪਿਖਹਿਂ ਕਸ਼ਮੀਰ ਦੇਸ਼ ਕੋ,
ਬਿਲਸਹਿਂ ਬਿਨਾ ਉਸ਼ਨ ਹਰਖਾਇ ॥੧੬॥
ਗਜ ਤੁਰੰਗ ਸਜੰਦਨ ਅਰੁ ਡੋਰੇ
ਚਲੀ ਪਾਲਕੀ ਹਜ਼ਰਤ ਸੰਗਿ।
ਸੈਨਾ ਉਮਡੀ ਜਯੋਂ ਹੜ੍ਹ ਕਾ ਜਲ
ਚਲ੍ਯੋ ਸ਼ਾਹੁ ਧਰਿ ਰਿਦੈ ਉਮੰਗਿ।
ਚੰਦੁ ਬਿਲੰਦ ਅਨੰਦਤਿ ਹ੍ਵੈ ਕੈ
ਦੁਹਿਤਾ ਦੇਖਤਿ ਕਰਿ ਮਨ ਭੰਗ।
-ਦੇਉਂ ਬਜਾਹ, ਕੈ ਲੇਉਂ ਪ੍ਰਾਨ ਗੁਰੁ
ਤੌਂ ਮੁਝ ਕੋ ਸੁਖ ਹ੍ਵੈ ਸਰਬੰਗ[1]- ॥੧੭॥ [1]ਸਾਰਿਆਂ ਅੰਗਾਂ ਵਿਚ।
ਸ਼ਾਹੁ ਸੰਗ ਚਢਿ ਚਲ੍ਯੋ ਮਤੰਗਹਿ
ਡੇਰਾ ਕਰਤਿ ਚਲਤਿ ਪੁਨ ਪ੍ਰਾਤ[1]। [1]ਸਵੇਰੇ।
ਕਬਿ ਹਜ਼ਰਤ ਗਜ ਪਰ ਚਢਿ ਚਾਲਹਿਂ
ਕਬਿ ਤੁਰੰਗ ਪਰ ਉਰ ਹਰਖਾਤਿ।
ਕਬਹੁਂ ਪਾਲਕੀ ਬੈਠਤਿ ਗਮਨਤਿ
ਚਮੂੰ ਅਨਿਕ ਉਮਰਾਵ ਪ੍ਰਯਾਤਿ[1]। [1]ਜਾਂਦੇ ਹਨ।
ਬਾਜੇ ਬਜੈਂ ਛੁਟਹਿਂ ਬਹੁ ਤੋਪੈਂ
ਧੌਂਸੇ ਧੁੰਕਾਰਤਿ ਮਗ ਜਾਤਿ ॥੧੮॥
ਮਗ ਉਲੰਘ ਸਤੁੱਦ੍ਰਵ ਤਟ ਆਏ
ਤਰੀ ਤਰੀ ਪਰ[1] ਹ੍ਵੈ ਗੇ ਪਾਰ। [1]ਬੇੜੀ ਪੁਰ (ਚੜ੍ਹ ਕੇ) ਤਰ ਕੇ।
ਗਨ ਨੌਕਾ ਹਿਤ ਲਸ਼ਕਰ ਇਕਠੀ
ਬਹੁ ਕੇਵਟ[1] ਮਿਲਿ ਦਏ ਉਤਾਰਿ। [1]ਮਲਾਹ।
ਸਨੇ ਸਨੇ ਬਿਚ ਦੇਸ਼ ਦੁਆਬੇ
ਕਰਤਿ ਸੈਰ ਕੋ ਪੰਥ ਮਝਾਰ।
ਤੀਰ ਬਿਪਾਸਾ ਕੇ ਚਲਿ ਪਹੁੰਚ੍ਯੋ
ਤਿਸ ਦਿਨ ਹਯ ਪਰ ਭਾ ਅਸਵਾਰ ॥੧੯॥
ਕਰਨਿ ਅਖੇਰ ਪੰਥ ਕੋ ਛੋਰ੍ਯੋ
ਉਮਰਾਵਨਿ ਕੁਛ ਲੇ ਕਰਿ ਸੰਗਿ।
ਖੋਜਤਿ ਫਿਰਤਿ ਕੂਲ ਸਲਿਤਾ ਕੇ

ਨਿਕਸਜੋ ਕਾਰੀ ਪਿਸ਼ਟ ਕੁਰੰਗ[1]।
ਜਹਾਂਗੀਰ ਜਬਿ ਕਰਜੋ ਬਿਲੋਕਨਿ
ਅਪਰ ਬਰਜਿ ਕਿਯ ਤੇਜ ਤੁਰੰਗ।
ਬਲੀ ਬੇਗ ਤੇ ਬਹਜੋ ਬਾਯੁ ਸਮ
ਮਿਲਤਿ ਜਾਤਿ ਪਾਛੇ ਹਿਤ ਭੰਗ[1] ॥੨੦॥
ਬਿਖਮ ਸਥਲ ਆਗੇ ਕੁਛ ਆਇਵ
ਬਾਜੀ ਕੀਨਸਿ ਦੀਰਘ ਛਾਲ।
ਜਹਾਂਗੀਰ ਅਵਿਨੀਪਰ ਗਿਰਗਾ
ਲਗੀ ਲਾਤ ਪਰ ਚੋਟ ਬਿਸਾਲ।
ਸੰਗਨਿ[1] ਗਹਜੋ ਦੌਰ ਕੈ ਤਤਛਿਨ
ਸਨਮਾਨਿਤ ਬਹੁ ਲੀਨਿ ਉਠਾਲ।
ਲਜਾਇ ਪਾਲਕੀ ਬਿਖੈ ਸੁ ਪਾਇਵ
ਸਨੇ ਸਨੇ ਗਮਨੈ ਤਿਸ ਕਾਲ ॥੨੧॥
ਹਾਹਾਕਾਰ ਕਰੈ ਸਭਿ ਲਸ਼ਕਰਿ
'ਹਜ਼ਰਤਿ ਗਿਰਜੋ ਸਹਾਇ ਖੁਦਾਇ!'
ਚੰਦੂ ਨਿਕਟ ਗਜੋ ਕਰਿ ਬੰਦਨ
ਬਹੁਤ ਦਰਦ ਕੀ ਬਾਤ ਜਨਾਇ।
ਸ਼ਾਹੁ ਦ੍ਰਿਸ਼ਟਿ ਇਸ ਕੀ ਦਿਸ਼ਿ ਆਈ
ਕਹਜੋ ਬਾਕ 'ਕਿਛੁ ਕਰਹੁ ਉਪਾਇ।
ਜਨਮ[1] ਕਿਤਾਬ ਨਜੂਮੀ ਸੋਧਹਿ
ਕਿਸ ਕਾਰਨ ਤੇ ਮੈਂ ਦੁਖ ਪਾਇ?'
॥੨੨॥
ਅਵਸਰ ਲਹਜੋ ਦੁਸ਼ਟ ਨੇ ਭਾਖਜੋ
'ਹਜ਼ਰਤ! ਕਹਿਬੇ ਉਚਿਤ ਨ ਬਾਤ।
ਕਹੌਂ ਕਹਾਂ ਨਿਸ ਤਸਕਰ ਲਾਗੇ
ਗਈ ਕਿਤਾਬ ਭਈ ਸੁਧਿ ਪ੍ਰਾਤ।
ਅਪਰ ਦਰਬ ਸਾਮਿੱਗ੍ਰੀ ਕੇਤਿਕ
ਭਾ ਨੁਕਸਾਨ ਆਜ ਕੀ ਰਾਤਿ।
ਬਹੁਤ ਚੋਰ ਇਸ ਦੇਸ਼ ਭਏ ਅਬਿ
ਕਿਤ ਕੋ ਗਏ ਨ ਜਾਨੇ ਜਾਤਿ' ॥੨੩॥
ਸੁਨਿ ਹਜ਼ਰਤਿ ਮਤਿ ਬਿਸਮਤ ਅਤਿਸ਼ੈ
'ਮੋਹਿ ਰਾਜ ਕਿਤ ਚੋਰ ਬਸੰਤਿ?

[1]ਕਾਲੀ ਪਿੱਠ ਵਾਲਾ ਹਿਰਨ (ਹੀਰਾ ਮ੍ਰਿੱਗ)।
[1]ਮਾਰਨ ਲਈ।
[1]ਸਾਥੀਆਂ ਨੇ।
[1]ਜਨਮ ਦੀ।

ਤ੍ਰਾਸ ਨ ਮਾਨਹਿਂ ਮੇਰੋ ਚਿਤ ਮਹਿਂ
ਮਮ ਡੇਰੇ ਕੋ ਆਇ ਲਗੰਤਿ।
ਲਵਪੁਰਿ ਕੋ ਸੂਬਾ ਨਹਿਂ ਤ੍ਰਾਸਤਿ
ਨਰ ਖੋਟਨਿ ਕੋ ਨਹੀਂ ਗਹੰਤਿ[1]। [1]ਨਹੀਂ ਫੜਾਂਵਦਾ।
ਜਯੋਂ ਕਯੋਂ ਕਰਿ ਤਸਕਰ ਕੋ ਸਾਬਤ
ਗਹਿ ਕਰਿ ਦਿਹੁ ਸਜਾਇ ਅਤਯੰਤ'
॥੨੪॥
ਹਾਥ ਬੰਦਿ ਚੰਦੂ ਕਹਿ ਨਿੰਦਕ
'ਇਕ ਅਰਜਨ ਖੱਤ੍ਰੀ ਲਖਿਯੰਤਿ।
ਕਹੈ ਸੁ -ਨਾਨਕ ਗਾਦੀ ਪਰ ਮੈਂ-
ਨਹਿਂ ਕਿਸਹੂੰ ਤੇ ਚਿਤ ਡਰਪੰਤਿ।
ਸੋ ਰਾਖਤਿ ਹੈ ਤਸਕਰ ਕੋ ਢਿਗ
ਜਹਿਂ ਕਹਿਂ ਤੇ ਧਨ ਕੋ ਚੁਰਵੰਤਿ[1]। [1]ਚੁਰਾਂਵਦਾ ਹੈ।
ਤੁਮ ਤੇ ਤਨਕ ਤ੍ਰਾਸ ਨਹਿਂ ਪਾਯਹੁ
ਡੇਰੇ ਮਹਿਂ ਤੇ ਵਸਤੁ ਕਢੰਤਿ ॥੨੫॥
ਰਾਮਦਾਸ ਪੁਰਿ[1] ਮਹਦ ਬਸਾਯੋ, [1]ਸ਼੍ਰੀ ਅੰਮ੍ਰਿਤਸਰ।
ਗੁਰੂ ਕਹਾਇ ਬਨਯੋ ਧਨਵੰਤ।
ਬਡੇ ਭ੍ਰਾਤ ਕੋ ਵਹਿਰ ਨਿਕਾਸਯੋ
ਬਲ ਛਲ ਭਾਂਤਿ ਅਨੇਕ ਕਰੰਤਿ।
ਦੇਸ਼ ਬਿਦੇਸ਼ਨਿ ਤਸਕਰ ਭੇਜਤਿ
ਨੀਕੀ ਵਸਤੁ ਨ ਕਿਤੇ ਛੁਟੰਤਿ[1]। [1]ਕਿਤੇ ਨਹੀਂ ਛੋੜਦਾ।
ਲੇਤਿ ਮੰਗਾਇ ਸਮੀਪ ਆਪਨੇ
ਬੈਠਿ ਨਰਨਿ ਮਹਿਂ ਬਚ ਗਰਬੰਤਿ[1]' [1]ਹੰਕਾਰ ਦੇ ਕਹਿੰਦਾ ਹੈ ਬਚਨ।
॥੨੬॥
ਸੁਨਤਿ ਸ਼ਾਹੁ ਬਿਸਮਯੋ ਭਾ ਤੂਸ਼ਨਿ
ਗੁਰੁ ਘਰ ਕੀ ਬਾਤਨਿ ਚਿਤਵੰਤਿ।
ਉਚਰਤਿ ਭਯੋ 'ਅਨੁਚਿਤ ਨ ਭਾਖੋ,
ਕਿਤ ਗੁਰੁ ਪਦ ਕਿਤ ਚੋਰ ਰਖੰਤਿ।
ਪੀਰਨ ਪੀਰ ਮਹਾਂ ਗੁਰ ਨਾਨਕ
ਜਿਸ ਕੀ ਬਖਸ਼ਿਸ਼ ਜਗ ਬਰੁਸੰਤਿ[1]। [1]ਜਗਤ ਵਰੁਸਾਉਂਦਾ ਹੈ।
ਬਾਬਰ ਬਡੋ ਹਮਾਰੋ ਹੋਵਾ
ਤਿਸ ਕੋ ਸਲਤਨ[1] ਦੀਨਿ ਤੁਰੰਤਿ ॥੨੭॥ [1]ਬਾਦਸ਼ਾਹੀ [ਅ: ਸਲਤਨਤ]

ਹਿੰਦੂ ਤੁਰਕਨਿ ਇਕ ਸਮ ਜਾਨਤਿ[†]
ਸ਼ਰਧਾਲੂ ਨਰ ਕਿਏ ਨਿਹਾਲ।
ਤਿਸ ਗਾਦੀ ਪਰ ਬੈਠਿ ਗੁਰੂ ਭਾ
ਪੁਨ ਕਿਮ ਲੇ ਚੋਰੀ ਕੋ ਮਾਲ।
ਅਸ ਖੋਟੀ ਮਤਿ ਕੋ ਪਰਹਰੀਆ
ਕੈਸੇ ਚੋਰ ਰਖੈ ਨਿਜ ਨਾਲ।
ਜਗਤ ਬਿਖੈ ਜਿਨ ਕੋ ਜਸ ਕਹੀਯਤਿ
ਤਿਨ ਕੋ ਕਮੀ ਨ ਦਰਬ ਬਿਸਾਲ' ॥੨੮॥
ਸੁਨਿ ਚੰਦੂ ਨੇ ਪੁਨ ਉਲਟਾਈ
'ਜਿਮ ਤੁਮ ਕਹੋ ਅਹੈ ਤਿਮ ਬਾਤ।
ਇਸ ਬਿਨ ਪ੍ਰਥਮ ਗੁਰੂ ਜੇ ਹੋਏ
ਤਿਨ ਕੋ ਜਸ ਜਗ ਮੇਂ ਅਵਦਾਤ[1]।
ਇਹ ਬਡ ਕ੍ਰੋਧੀ, ਲੋਭੀ, ਚੰਚਲ,
ਨਗਰ ਨਿਕਾਸ ਦੀਨਿ ਬਡ ਭ੍ਰਾਤ।
ਅਪਰ ਨਰਨਿ ਸੋਂ ਦ੍ਵੈਸ਼ ਕਰੰਤਾ
ਡਰਤਿ ਨ ਰਚਹਿ ਅਨਿਕ ਛਲ ਘਾਤਿ' ॥੨੯॥
ਸ਼ਾਹੁ ਕਹ੍ਯੋ 'ਪਿਤ ਅਕਬਰ ਮੇਰੋ
ਅਰਪੇ ਗ੍ਰਾਮ ਕਿਤਿਕ ਤਿਨ ਪਾਸਿ।
ਲਵਪੁਰਿ ਮਹਿਂ ਚਲਿ ਅਬਿ ਸੁਧਿ ਲੈਹੈਂ
ਖਰਚ ਬਿਸਾਲ ਜਿ ਭਯੋ ਅਵਾਸ।
ਦੇਹਿਂ ਅਪਰ ਕੁਛ ਅਰਪ ਤਿਨਹੁ ਢਿਗ
ਚੋਰੀ ਬਰਜਹਿਂ ਨੀਕ ਨ ਤਾਸ।
ਅਬਿ ਤੌਂ ਚਲੋ ਬਿਪਾਸਾ ਉਤਰਹੁ
ਪਾਰ ਕਰਹੁ ਡੇਰਾ ਨਿਸ ਬਾਸ[1]' ॥੩੦॥
ਦੋਹਰਾ:
ਦਿਢ ਨੌਕਾ ਪਰ ਸ਼ਾਹੁ ਚਢਿ, ਪਰ੍ਯੋ ਪਾਰ ਸੁਖਸੰਗ।
ਗੁਰ ਜਸੁ ਬਰਨ੍ਯੋ ਲਾਤ ਦੁਖ, ਤਤਛਿਨ ਹੋਯਹੁ ਭੰਗ ॥੩੧॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਜਹਾਂਗੀਰ ਪ੍ਰਸੰਗ' ਬਰਨਨੰ ਨਾਮ ਚਤੁਰ ਬਿੰਸਤੀ ਅੰਸੂ ॥੨੪॥

[†]ਪਾ:-ਸੋ ਪਿਖਿ।
[1]ਉੱਜਲ, ਪ੍ਰਗਟ ਹੈ।
[1]ਰਾਤ ਵੱਸਕੇ।

## ੨੫. [ਸੁਲਬੀ ਦਾ ਨਾਸ਼]

੨੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੬

ਦੋਹਰਾ:

ਸੁਲਹੀ ਭ੍ਰਾਤਾ ਪੁੱਤ੍ਰ[1] ਇਕ, ਸੁਲਬੀ ਨਾਮ ਕਹੰਤਿ।
ਚੰਦੂ ਅਰ ਪਤਿਸ਼ਾਹੁ ਕੋ, ਸਗਰੋ ਸੁਨਜੋ ਬ੍ਰਿਤੰਤ ॥੧॥

[1]ਸੁਲਹੀ ਦੇ ਭਰਾ ਦੇ ਪੁੱਤ੍ਰ।

ਨਿਸ਼ਾਨੀ ਛੰਦ:

ਉਤਰ ਪਾਰ[1] ਜਬਿ ਟਿਕੇ ਨਿਸ, ਤੰਬੂ ਮਹਿਂ ਚੰਦੂ।
ਸੁਲਬੀ ਸੁਲਹੀ ਕੇ ਚਿਤਹਿ, ਉਰ ਕਸ਼ਟ ਬਿਲੰਦੂ।
ਤਮ ਮਹਿਂ ਗਮਨਜੋ ਪਾਸ ਤਿਸ, ਬੂਝੀ ਸੁਧਿ ਸਾਰੀ।
'ਹਮਰੋ ਰਿਪੁ ਅਰਜਨ ਗੁਰੂ, ਕਜਾ ਕਰਤਿ ਉਚਾਰੀ[1]' ॥੨॥

[1]ਬਿਆਸਾ ਤੋਂ ਪਾਰ ਉਤਰਕੇ।

[1](ਉਹਨਾਂ ਬਾਬਤ) ਤੂੰ ਕੀ (ਰਾਇ) ਕਹਿੰਦਾ ਹੈਂ?

ਸੁਨਿ ਚੰਦੂ ਤਰਕਤਿ ਭਯੋ, 'ਲਾਯਕ ਬਿਨ ਹੋਏ[1]।
ਬੈਰ ਨ ਚਾਚੇ ਕੋ ਲਿਯੋ, ਪਰ ਸੁਖ ਸੋਂ ਸੋਏ।
ਮੈਂ ਉਪਾਇ ਗਹਿਬੇ ਕਰੌਂ, ਦਿਨ ਕੇਤਿਕ ਮਾਂਹੀ।
ਬਨਿ ਸਹਾਇ ਜੇ ਦੁਖ ਰਿਦੇ, ਛੋਰਹਿਂਗੇ ਨਾਂਹੀ' ॥੩॥

[1]ਤੁਸੀਂ) ਲਾਇਕ ਨਹੀਂ ਹੋ।

[1] 'ਸੁਨਿ ਦਿਵਾਨ! ਮੁਝ ਆਨ[2], ਹੈ ਸੁਧਿ ਹੁਤੀ ਨ ਤੇਰੀ।
ਹਮ ਦੋਨਹੁ ਕੋ ਮਾਰਨੇ, ਬਿਧਿ ਸੁਗਮ ਬਡੇਰੀ।
ਬਾਯੂ ਬੰਨ੍ਹੀ ਬਲੀ ਬਿਬ, ਬਨ ਬਡੋ ਬਿਨਾਸ਼ੈ[1]।
ਹੁਕਮ ਦਿਵਾਵਹੁ ਸ਼ਾਹੁ ਤੇ, ਗੁਰੁ ਜਾਉਂ ਅਵਾਸੈ[1] ॥੪॥
ਪਹੁੰਚਤਿ ਪੁਰਿ ਮੈਂ ਪਕਰਿ ਹੌਂ, ਕਾਰਾਗ੍ਰਹ ਪਾਵੌਂ।

[1]ਸੁਲਬੀ ਬੋਲਿਆ। [2]ਕਸਮ।

[1]ਹਵਾ ਤੇ ਅੱਗ ਦੋਵੇਂ ਬਲੀ (ਰਲ ਜਾਣ ਤਾਂ) ਵੱਡਾ ਬਣ ਬੀ ਨਾਸ਼ ਹੋ ਜਾਂਦਾ ਹੈ।

[1]ਜਾਵਾਂ ਗੁਰਾਂ ਦੇ ਘਰ।

ਨਿਸ ਮਹਿਂ ਏਕਲ ਕੋ ਕਰੌਂ, ਧਰ ਸਿਰ[1] ਉਤਰਾਵੌਂ।
ਇਹਾਂ ਸ਼ਾਹੁ ਲਗਿ ਬਾਤ ਕੋ, ਪਹੁੰਚਨ ਨਹਿਂ ਦੀਜੈ।
ਰਹੈਂ ਨਿਕਟ ਧਨ ਦਿਹੁ ਤਿਨਹਿ, ਅਪਨੇ ਕਰਿ ਲੀਜੈ ॥੫॥

[1]ਧੜ ਤੋਂ ਸਿਰ।

ਜੇ ਕਰਿ ਕੋ ਚਿਰਕਾਲ ਮਹਿਂ, ਸੁਧਿ ਪਹੁੰਚ ਬਤਾਵੈ।
ਕਰਿ ਫਰੇਬ ਬਹੁ ਬਿਧਿਨਿ ਕੇ, ਤਬਿ ਬਾਤ ਮਿਟਾਵੈ[1]।

[1](ਤੂੰ) ਮਿਟਾਵੀਂ।

ਇਹ ਤੇਰੇ ਗਰ[1] ਕਾਜ ਹੈ, ਮਾਰਨਿ ਗਰ ਮੇਰੇ।

[1]ਗਲ।

ਗਯੋ[1] ਨਿਸੰਸੈ ਮਾਰਿਹੌਂ, ਰਿਣ ਉਤਰ[2] ਬਡੇਰੇ ॥੬॥

[1]ਕਿਵੇਂ ਜੇ ਮੈਂ ਉੱਥੇ) ਚਲਾ ਜਾਵਾਂ ਤਾਂ। [2]ਬਦਲਾ ਉਤਰੇਗਾ।

ਮਮ ਚਾਚੀ ਬਿਧਵਾ ਭਈ, ਗਨ ਤਰਕ ਉਚਾਰੈ[1]।

[1]ਬਹੁਤੇ ਤਾਨ੍ਹੇ ਮਾਰਦੀ ਹੈ ਚਾਚੀ।

-ਜਿਸ ਹਤਿਬੇ ਹਿਤ ਪਤਿ ਗਯੋ, ਤਿਸ ਤੂੰ ਨਹਿਂ ਮਾਰੈਂ।
ਲਾਜ ਨਹੀਂ ਕਿਸ ਕਾਜ ਕੀ, ਰਿਪੁ ਸੁਖੀ ਰਹੰਤਾ।
ਬਲ ਛਲ ਕਰਿ ਜਾਦੂ ਅਧਿਕ, ਧਸਿ ਪਾਵਕ ਹੰਤਾ[1]- ॥੭॥

[1]ਅਗਨੀ ਵਿਚ ਧਸਾ ਕੇ ਮਾਰ ਦਿੱਤਾ।

ਜਤਨ ਬਨਜੋ ਨਹਿਂ ਮੋਹਿ ਤੇ, ਚਿਤਵਤਿ ਚਿਤ ਨੀਤਾ।
ਸਮਝਜੋ ਆਜ ਪ੍ਰਸੰਗ ਕੋ, ਆਯੋ ਧਰਿ ਪ੍ਰੀਤਾ।'
ਸੁਨਿ ਚੰਦੂ ਹਰਖਜੋ ਰਿਦੇ, 'ਜੇ ਇਮ ਕਰਿ ਆਵੈਂ।
ਸਦਾ ਆਫਰੀਂ[1] ਤੋਹਿ ਕੋ, ਸਭਿ ਕਸ਼ਟ ਮਿਟਾਵੈਂ ॥੮॥

[1]ਸ਼ਾਬਾਸ਼ [ਫਾ: ਆਫਰੀਨ]

ਪ੍ਰਾਤ ਸਮੀਪੀ ਰਹਹੁ ਤੁਮ, ਜਬਿ ਅਵਸਰ ਪਾਊਂ।

ਆਜ ਸਮਾਨ ਮਿਲਾਪ ਹੁਇ, ਕਹਿ ਸ਼ਾਹ ਰਿਝਾਊਂ[1]†।
ਤਬਹਿ ਪ੍ਰਸੰਗ ਚਲਾਇਹੌਂ, ਤਸਕਰਨਿ ਬਡੇਰਾ[1]।
ਕਰਹੁ ਉਗਾਹੀ ਮਦਤ ਕੋ, ਪਾਟਜੋ ਕਹੁ ਡੇਰਾ[1] ॥੯॥
ਕਿਸ ਹੂੰ ਭੇਜਜੋ ਚਹਤਿ ਹੈ[1], ਸਮੁਝਾਵਨਿ ਹੇਤੂ।
ਕਿਧੌਂ ਹਕਾਰਨ ਕੋ ਨਿਕਟ, ਤਿਸ ਪਠਹਿ ਨਿਕੇਤੂ।
ਮੈਂ ਤਬਿ ਤੇਰੋ ਨਾਮ ਲੈ, ਦੈਹੌਂ ਸਮਝਾਈ।
-ਹਜ਼ਰਤ ਜੀ! ਸੁਲਬੀ ਪਠਹੁ, ਸੁਧਿ ਲੈਹੈ ਜਾਈ ॥੧੦॥
ਸਾਚ ਕਿਧੌਂ ਹੁਇ ਕੂਰ ਇਹ, ਤਿਹ ਕੋ ਸਮੁਝਾਵੈ।
ਜਾਇ ਸੁਧਾਸਰ ਇਤਹਿ ਤੇ, ਲਵਪੁਰਿ ਕੋ ਆਵੈ।
ਕਹਜੋ ਸੁਨਹਿ ਮੇਰੋ ਜਬੈ, ਆਇਸੁ ਤਬਿ ਦੈਹੈ।
ਕਰਹੁ ਜਾਇ ਮਨ ਭਾਵਤੀ, ਨਹਿਂ ਜਿਯਤਿ ਰਹੈ ਹੈ ॥੧੧॥
ਹਮ ਸਾਮੀਪੀ ਸ਼ਾਹੁ ਕੇ, ਜੋ ਪਨਹ ਜਹਾਨਾ[1]।
ਅਸ ਸ਼ੱਤ੍ਰੂ ਜੇ ਸਧਹਿ ਨਹਿਂ[1], ਧਿਕ ਜੀਵਨ ਮਾਨਾ।
ਗਜ ਕੇ ਬਸਿ ਜਿਮ ਸਸਾ ਹੁਇ, ਸੋ ਮਰਹਿ ਨ ਮਾਰਾ।
ਤੌ ਧਿਕਾਰ ਤਿਸ ਓਜ ਕੋ, ਭਾਖਹਿ ਜਗ ਸਾਰਾ ॥੧੨॥
ਕੀਟੀ ਸਮ ਮਮ ਅੱਗ੍ਰ ਹੈ, ਨਹਿਂ ਮਾਨਹਿ ਤ੍ਰਾਸਾ।
ਕਹਾਂ ਕਰਹਿ ਹੰਕਾਰ ਕੋ, ਕਿਸ ਕੋ ਭਰਵਾਸਾ।

[1](ਜੇ) ਅੱਜ ਵਰਗਾ ਮੇਲ ਹੋਇਆ (ਬਾਦਸ਼ਾਹ ਨਾਲ) ਤਾਂ (ਗੱਲ) ਕਹਿ ਕੇ ਪਾਤਸ਼ਾਹ ਨੂੰ ਰਿਝਾਵਾਂਗਾ। †ਪਾ:-ਕਹਿ ਰਿਦੈ ਰਿਝਾਊਂ।

[1]ਬਹੁਤੇ ਚੋਰਾਂ ਦਾ।

[1]ਤੂੰ ਕਹੀਂ (ਕਿ) ਤੰਬੂ ਪਾੜਿਆ ਗਿਆ ਹੈ।

[1]ਬਾਦਸ਼ਾਹ) ਭੇਜਿਆ ਚਾਹੁੰਦਾ ਹੈ।

[1]ਜੋ ਜਹਾਨ ਦੀ ਪਨਾਹ (ਆਸਰਾ) ਹੈ। [ਫ਼ਾ: ਪਨਾਹ]

[1]ਸਿੱਧਾ ਨਾ ਹੋਵੇ।

ਕਰਯੋ ਕਲੰਕਤਿ ਮੋਹਿ ਕੋ, ਨਿੰਦਹਿ ਜਗ ਸਾਰਾ।
ਸੁਤਾ ਕੁਮਾਰੀ ਦੇਖਿ ਕੈ, ਪਰਵਾਰ ਦੁਖਾਰਾ[1] ॥੧੩॥
ਬਿਨਾ ਹਨੇ ਮਮ ਚੈਨ ਨਹਿਂ[†]' ਇਮ ਬੈਨ ਉਚਾਰੇ।
'ਅਬਿ ਨਿਸ ਮਹਿਂ ਸ਼੍ਰਮ ਪਰਹਰਹੁ, ਕਰਿ ਕਾਰ ਸਕਾਰੇ।'
ਦੋਨਹੁਂ ਦੁਰਮਤਿ ਦੁਸ਼ਟ ਬਡਿ, ਇਮ ਮਸਲਤਿ ਠਾਨੀ।
ਅਪਨੇ ਅਪਨੇ ਥਾਨ ਮਹਿਂ, ਸੁਪਤੇ ਸੁਖ ਮਾਨੀ ॥੧੪॥
ਭਈ ਪ੍ਰਾਤ ਤਬਿ ਕੂਚ ਕੋ, ਧੌਂਸੇ ਧੁੰਕਾਰੇ।
ਸੁਨਿ ਕਰਿ ਸਗਰੀ ਬਾਹਨੀ[1], ਤੂਰਨ ਭਈ ਤਜਾਰੇ।
ਗਮਨਜੋ ਪੰਥ ਬਿਹੀਰ ਗਨ, ਲਵਪੁਰਿ ਕੇ ਰਾਹੂ।
ਚਲਿ ਚੰਦੂ ਪਹੁੰਚਜੋ ਨਿਕਟ, ਜਹਿਂ ਬੈਠਜੋ ਸ਼ਾਹੂ ॥੧੫॥
'ਹਜ਼ਰਤ ਸੁਖ ਹੈ ਲਾਤ ਕੋ, ਹਮ ਦੇਹੁ ਬਤਾਈ।
ਚਿਤਵਤਿ ਪੀਰਾ ਆਪ ਕੀ, ਮੁਹਿ ਨੀਂਦ ਨ ਆਈ।
ਜਾਨਤਿ ਜਨਮ ਕਿਤਾਬ ਤੇ, ਕਿਮ ਸੰਕਟ ਹੋਵਾ।
ਸੋ ਤਸਕਰ ਹਰਿ ਲੇ ਗਏ, ਕੁਛ ਜਾਇ ਨ ਜੋਵਾ ॥੧੬॥
ਕਹਾਂ ਨਜੂਮੀ ਅਬਿ ਕਰੈਂ, ਢਿਗ ਹੈ ਨ ਕਿਤਾਬਾ।
ਸ਼ਸਤ੍ਰ ਹੀਨ ਜਿਮ ਸੂਰਮਾ, ਕਜਾ ਦੇਹਿ ਜਬਾਬਾ।'
ਜਹਾਂਗੀਰ ਸੁਨਿਕੈ ਭਨਜੋ, 'ਅਬਿ ਸੰਕਟ

[1]ਕੁਟੰਬ ਦੁਖੀਆ ਹੈ।
[†]ਪਾ:-ਮਮ ਨਹਿਂ ਬਨੈ।
[1]ਸੈਨਾ।

ਨਾਂਹੀ।
ਤਊ ਕਿਤਾਬ ਖੁਜਾਈਅਹਿ, ਇਸ ਦੇਸ਼ ਕਿ ਮਾਂਹੀ ॥੧੭॥
ਲਾਲਚ ਦਰਬ ਦਿਖਾਈਅਹਿ, ਕੋ ਖੋਜ ਬਤਾਵੈ[1]।
ਕਰਹੁ ਜਤਨ ਸਭਿ ਬਿਧਿਨਿ ਕੇ, ਜੇ ਕਰਿ ਸੋ ਪਾਵੈਂ।'
ਕਹਿ ਚੰਦੂ 'ਚਿਤ ਆਪ ਕੇ, ਐਸੇ ਬਹੁ ਚਾਹਾ।
ਸੁਲਬੀ ਕੋ ਤਾਗੀਦ ਕਰਿ, ਭੇਜਹੁ ਗੁਰ ਪਾਹਾ ॥੧੮॥
ਕਠਨ ਮ੍ਰਿਦੁਲ ਬਚ ਕਹੈਗੋ, ਸਮੁਝਾਵਹਿ ਜਾਈ।
ਲੇਹਿ ਕਿਤਾਬ ਸੁ ਤਿਨਹੁ ਤੇ, ਤਸਕਰਨਿ ਦੁਰਾਈ[1]।
ਨਹੀਂ ਸਪਾਰਸ਼ ਕੋ ਸੁਨਹਿ, ਤਿਸ ਕੋ ਡਰਪਾਵੈ।
ਬਿਨ ਡਰਪੇ ਕੋ ਦੇਤਿ ਨਹਿਂ, ਸਭਿ ਕੇ ਬਨਿ ਆਵੈ' ॥੧੯॥
ਕਰਹਿ ਦ੍ਰੋਹੁ ਸ਼ਾਹੁ ਨ ਲਖਹਿ[1], ਕਹਿ ਚੰਦੂ ਸੰਗਾ।
'ਪ੍ਰਥਮ ਬਿਨੈ ਕੇ ਬੈਨ ਕਹਿ, ਨਹਿਂ ਕਹੈ ਕੁਢੰਗਾ।
ਮਮ ਦਿਸ਼ਿ ਤੇ ਸਮੁਝਾਇ ਹੈ, ਨਹਿਂ ਚੋਰ ਰਖੀਜਹਿ।
ਜੇ ਕਰਿ ਖਰਚ ਬਿਸਾਲ ਹੈ, ਧਨ ਹਮ ਤੇ ਲੀਜੈ ॥੨੦॥
ਕਿਧੌਂ ਗ੍ਰਾਮ ਲਿਹੁ ਔਰ ਅਬਿ, ਮੰਦੀ ਤਜਿ ਚੋਰੀ।
ਹੋਤਿ ਪੀਰ ਜੀ! ਪਾਪ ਬਡ, ਕਬਿ ਕਰਹਿ ਜਿ ਥੋਰੀ।
ਬਿਨੈ ਕਰੋ ਬਹੁ ਭਾਂਤਿ ਕੀ[†] ਮ੍ਰਿਦੁ ਕਹਿ

[1]ਪਤਾ ਦੱਸੇਗਾ।

[1](ਜੋ) ਚੋਰਾਂ ਦੀ ਛੁਪਾਈ ਹੋਈ ਹੈ।

[1](ਗੁਰੂ ਜੀ ਨਾਲ ਚੰਦੂ) ਦ੍ਰੋਹ ਕਰਦਾ ਹੈ ਪਰ ਬਾਦਸ਼ਾਹ (ਇਹ ਗੱਲ) ਨਹੀਂ ਜਾਣਦਾ।

[†]ਪਾ:-ਜਗ ਸਗਰੋ ਨਿੰਦਾ ਕਰਹਿ।

ਸਮੁਝਾਓ।
ਤਸਕਰ ਰਾਖਹਿਂ ਕੈ ਨਹੀਂ, ਇਹ ਨਿਸ਼ਚਾ ਪਾਓ' ॥੨੧॥
ਸੁਨਿ ਸੁਲਬੀ ਕਰ ਜੋਰਿ ਕਹਿ, 'ਜਿਮ ਆਇਸੁ ਪਾਊਂ।
ਮਿਲਿ ਪਰਖੌਂ ਸਭਿ ਬਾਰਤਾ, ਨੀਕੇ ਸਮੁਝਾਊਂ।
ਜਿਮ ਨਿਕਸਹਿ ਚੌਰੀ ਕਰੀ, ਤਿਮ ਰਚੌਂ ਉਪਾਯਾ।
ਅਪਰ ਥਾਨ ਖੋਜੌਂ ਭਲੇ, ਦੇ ਦਰਬ ਸਵਾਯਾ[1]।
ਜਯੋਂ ਕਯੋਂ ਕਰਿ ਕੈ ਆਨਿਹੌਂ, ਧਨ ਕੈ ਦਿਉਂ ਤ੍ਰਾਸਾ।
ਬ੍ਰਿੱਛ ਹਲਾਏ ਦੇਤਿ ਫਲ, ਨਤੁ ਪੁਰਹਿ ਨ ਆਸਾ।'
ਇੱਤਯਾਦਿਕ ਕਹਿ ਚਢਿ ਚਲਯੋ, ਸੁਲਬੀ ਮਤਿ ਹੀਨਾ।
ਪ੍ਰੇਰਯੋ ਕਾਲ ਸੁ ਦੁਰਮਤੀ, ਖਲ ਉਰ ਨਹਿਂ ਚੀਨਾ ॥੨੩॥
ਜਿਮ ਅਜਗਰ ਕੇ ਮੁਖ ਪਰਹਿ, ਅੰਧਾ ਬਿਨੁ ਹੇਰੇ।
ਬਿਨ ਕਾਰਣ ਦ੍ਰੋਹੀ ਦੁਸ਼ਟ, ਕਰਿ ਕ੍ਰੋਧ ਬਡੇਰੇ।
ਕਰੈ ਵੈਰ ਨਿਰਵੈਰ ਸੋਂ, ਤਤਛਿਨ ਮ੍ਰਿਤੁ ਪਾਵੈ।
ਜਮ ਗਹਿ ਗੇਰਹਿ ਨਰਕ ਮਹਿਂ, ਦੁਖ ਤੇ ਬਿਲਲਾਵੈ ॥੨੪॥
ਗਿਰ ਸੋਂ ਸਿਰ ਮਾਰੈ ਸਬਲ[1], ਫੂਟਤਿ ਮਰਿ ਜੈ ਹੈ।
ਨਭ ਦਿਸ਼ਿ ਬਾਨ ਪ੍ਰਹਾਰਨੇ[1], ਉਲਟੋ ਤਿਸ ਘੈ ਹੈ[2]।
ਅਲਪ ਸੈਨ ਜਿਹ ਸਾਥ ਹੈ, ਹਰਖੰਤਿ ਪਯਾਨਾ।

[1]ਬਹੁਤਾ।

[1]ਜੋਰ ਨਾਲ।

[1]ਤੀਰ ਮਾਰਨ ਨਾਲ। [2]ਉਲਟ ਕੇ ਉਸੇ (ਮਾਰਨ ਵਾਲੇ) ਨੂੰ ਨਾਸ਼ ਕਰਦੇ ਹਨ।

-ਜੋ ਚਾਚੇ ਤੇ ਬਚ ਰਹ੍ਯੋ, ਮੈਂ ਕਰਿਹੌਂ ਹਾਨਾ ॥੨੫॥
ਕਹੌਂ ਕੁਟੰਬ ਮਝਾਰ ਮੈਂ, ਪੈਹੌਂ ਬਡਿਆਈ।
ਆਨਿ ਅਚਾਨਕ ਬਿਧਿ ਬਨੀ-, ਇਮ ਚਿਤਵਤਿ ਜਾਈ।
ਜਹਾਂਗੀਰ ਚੰਦੂ ਚਮੂੰ, ਲਵਪੁਰੀ ਪਯਾਨੇ।
ਤੋਪ ਰਹਿਕਲੇ ਸੰਗ ਮੈਂ, ਛੁਟਿ ਸ਼ਬਦ ਮਹਾਨੇ ॥੨੬॥
ਚੰਦੂ ਰਿਦੇ ਬਿਚਾਰਤੋ-, ਜਾਵਤਿ ਗੁਰੁ ਘਾਵੈ।
ਨਾਤਾ ਦਿਯੋ ਹਟਾਇ ਜਿਨ, ਸੋ ਅਬਿ ਫਲ ਪਾਵੈ-।
ਇਤ ਸੁਲਬੀ ਗਮਨ੍ਯੋ ਗਯੋ, ਜਬਿ ਦ੍ਵਾਦਸ਼ ਕੋਸਾ।
ਜਥੈਦਾਰ ਸੱਯਦ ਮਿਲ੍ਯੋ, ਜਿਸ ਕੇ ਮਨ ਰੋਸਾ ॥੨੭॥
ਮਿਲੇ ਸਲਾਮਾ ਲੇਕ ਸੋਂ, ਬੂਝ੍ਯੋ 'ਕਿਤ ਜਾਵੋ?'
ਪਠ੍ਯੋ ਸ਼ਾਹੁ ਕਿਸ ਕਾਮ[1] ਮੁਝ, ਪੁਨ ਲਵਪੁਰਿ ਆਵੌਂ।'
ਸੁਨਿ ਸੱਯਦ ਨੇ ਤਬਿ ਕਹ੍ਯੋ, 'ਹਮ ਤੁਝ ਢਿਗ ਆਏ।
ਸੁਲਹੀ ਕੇ ਚਾਕਰ ਹੁਤੇ, ਇਹ ਭਟ ਸਮੁਦਾਏ ॥੨੮॥
ਏਕ ਬਰਖ ਕੀ ਚਾਕਰੀ, ਇਨ ਹਾਥ ਨ ਆਈ।
ਸੋ ਤੁਝ ਤੇ ਸਭਿ ਚਹਤਿ ਹੈਂ, ਦਿਹੁ ਰਾਖਿ ਬਡਾਈ।
ਬਿਨਾ ਦਿਏ ਸੋ ਮਰਿ ਗਯੋ, ਤੂੰ ਪੁੱਤ੍ਰ ਸਮਾਨਾ।
ਇਨ ਸੁਭਟਨਿ ਕੋ ਦੀਜੀਏ, ਚਿਤ ਚਹਤਿ ਮਹਾਨਾ' ॥੨੯॥
ਸੁਨਿ ਸੁਲਬੀ ਬੋਲ੍ਯੋ ਤਬਹਿ, 'ਮੈਂ ਜਾਨਤਿ ਨਾਹੀ।

[1]ਕਿਸੇ ਕੰਮ।

ਕਬਿ ਕੀ ਦੇਨੀ ਕੈ ਨਹੀਂ, ਕੇਤਿਕ ਤਿਸ ਪਾਂਹੀ।
ਜਬਿ ਲਵਪੁਰਿ ਕੋ ਆਇ ਹੌਂ, ਨਿਰਨੇ ਕਰਿ ਲੈਹੈਂ।
ਮਿਲਿ ਚੰਦੂ ਕੇ ਸੰਗ ਹਮ, ਨਿਕਸਹਿ ਸੋ ਦੈ ਹੈਂ' ॥੩੦॥
ਸੱਯਦ ਕਹਿ 'ਕਿਮ ਇਹ ਟਿਕਹਿਂ, ਚਹਿਂ ਖਾਨ ਰੁ ਪਾਨਾ।
ਕਹੇ ਨ ਲਾਗੈਂ ਕਿਸੂ ਕੇ, ਲੈ ਹੈਂ ਇਸ ਥਾਨਾ।'
ਸੁਲਬੀ ਆਂਖ ਦਿਖਾਇ ਰਿਸ, 'ਮੈਂ ਗਮਨਤਿ ਰਾਹੂ।
ਜਾਹੁ ਪੁਕਾਰੂ ਸ਼ਾਹੁ ਢਿਗ, ਨਹਿਂ ਧਨ ਮਮ ਪਾਹੂ' ॥੩੧॥
ਸੁਨਿ ਸੱਯਦ ਬੋਲਜੋ ਤਬਹਿ, 'ਮਗ ਦੇਹਿਂ ਨ ਜਾਨਾ।
ਲੇਹਿਂ ਨੌਕਰੀ ਥਾਨ ਇਸ, ਕਿਮ ਕਰੈਂ ਪਯਾਨਾ[1]।'
ਸੁਲਬੀ ਕਹਿ ਨਿਜ ਸੈਨ ਕੋ, 'ਇਨ ਮਾਰਿ ਹਟਾਓ।
ਦੇਹੁ ਦਰਬ ਐਸੇ ਅਬਹਿ, ਬੈਠੇ ਪਛੁਤਾਓ[1]' ॥੩੨॥
ਸੱਯਦ ਕਹਿ 'ਭਟ[1]! ਸਭਿ ਸੁਨੋ, ਚਾਕਰ ਸਮ ਸਾਰੇ।
ਤੁਮ ਭੀ ਲੇਤੇ ਦਰਬ ਕੋ, ਤਿਮ ਲਖਹੁ ਹਮਾਰੇ।
ਅਪਰ ਜੰਗ ਕੋ ਕਾਜ ਨਹਿਂ, ਨਾਹਕ ਮਰਿ ਮਾਰੋ[1]।
ਰਹਹੁ ਥਾਨ ਥਿਤਿ ਆਪਨੇ, ਉਰ ਭਲੇ ਬਿਚਾਰੋ' ॥੩੩॥
ਸੁਨਿ ਜਬਾਬ ਸੈਨਾ ਦਿਯੋ, 'ਇਹ ਸੱਯਦ ਪੀਰਾ।

[1](ਤੂੰ) ਕੀਕੂੰ ਜਾਣਾ ਕਰੇਂਗਾ।
[1](ਇਹ) ਬੈਠੇ ਪਛੁਤਾਵਣ।
[1]ਹੇ ਸੂਰਮਿਓਂ!
[1]ਮਰੋ ਮਾਰੋਗੇ।

ਪੁਨਿ ਜਾਚਤਿ ਹੈ ਨੌਕਰੀ, ਦੀਜਹਿ ਧਰਿ
ਧੀਰਾ।
ਲਰਹਿਂ ਨ ਹਮ' ਸੁਲਬੀ, ਸੁਨਤਿ ਮੁਖ ਗਾਰ
ਨਿਕਾਰੀ।
ਤਬਿ ਸਯਦ ਨੇ ਤੁਰਤ ਹੀ, ਜਮਧਰ ਉਰ
ਮਾਰੀ ॥੩੪॥
ਉਦਰ ਪਾਰਿ ਕੈ ਪਾਰ ਭੀ, ਹਾਨੇ ਖਲ ਪ੍ਰਾਨਾ।
ਗਿਰਜੋ ਉਥਲ ਕੈ[1] ਪ੍ਰਿਥੀ ਪਰ, ਚਿਤ ਦੁਸ਼ਟ
ਮਹਾਨਾ।
ਲੀਨੋ ਸਭਿ ਅਸਬਾਬ ਕੋ, ਹਯ ਭੂਖਨ ਸਾਰੇ।
ਚਮੂੰ ਹਟੀ ਲਵਪੁਰੀ ਕੋ, ਮਾਰਜੋ ਸਰਦਾਰੇ
॥੩੫॥
ਉਤ ਚੰਦੂ ਚਿਤਵਤਿ ਰਹਿਤਿ-, ਹਤਿ ਕਰਿ
ਗੁਰੁ ਆਵੈ।
ਪਲਟਾ ਹੈ ਬਹੁ ਦਜੋਸ ਕੋ, ਤਿਸ ਕੋ ਅਬਿ
ਪਾਵੈਂ-।
ਤਬਿ ਲੌ ਸੰਗੀ ਆਇ ਕੇ, ਸੁਧਿ ਸਕਲ
ਸੁਨਾਈ।
'ਸੱਜਦ ਕੇ ਸੰਗ ਜਿਦਿ ਪਰਜੋ, ਮੁਖ ਗਾਰਿ
ਸੁਨਾਈ ॥੩੬॥
ਸੁਲਹੀ ਆਗੇ ਨੌਕਰੀ, ਕੀਨੀ ਧਨ ਜਾਚੇ[1]।
ਝਗਰ ਪਰੇ ਆਪਸ ਬਿਖੈ, ਦੋਨਹੁ ਰਿਸ
ਰਾਚੇ।
ਜਮਧਰ ਮਾਰੀ, ਮਰਿ ਗਯੋ, ਹਮ ਹਟਿ ਕਰਿ
ਆਏ।'
ਸੁਨਿ ਚੰਦੂ ਬਿਸਮਜੋ ਰਿਦੇ-, ਭਲ ਮਾਰਨਿ
ਧਾਏ[1]- ॥੩੭॥
ਕੇਤਿਕ ਦਿਨ ਮੈਂ ਸ਼ਾਹੁ ਲਿਖਿ, ਚੰਦੂ ਸੰਗ
ਬੂਝਾ।
'ਅਬਿ ਲੌ ਸੁਲਬੀ ਕਿਤ ਰਹਜੋ, ਕਿਸ ਕਾਜ
ਅਰੂਝਾ[1]।
ਦੋ ਤ੍ਰੈ ਦਿਨ ਮੈਂ ਆਵਨੋ, ਚਹਿਯਤਿ ਤਿਸ

[1]ਉਲਟ ਕੇ।

[1]ਨੌਕਰੀ ਕੀਤੀ ਦਾ ਧਨ ਮੰਗਿਆ।

[1]ਚੰਗਾ ਮਾਰਨ ਗਿਆ।

[1]ਫਸਿਆ।

ਕੇਰੋ।
ਕਬਿਹੂੰ ਸੁਧਿ ਆਈ ਕਿ ਨਹਿਂ, ਸਾਮੀਪੀ ਤੇਰੋ' ॥੩੮॥
ਸੁਨਿ ਚੰਦੂ ਕਹਿ 'ਸ਼ਾਹੁ ਜੀ! ਸੱਯਦ ਸੋ ਮਾਰਾ।
ਝਗਰ ਪਰੇ ਹਿਤ ਨੌਕਰੀ, ਬਡ ਗ਼ਜ਼ਬ ਗੁਜ਼ਾਰਾ।'
ਜਹਾਂਗੀਰ ਚਿਤਵੇ ਤਬਹਿ-, ਗੁਰ ਪੀਰ ਮਹਾਨਾਂ।
ਕਿਮ ਤਸਕਰ ਸੋ ਰਾਖਤੇ, ਇਨ ਝੂਠ ਬਖਾਨਾ- ॥੩੯॥
ਕਹੇ ਪੁਨਹਿ 'ਬਿਨ ਦੋਸ਼ ਪਰ, ਤੁਮ ਦੋਸ਼ ਬਖਾਨਾ।
ਕਿਮ ਪਹੁੰਚਹਿ, ਅਧਿ ਬੀਚਿ ਹੀ[1], ਮੂਰਖ ਹਤਿ ਪ੍ਰਾਨਾ।
ਮੁਝ ਮਨ ਮੈਂ ਇਮ ਸਮੁਝ ਭੀ,' ਕਹਿ ਤੂਸ਼ਨ ਹੋਯੋ।
ਰੁਖ ਲਖਿਕੈ ਪਤਿਸ਼ਾਹ ਕੋ, ਚੰਦੂ ਦੁਖ ਪੋਯੋ ॥੪੦॥
ਉਠਿ ਆਯੋ ਨਿਜ ਸਦਨ ਕੋ, ਉਰ ਝੂਰਹਿ ਭੂਰਾ।
-ਇਤੋ ਜਤਨ ਕਰਿ ਕੂਰ ਕੇ, ਨਹਿਂ ਉਤਰੇ ਪੂਰਾ।
ਤਾਤੀ ਵਾਯੂ ਨਹਿਂ ਲਗੀ, ਨਹਿਂ ਪਾਯਹੁ ਤ੍ਰਾਸਾ-।
ਮੂਰਖ ਸੰਕਟ ਕੇ ਸਹਤ, ਭਰਿ ਦੀਰਘ ਸ੍ਵਾਸਾ ॥੪੧॥

[1]ਅੱਧ ਵਿਚਾਲੇ ਹੀ।

ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਲਬੀ ਹਤਨ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥੨੫॥

## ੨੬. [ਪ੍ਰਿਥੀਆ ਪ੍ਰਲੋਕ ਗਮਨ]

੨੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੭

ਦੋਹਰਾ:
ਚਿੰਤਾ ਚਿਤ ਗ਼ਲਤਾਨ ਹ੍ਵੈ, ਚੰਦੂ ਦੁਸ਼ਟ ਬਿਲੰਦ।
ਚਾਹਤਿ ਗੁਰੁ ਅਪਕਾਰ[1] ਕੋ, ਨਿਸ ਬਾਸੁਰ ਮਤਿਮੰਦ ॥੧॥

[1]ਹਾਨੀ (ਅ) ਨਿਰਾਦਰ।

ਨਿਸ਼ਾਨੀ ਛੰਦ:
ਜਤਨ ਕਪਟ ਕੇ ਚਿਤੈ ਚਿਤ, ਬਡ ਘਾਤਿ ਬਨਾਵੈ।
-ਪੂਰਬ ਕਰੇ ਉਪਾਇ ਜੇ, ਕੋ ਪੇਸ਼ ਨ ਜਾਵੈ।
ਸ਼ਾਹੁ ਲਖਹਿ ਨਹਿਂ ਇਮ ਹਨੌਂ, ਕਰਿ ਕੈ ਚਤੁਰਾਈ।
ਕਿਮ ਬੈਠਯੋ ਘਰ ਮਹਿਂ ਮਰਹਿ, ਨਿਤ ਅਨੰਦ ਵਧਾਈ ॥੨॥
ਅਬਹਿ ਸ਼ਾਹੁ ਕੋ ਦੇਖਿ ਰੁਖ, ਹਰਖਹਿ ਜਿਸ ਕਾਲਾ।
ਮੋਹਿ ਸਾਥ ਬਾਤੈਂ ਕਰੈ, ਤਬਿ ਕਹੌਂ ਰਸਾਲਾ[1]।

[1]ਰਸਦਾਇਕ (ਵਾਕ)

ਤਸਕਰ ਰਾਖਨਿ ਦੋਸ਼ ਕੋ, ਮੈਂ ਪੁਨਹ ਜਨਾਵੌਂ।
ਅਪਰ ਘਾਤ ਨਹਿਂ[1] ਦੰਡ ਤਬਿ, ਕਹਿਕੈ ਲਗਵਾਵੌਂ- ॥੩॥

[1](ਜੇ) ਹੋਰ (ਕੋਈ) ਦਾਉ ਨਾ (ਲੱਗਾ)।

ਅਵਸਰ ਕੋ ਹੇਰਤਿ ਰਹਤਿ, ਦਿਨ ਕਿਤਿਕ ਬਿਤਾਏ।
ਨਰ ਪ੍ਰਿਥੀਏ ਕੋ ਢਿਗ ਅਯੋ, ਦੇ ਪੱਤ੍ਰ ਪਠਾਏ।
ਖੋਲਿ ਪਠੀ ਇਮ ਲਿਖਯੋ ਬਿਚ, 'ਤੂੰ ਸੁਮਤਿ ਬਡੇਰੋ।
ਕਾਰਜ ਸਭਿ ਪੂਰਨ ਕਰਹਿਂ, ਭਰਵਾਸਾ ਤੇਰੋ ॥੪॥
ਹਜ਼ਰਤ ਕੋ ਉਪਦੇਸ਼ਿ ਕੈ, ਲਵਪੁਰਿ ਮਹਿਂ

ਲਜਾਏ।
ਇਹ ਕਾਰਜ ਤੁਝ ਤੇ ਸਰਹਿ, ਨਹਿਂ ਅਪਰ ਬਨਾਏ।
ਰਿਪੁ ਹਤਿਬੇ ਕੋ ਸਮੈ ਅਬਿ, ਹੈ ਨਿਕਟ ਤੁਮਾਰੇ।
ਜੇ ਪੁਕਾਰ ਕੋ ਮਿਸਿ ਬਨਹਿ, ਮੁਝ ਲੇਹੁ ਹਕਾਰੇ ॥੫॥
ਦੋਸ ਸੰਦੋਹ ਅਰੋਪ ਕਰਿ[1], ਕਹਿ ਸ਼ਾਹੁ ਗਹੀਜੈ।
ਲਿਖੋ ਆਪਿ ਮੈਂ ਆਇ ਹੌਂ, ਮਿਲਿ ਜਤਨ ਕਰੀਜੈ।'
ਪਠਿਕੈ ਪਾਤੀ ਚਿਤਜੋ ਚਿਤ, -ਕਰਿ ਬੂਝਨਿ ਸ਼ਾਹੂ।
ਪੁਨ ਪ੍ਰਿਥੀਆ ਬੁਲਵਾਇ ਹੌਂ, ਤੂਰਨ ਨਿਜ ਪਾਹੂ- ॥੬॥
ਇਮ ਨਿਸ਼ਚੇ ਕਰਿ ਪ੍ਰਾਤ ਉਠਿ, ਮਤਿ ਮੰਦ ਚਿਤਾਰੈ।
ਗਮਨਜੋ ਹਜ਼ਰਤ ਕੇ ਨਿਕਟ, ਨਰ ਨਿਮਹਿ ਹਜ਼ਾਰੈਂ।
ਰਜਤ ਦੰਡ[1] ਗਹਿ ਅੱਗ੍ਰ ਚਲਿ, ਕੋ ਨਰਨਿ ਹਟਾਵੈ।
ਸੰਗ ਸੁਭਟ ਗਮਨਤਿ ਪਗਨਿ, ਚਹੁੰਦਿਸ਼ਿ ਮਹਿਂ ਜਾਵੈਂ ॥੭॥
ਕਿਤਿਕ ਦਾਸ ਦੌਰਤਿ ਚਲਹਿਂ, ਅਗਵਾ ਪਿਛਵਾਈ।
ਬੋਲਤਿ ਜਾਤਿ ਨਕੀਬ[1] ਜੋ, ਕੋ ਸੁਜਸੁ ਸੁਨਾਈ।
ਆਗੈ ਚਲੈਂ ਢਲੈਤ[1] ਕੁਛ, ਖਹਿ ਖੜਗ ਰੁ ਢਾਲੇ।
ਕੋ ਸਨਮਾਨਤਿ ਸੰਗ ਮੈਂ, ਕਹਿ ਬਾਕ ਰਸਾਲੇ ॥੮॥
ਮੰਗਤਿ ਜਨ ਗਨ ਬੋਲਤੇ, ਸਿਵਕਾ[1] ਪਰ

[1]ਬਹੁਤੇ ਦੋਸ਼ ਥੱਪ ਕੇ।

[1]ਚਾਂਦੀ ਦੇ ਡੰਡੇ (ਚੋਬਾਂ)।

[1]ਆਵਾਜ਼ ਦੇਣ ਵਾਲਾ। ਭੱਟ।

[1]ਸੂਰਮੇ।

[1]ਪਾਲਕੀ।

ਚਾਲਾ।
ਗਰ ਜਾਮਾ ਪਾਲੇ ਬਹੁਤ[1], ਸਿਰ ਪਾਗ ਬਿਸਾਲਾ।
ਦੁਹਦਿਸ਼ਿ ਲੇਤਿ ਸਲਾਮ ਕੋ, ਗਮਨਤਿ ਪੁਰਿ ਮਾਂਹੂ।
ਪਿਖਿ ਦਿਵਾਨ ਨਰ ਖਰੇ ਹੁਇ, ਸਨਮਾਨ ਉਮਾਹੂ[1] ॥੯॥
ਸਿੰਘ ਪੌਰ[1] ਮਹਿਂ ਬਰਜੋ ਜਬਿ, ਭਟ ਗਨ ਭੇ ਠਾਂਢੇ।
ਉਮਰਾਵਨਿ ਮਹਿਂ ਪੁਨ ਗਯੋ, ਜੇ ਧਨ ਕਰਿ ਗਾਢੇ[1]।
ਜਹਾਂਗੀਰ ਬੈਠਯੋ ਤਖਤ, ਬਹੁ ਨਮੋ ਕਰੰਤਾ।
ਨਿਜ ਦਰਜੇ ਪਰ ਤਬਿ ਥਿਰਯੋ[1], ਉਤਸਾਹੁ ਧਰੰਤਾ ॥੧੦॥
ਹਜ਼ਰਤ ਕੋ ਅਭਿਨੰਦਨੇ[1], ਕਰਿ ਕਰਿ ਚਤੁਰਾਈ।
ਕਹਤਿ ਸੁਨਾਵਤਿ ਮ੍ਰਿਦੁਲ ਬਚ, ਕੀਰਤਿ ਵਰਧਾਈ।
ਹਸਤਿ ਸ਼ਾਹੁ ਹਰਖਤਿ ਹਿਯੋ, ਸਭਿ ਸਭਾ ਸਰਾਹਯੋ।
'ਚੰਦੁ ਦਿਵਾਨ ਪੁਰਾਤਨੀ, ਰਾਵਰਿ ਚਿਤ ਚਾਹਯੋ' ॥੧੧॥
ਘਾਤ ਪਾਇ ਬੋਲਯੋ ਬਹੁਰ, 'ਸੁਨਿ ਪਨਹ ਜਹਾਨਾ!
ਬਹੁ ਦਿਨ ਬੀਤੇ ਪ੍ਰਿਥੀਏ, ਨਿਜ ਕਸ਼ਟ ਬਖਾਨਾ।
ਕਹਯੋ ਆਪਿ -ਲਵਪੁਰਿ ਚਲਹਿਂ, ਤਹਿਂ ਝਗਰ ਨਿਬੇਰੈਂ-।
ਰਹਯੋ ਪ੍ਰਤੀਖਤਿ ਛੁਧਤਿ ਜਿਮ, ਭੋਜਨ ਦਿਸ਼ਿ ਹੇਰੈ ॥੧੨॥
ਅਬਿ ਆਵਨਿ ਕੋ ਚਹਤਿ ਹੈ, ਤੁਮ ਪਾਇ ਰਜਾਈ।

[1]ਬਹੁਤੇ ਪੱਲਿਆਂ ਵਾਲਾ।
[1]ਉਤਸ਼ਾਹ ਕਰਦੇ ਹਨ।
[1]ਡੇਉਢੀ।
[1]ਤਕੜੇ।
[1]ਬੈਠ ਗਿਆ (ਚੰਦੂ)।
[1]ਨਮਸਕਾਰ ਕੀਤੀ।

ਸੁਨਹੁ ਨਿਬੇਰੋ ਨਜਾਵ ਕਹੁ, ਲਿਹੁ ਦੁਹਨਿ ਬੁਲਾਈ।
ਸ਼ਾਹਨ ਕੋ ਈਮਾਨ ਬਡ, ਨਿਤ ਨਜਾਵ ਬਿਚਾਰੈਂ।
ਜਥਾ ਜੋਗ ਰਖਿ ਪ੍ਰਜਾ ਕੋ, ਸਭਿ ਕੋ ਪ੍ਰਤਿਪਾਰੈਂ ॥੧੩॥
ਸਭਿ ਕਾਜਨਿ ਤੇ ਇਹੁ ਬਡੋ, ਨਿਤ ਝਗਰ ਚੁਕਾਵੈ।
ਤੁਮ ਸਮਾਨ ਕੋ ਨਹਿਂ ਭਯੋ, ਸੁਖਿ ਪ੍ਰਜਾ ਬਸਾਵੈ।
ਰਾਉ ਰੰਕ ਬਿਚ ਨਜਾਵ ਕੇ, ਤੁਮ ਲਖੇ ਸਮਾਨਾ[1]।
ਪ੍ਰਿਥਕ ਕਰਜੋ ਪੈ ਪਾਨਿ ਕੋ, ਕੋ ਰਖਜੋ ਨ ਛਾਨਾ[1] ॥੧੪॥
ਸ਼ਮਸ਼ ਮਨਿੰਦ ਪ੍ਰਕਾਸ਼ ਨਯ, ਤਮ ਅਨਯ ਨਸਾਏ[1]।
ਚੋਰ ਜਾਰ ਬਟਪਾਰ ਠਗ, ਤਮਚਰ ਸੁ ਛਪਾਏ।'
ਸੁਨਿ ਚੰਦੂ ਤੇ ਸ਼ਾਹੁ ਕਹਿ, 'ਗੁਰ ਢਿਗ ਨ ਪਠਾਓ।
ਕਰਹਿ ਪੁਕਾਰ ਜੁ ਪ੍ਰਿਥੀਆ, ਨਿਜ ਨਿਕਟ ਬੁਲਾਓ ॥੧੫॥
ਪ੍ਰਿਥਮ ਸੁਨੈ[2] ਨਿਰਨੈ ਕਰਹਿਂ, ਕਿਮ ਕਰਹਿ ਪੁਕਾਰੂ।
ਬਹੁਰ ਉਗਾਹ ਹਕਾਰਿ ਕਰਿ, ਤਿਨ ਸਿਖ ਜਿ ਉਦਾਰੂ।
ਸ੍ਰੀ ਗੁਰੁ ਬਹੁਰ ਬੁਲਾਇ ਹੈਂ, ਜਬਿ ਉਚਤ ਨਿਹਾਰੈਂ।
ਜਥਾ ਜੋਗ ਕਰਿਵਾਇ ਹੈਂ, ਨਹਿਂ ਪੱਖ ਸੰਭਾਰੈਂ' ॥੧੬॥
ਹਾਥ ਜੋਰਿ ਕਹਿ 'ਭਲਾ ਜੀ,' ਉਠਿ ਸ਼ਾਹੁ ਗਯੋ ਹੈ।

[1]ਜਾਣੇ ਜਾਂਦੇ ਹੋ ਇਕੋ ਜਿਹੇ।

[1]ਵੱਖੋ ਵੱਖ ਕੀਤਾ ਹੈ ਦੁੱਧ ਪਾਣੀ ਨੂੰ, ਕੋਈ ਲੁਕਾਉ ਨਹੀਂ ਰੱਖਿਆ।

[1]ਸੂਰਜ ਵਾਂਗ ਪ੍ਰਕਾਸ਼ਿਆ ਨਿਆਉਂ ਨੂੰ ਤੇ ਅੰਧੇਰਾ ਅਨਿਆਇ ਦਾ ਦੂਰ ਕੀਤਾ ਹੈ।

ਭਈ ਬ੍ਰਖਾਸਤਿ ਸਭਿ ਸਭਾ, ਮੁਦ ਚੰਦੁ ਭਯੋ ਹੈ।
ਸਦਨ ਆਇ ਤਿਸ ਚਾਰ ਕੋ, ਸਭਿ ਕਹ੍ਯੋ ਪ੍ਰਸੰਗਾ।
'ਆਨਹੁ ਪ੍ਰਿਥੀਆ ਜਾਇ ਕਰਿ, ਚਲਿ ਤੂਰਨ ਸੰਗਾ' ॥੧੭॥
ਸੁਨਿ ਕੋਠੇ ਕੋ ਨਰ ਗਯੋ, ਨਹਿਂ ਬਿਲਮ ਲਗਾਈ।
ਬੈਠ੍ਯੋ ਕਰਤਿ ਪ੍ਰਤੀਖਨਾ, ਮਿਲਿ ਸਕਲ ਸੁਨਾਈ।
'ਸਿਮਰ੍ਯੋ[1] ਹਜ਼ਰਤਿ ਨੇ ਚਲੋ, ਨਹਿਂ ਗਹਰ[2] ਲਗੀਜੈ।
ਹਰਖਤਿ ਚੰਦੂ ਨੇ ਪਠ੍ਯੋ, ਮਗ ਮਹਿਂ ਪਗ ਦੀਜੈ' ॥੧੮॥
ਸੁਨਤਿ ਹੌਸਲਾ ਉਰ ਵਧ੍ਯੋ, ਤਜਾਰੀ ਕਰਿਵਾਈ।
ਮਿਹਰਵਾਨੁ ਸੁਤ ਕੇ ਸਹਤ, ਕਰਮੋ ਢਿਗ ਆਈ।
'ਤੁਮ ਪ੍ਰਬੀਨ ਸਭਿ ਮਤਿ ਵਿਖੈ, ਕਜਾ ਕਹੌਂ ਬਨਾਈ।
ਕਰੋ ਬਾਤ ਸ਼ੁਭ ਰੀਤਿ ਕੀ, ਹੁਇ ਸਹਿਜ ਸੁਭਾਈ ॥੧੯॥
ਨਹਿਂ ਉਲਟੀ ਕਿਮ ਗਰ ਪਰਹਿ, ਪਤਿ ਰਹੈ ਨ ਜੈਸੇ।
ਚਲਹਿ ਜੀਵਕਾ ਬਹੁਤ ਅਬਿ, ਨਤੁ ਆਛੇ ਐਸੇ[1]।
ਬਾਹੁ ਪਰੈ[1] ਤੁਰਕਾਨਿ ਸੋਂ, ਕਰਹਿਂ ਨ ਸਨਮਾਨਾ।
ਹਾਂਸੀ ਕਰਹਿ ਸ਼ਰੀਕ ਗਨ, ਜੇ ਹੁਇ ਕੁਛ ਹਾਨਾ ॥੨੦॥
ਮੋਹਿ ਨ ਆਛੋ ਅਬਿ ਲਗਹਿ, ਕਿਤ ਜਾਨਿ ਤੁਮਾਰਾ।

[1]ਯਾਦ ਕੀਤਾ ਹੈ। [2]ਡੇਰੀ [ਹਿੰਦੀ, ਗਹਰ]

[1]ਨਹੀਂ ਤਾਂ (ਗੁਰਿਆਈ ਗੱਦੀ ਮਿਲੇ ਬਿਨਾ) ਐਵੇਂ ਹੀ ਚੰਗੇ ਹਾਂ।

[1]ਵਾਹ ਪਏਗਾ।

ਗੁਰੂ ਪਦਾਰਥ ਬਹੁ ਦਏ, ਭਲ ਚਲੈ ਗੁਜ਼ਾਰਾ।'
ਸੁਨਿ ਪ੍ਰਿਥੀਏ ਧੀਰਜ ਦਈ, 'ਕਿਮ ਬੋਲਤਿ ਬੈਨਾ?
ਲੇਨਿ ਸਮੋ ਗਾਦੀ ਅਬਹਿ, ਕਿਮ ਬੈਠਿਵ ਐਨਾ[1] ॥੨੧॥
ਜਿਯਤਿ ਰਹੈਂ ਰਿਪੁ ਕੋ ਹਤਹਿਂ, ਪੁਨ ਮਿਲਿ ਹੈਂ ਆਈ।
ਨਤੁ ਬੈਠੌਂ ਦਰ ਸ਼ਾਹੁ ਕੇ, ਲਿਉਂ ਕਿਮੈ ਰਿਝਾਈ।
ਮਿਹਰਵਾਨ ਮਮ ਪੁੱਤ੍ਰ ਸੁਖ, ਬਹੁ ਬਿਧਿ ਕੇ ਪਾਵੈ।
ਮੋਹਿ ਆਰਬਲ ਬਿਤ ਗਈ, ਦਿਨ ਅਲਪ ਰਹਾਵੈ' ॥੨੨॥
ਅੰਕ[1] ਲਿਯੋ ਮਿਲਿ ਪ੍ਰੇਮ ਕਰਿ, ਸੂੰਘਤਿ ਮੁਖ ਭਾਲਾ[2]।
ਸਰਬ ਰੀਤਿ ਸਮੁਝਾਇ ਕੈ, ਚਾਹਤਿ ਚਿਤ ਚਾਲਾ[1]।
ਨਿਕਸਤਿ ਸਨਮੁਖ ਛੀਂਕ ਭੀ, ਫਰਕੋ ਬਾਮੰਗਾ[1]।
ਸਮਧਾ[1] ਕੋ ਸਿਰ ਭਾਰ ਧਰਿ, ਨਰ ਮਿਲ੍ਯੋ ਕੁਢੰਗਾ[2] ॥੨੩॥
ਸੰਸੈ ਕਰਮੋ ਬਹੁ ਕਰਹਿ, ਨਹਿਂ ਸਕਹਿ ਹਟਾਈ।
ਫੁਰਤ[1] ਬਿਲੋਚਨਿ ਦਾਹਿਨੋ, ਲਖਿ ਉਰ ਦੁਖਦਾਈ।
ਨਹਿਂ ਪ੍ਰਿਥੀਆ ਕੁਛ ਮਨ ਗਿਨੈ, -ਮਮ ਪੱਖੀ ਚੰਦੂ।
ਲਵਪੁਰਿ ਚਲਿ ਕਰਿ ਹਹਿਂ ਜਤਨ, ਕਰਿ ਅਨੁਜ ਨਿਕੰਦੂ- ॥੨੪॥
ਦਾਸ ਸਿੱਖ ਗਨ ਸੰਗ ਲੈ, ਪਸ਼ਚਮ ਮੁਖ ਕੀਨਾ।

[1]ਘਰ ਕਿਵੇਂ ਬੈਠਾ ਰਹਾਂ।
[1]ਜੱਫੀ ਵਿਚ। [2]ਮੂੰਹ ਤੇ ਮੱਥਾ।
[1]ਚਲਣਾ ਚਾਹੁੰਦਾ ਹੈ ਚਿੱਤ ਵਿਚ।
[1]ਖੱਬੇ ਅੰਗ।
[1]ਲਕੜੀਆਂ। [2]ਕੋਝਾ ਜਿਹਾ।
[1]ਫੁੜਕਦੀ ਹੈ।

ਗਮਨਜੋ ਮਾਰਗ ਛਿੱਪ੍ਰ ਕਰਿ, ਤ੍ਰਿਸ਼ਨਾ ਕਿਯ ਦੀਨਾ[1]।
ਨਿਸ਼ ਬਿਸਰਾਮਹਿ ਦਿਨ ਚਲਹਿ, ਦਿਨ ਥੋਰਨਿ ਮਾਂਹੂ।
ਪਹੁੰਚਜੋ ਤਰਨ ਤਾਰਨ ਨਿਕਟ, ਬੋਲੇ ਨਰ ਪਾਹੂ[1] ॥੨੫॥

[1]ਤ੍ਰਿਸ਼ਨਾਂ ਦਾ ਦੀਨ ਕੀਤਾ ਹੋਯਾ। ਭਾਵ ਤ੍ਰਿਸ਼ਨਾਂ ਦੇ ਅਧੀਨ।
[1]ਨਾਲ ਦੇ ਆਦਮੀ।

'ਗੁਰੂ ਰਚਜੋ ਤੀਰਥ ਮਹਾਂ, ਮੱਜਨ ਕਰਿ ਲੀਜੈ।
ਚਲਿ ਡੇਰਾ ਆਗੇ ਕਰੈਂ, ਨਿਸ ਪਰੀ ਲਖੀਜੈ।
ਚਲੇ ਕੋਸ ਬਹੁ ਸ਼੍ਰਮਤਿ ਹੈਂ, ਕਰਿ ਲੇਂ ਬਿਸਰਾਮੂ।'
ਸੁਨਿ ਪ੍ਰਿਥੀਆ ਰਿਸ ਕਰਿ ਕਹੈ, ਜਿਸ ਕੋ ਮਨ ਬਾਮੂੰ[1] ॥੧੬॥

[1]ਟੇਢਾ।

'ਇਹ ਛਪੜੀ ਤੀਰਥ ਨਹੀਂ, ਫਲ ਕਹਾਂ ਨਹਾਏ।
ਨਹੀਂ ਗੁਰੂ ਕੋ ਰਚਿਤ ਥਲ, ਕਛੁ ਪੂਰ ਨ ਪਾਏ[1]।
ਤੁਰਕਨਿ ਛੀਨ ਪਚਾਵਿਅਨਿ, ਰਚਿਬੇ ਨਹਿਂ ਦੀਨੋ।
ਚਲੋ ਅਗਾਰੀ ਦੇਖੀਯਹਿ, ਤੀਰਥ ਹਮ ਕੀਨੋ ॥੧੭॥

[1]ਕੁਛ ਪੂਰੀ ਨਹੀਂ ਪਾ ਸਕਦਾ।

ਤਹਾਂ ਕਰਹਿਂ ਬਿਸਰਾਮ ਕੋ, ਸ਼੍ਰਮ ਸਭਿ ਨਿਰਵਾਰੈਂ।
ਭਲੇ ਅਸੂਦੇ[1] ਹੋਇ ਹੈਂ, ਦਿਨ ਦੁਇ ਤ੍ਰੈ ਟਾਰੈਂ।'
ਬਿਨ ਹੇਰੇ ਗੁਰੁ ਥਾਨ ਕੋ, ਚਲਿ ਜਾਤਿ ਅਗਾਰੀ।
ਜਾਇ ਪਹੂਚਜੋ ਹੇਹਰੀ[†], ਉਤਰਜੋ ਮੁਦ ਭਾਰੀ ॥੨੮॥

[1]ਸੁਖੀ [ਫਾ: ਆਸੂਦਹ]
[†]ਦੇਖੋ ਰਾ: ੩ ਅੰ: ੨੩ ਅੰਕ ੧੧ ਦੀ ਹੇਠਲੀ ਟੂਕ।

ਸਿੱਖਨਿ ਕੋ ਉਪਦੇਸ਼ਤੋ 'ਇਹ ਤੀਰਥ ਆਛੋ।
ਮੱਜਹੁ ਸ਼ਰਧਾ ਧਾਰਿ ਕਰਿ, ਪ੍ਰਾਪਤ[1] ਜੋ

[1]ਮਿਲਦਾ ਹੈ।

ਬਾਂਛੋ।
ਬਿਸਰਾਮਹੁ, ਸ਼੍ਰਮ ਪਰਹਰਹੁ, ਪੁਨ ਲਵਪੁਰਿ ਚਾਲੈਂ।'
ਖਾਨ ਪਾਨ ਕੀਨਸਿ ਪੁਨਹ, ਕਰਿ ਸ੍ਵਾਦ ਬਿਸਾਲੈ ॥੨੯॥
ਨਿਸਾ ਪਰੀ ਸੁਪਤੇ ਪੁਨਹੁ, ਉਠਿ ਪ੍ਰਾਤ ਨਹਾਏ।
ਕਰਜੋ ਕਰਾਹੁ ਬ੍ਰਤਾਇਕੈ, ਹਰਖਤਿ ਹਿਯ ਖਾਏ।
ਤੀਨ ਦਿਵਸ ਬੀਤੇ ਬਸਤਿ, ਕਹਿ ਸੰਧਯਾ ਕਾਲਾ।
'ਚਲਹਿਂ ਕਾਲਿ ਕੋ ਲਵਪੁਰੀ, ਹੁਇ ਕਾਜ ਬਿਸਾਲਾ ॥੩੦॥
ਚੰਦੂ ਕਰਹਿ ਪ੍ਰਤੀਖਨਾ, ਇਕ ਸਿਖ ਮਿਲਿ ਆਯਾ[1]।
ਅਰਜਨ ਕੋ ਮਾਰਜੋ ਚਹੈ, ਲੇ ਮੋਹਿ ਸਹਾਯਾ।
ਨਿਸਾ ਭਈ ਭੋਜਨ ਅਚਜੋ, ਦਧਿ ਸਿਖ ਨੇ ਆਨਾ।
ਸੂਖਮ ਚਾਵਰ ਸਾਦ ਸੋਂ, ਕੀਨਸਿ ਬਹੁ ਖਾਨਾ ॥੩੧॥
ਸ੍ਵਾਦਿ ਸਾਥ ਅਚਿ ਬਹੁ ਗਯੋ, ਹੁਨਿਹਾਰ[1] ਖੁਵਾਯੋ।
ਗਰ ਲੌ ਭਰਿ ਕੈ ਉਦਰ ਕੋ, ਨਿਸ ਮਹਿਂ ਸੁਪਤਾਯੋ।
ਅਰਧ ਨਿਸਾ ਬਦਹਾਜ਼ਮਾ, ਹੈਜ਼ਾ ਹੁਇ ਆਵਾ।
ਸੂਲ ਉਠਜੋ ਜਨੁ ਸੂਲ ਚੁਭਿ, ਦੁਖ ਤੇ ਬਿਕੁਲਾਵਾ ॥੩੨॥
'ਹਾਇ ਹਾਇ' ਮੁਖ ਕਰਤਿ ਹੈ, ਜਾਗੇ ਨਰ ਪਾਸੂ[1]।
ਕਹਾਂ ਜਤਨ ਕੋ ਤਬਿ ਕਰਹਿਂ, ਨਹਿਂ ਔਖਧ ਰਾਸੂ[1]।

[1]ਇਕ (ਮੇਰਾ) ਸਿੱਖ (ਚੰਦੂ ਨੂੰ) ਮਿਲਕੇ ਆਇਆ ਹੈ।

[1]ਹੋਣਹਾਰ ਨੇ।

[1]ਕੋਲ ਦੇ।

[1]ਰਾਸ ਦਵਾ = ਸਿਧ ਔਖਧੀ (ਅ) ਦਵਾ ਰਾਸ ਨਹੀਂ (ਪੈਂਦੀ)।

ਨਿਕਸਤਿ ਵਹਿਰ ਸਿਪਾਹੀ ਬ੍ਰਿੰਦ।
ਭਏ ਸੰਗ ਗਮਨੇ ਗ੍ਰਿਹ ਚੰਦੁ ॥੧੪॥
ਸ਼ਾਹੁ ਸੰਗ ਸੰਬਾਦ ਬਖਾਨਜੋ।
ਸੋ ਹਮ ਨੇ ਕੁਛ ਸੁਨਜੋ ਨ ਜਾਨਜੋ।
ਕਿਮ ਤਹਿਂ ਭਈ ਨ ਕੁਛ ਗਤਿ ਜਾਨੀ।
ਪਹੁੰਚੇ ਪੁਨ ਬਡ ਦੁਸ਼ਟ ਸਥਾਨੀ ॥੧੫॥
ਅੰਤਰਿ ਜਬਹਿ ਪ੍ਰਵੇਸ਼ਤਿ ਭਏ।
ਦ੍ਰਿਢਿ ਕਿਵਾਰ ਦੋਨਹੁੰ ਦੇ ਦਏ।
ਹਮ ਕੋ ਡਜੋਢੀ ਥਾਨ ਟਿਕਾਏ।
ਅੰਤਰਿ ਸ਼੍ਰੀ ਸਤਿਗੁਰੂ ਬਿਠਾਏ ॥੧੬॥
ਖਾਨ ਪਾਨ ਅਰੁ ਸੁਪਤਨਿ ਬਰਜੇ।
ਪੁਨ ਸਜਾਇ ਦੁਖ ਕਹਿ ਕਹਿ ਤਰਜੇ[1]। [1]ਤਾੜਨਾ ਕੀਤੀ।
-ਲਿਹੁ ਨਾਤਾ ਨਤੁ ਕਰਿਹੌਂ ਘਾਤਿ-।
ਨਹਿਂ ਸਤਿਗੁਰ ਮਾਨੀ ਤਿਸ ਬਾਤਿ ॥੧੭॥
ਤੀਨ ਦਿਵਸ ਬਡਿ ਦੀਨਿ ਸਜਾਇ।
ਹੋਤਿ ਭਈ ਸਭਿ ਗੁਰੂ ਰਜਾਇ।
ਨਾਂਹਿ ਤ ਕਜਾ ਮਾਰਨਿ ਤਿਸ ਕੇਰੋ।
ਤੁਰਕਨਿ ਰਾਜ ਪ੍ਰਤਾਪ ਬਡੇਰੋ ॥੧੮॥
ਇਕ ਸਿਖ ਨਾਸਹਿ[1] ਬਿਲਮ ਬਿਹੀਨ। [1]ਨਾਸ਼ ਕਰ ਦੇਵੇ (ਰਾਜ)।
ਕਹਿ ਸਤਿਗੁਰੁ ਸਭਿ ਬਰਜਨ ਕੀਨਿ।
ਮਾਰਿ ਖਾਇ ਬੈਠੇ ਮੁਰਝਾਏ।
ਹਮ ਹੇਰਤਿ ਗੁਰੁ ਸਹੀ ਸਜਾਏ ॥੧੯॥
ਨਿਕਸੇ ਰਾਵੀ ਕਰਨਿ ਸ਼ਨਾਨ।
ਤਟ ਪਰ ਥਿਰ ਹੁਇ ਤਜਾਗੇ ਪ੍ਰਾਨ।
ਲਵਪੁਰਿ ਸੰਗਤਿ ਮਿਲੀ ਬਿਸਾਲਾ।
ਜਲ ਪ੍ਰਵਾਹ ਕੀਨਸਿ ਤਤਕਾਲਾ ॥੨੦॥
ਦ੍ਰਿਗ ਆਗੇ ਅਸ ਕੌਤਕ ਹੋਵਾ।
ਹਮ ਸਿਖ ਨਾਮ[1] ਸਰਬ ਹੀ ਜੋਵਾ। [1]ਅਸੀਂ ਸਿਖ ਨਾਮ (ਧਰਾਕੇ)।
ਮਰੇ ਨ ਆਗੇ ਮਹਦ ਕੁਭਾਗੇ[1]। [1]ਖੋਟੇ ਭਾਗਾਂ ਵਾਲਿਆਂ ਦਾ.....।
ਰਿਦਾ ਨ ਬਿਦਰਜੋ[1] ਦੁਖ ਨਹਿਂ ਲਾਗੇ' ॥੨੧॥ [1]ਨਾ ਫਟਿਆ।
ਹਰਿ ਗੁਵਿੰਦ ਸੁਨਿ ਦੁਖਦ ਮਹਾਨਾ।

ਬਾਨੀ ਬਾਨ ਲਗੀ ਜਨੁ ਕਾਨਾ।
ਬੇਧਯੋ ਰਿਦਾ ਪੁਕਾਰਤਿ ਊਚੇ।
'ਤਜਿ ਏਕਲਿ ਪਰਲੋਕ ਪਹੂਚੇ ॥੨੨॥
ਸਗਰੀ ਸੰਗਤਿ ਕੇਰਿ ਅਲੰਬ।
ਕਰਹਿਂ ਪ੍ਰਤੀਖਨ ਦਾਸ ਕਦੰਬ[1]।' [1]ਸਾਰੇ।
ਅਲਪ ਆਰਬਲ ਗੁਰੁ ਜਬਿ ਰੋਏ।
ਕਰੀ ਪੁਕਾਰ ਊਚ ਸਭਿ ਕੋਏ ॥੨੩॥
ਬੈਠੀ ਹੁਤੀ ਗੰਗ ਚਿਤ ਸ਼ਾਂਤੀ।
ਸੁਨਤਿ ਕੂਕ ਦਲਕੀ[1] ਤਬਿ ਛਾਤੀ। [1]ਧੜਕੀ।
ਸੁਧਿ ਕੋ ਦਾਸੀ ਤੁਰਤਿ ਪਠਾਈ।
'ਗੁਰੁ ਪ੍ਰਲੋਕ ਭਾ' ਆਨਿ ਸੁਨਾਈ ॥੨੪॥
ਮਨਹੁ ਅਚਾਨਕ ਬੱਜ੍ਰ ਪ੍ਰਹਾਰਾ।
ਕੰਚਨ ਬੇਲਿ[1] ਗਿਰੀ ਇਕ ਬਾਰਾ। [1]ਸੋਨੇ ਦੀ ਵੇਲ ਵਤ। (ਅ) ਇਕ ਪ੍ਰਕਾਰ ਦੀ ਵੇਲ ਜੋ 'ਕਾਂਚਨਾਰ' ਜਾਤੀ ਵਿਚੋਂ ਹੈ। ਜਿਸ ਦੇ ਫੁਲ ਪੀਲੇ ਹੁੰਦੇ ਹਨ।
'ਹਾਇ ਹਾਇ' ਕਹਿ ਕਹਿ ਮੁਰਝਾਈ।
ਰੁਦਤਿ ਬ੍ਰਿੰਦ ਦਾਸੀਨਿ ਉਠਾਈ ॥੨੫॥
ਕੇਸ ਉਖਾਰਤਿ ਬਾਹੁ ਉਸਾਰਤਿ[1]†। [1]ਉੱਚੀਆਂ ਕਰਕੇ। †ਵੇਖੋ ਅਗਲੇ ਪੰਨੇ ਦੀ ਟੂਕ।
ਆਰਤਿ ਸ਼ੋਕ ਬਿਸਾਲ ਪੁਕਾਰਤਿ।
ਸਗਰ ਨਗਰ ਮਹਿਂ ਸੁਨਯੋ ਪ੍ਰਸੰਗ।
ਦੌਰਤਿ ਆਵਤਿ ਰੁਦਿਤਿ ਉਤੰਗ ॥੨੬॥
ਮਿਲੇ ਸਮੂਹ ਆਇ ਨਰ ਨਾਰੀ।
ਰੋਦਤਿ ਊਚੇ ਕਰਤਿ ਪੁਕਾਰੀ।
ਬਿਰਲਾਪਹਿਂ ਤਜਿ ਅੱਸ਼੍ਰਨਿ ਆਪਹਿਂ।
ਪਰਤਾਪਹਿਂ[1] ਗੁਨ ਸਿਮਰ ਕਲਾਪਹਿਂ[2] ॥੨੭॥ [1]ਬਹੁਤ ਦੁਖੀ ਹੁੰਦੇ ਹਨ। [2]ਸਾਰੇ ਬਹੁਤੇ ਗੁਣ ਯਾਦ ਕਰਕੇ।
'ਪੁੱਤ੍ਰ ਬਾਲ ਬਯ ਤਜਾਗ ਗੁਸਾਈਂ!
ਸਿਰ ਪਰ ਸ਼ੱਤ੍ਰ ਦੁਸ਼ਟ ਸਮੁਦਾਈ।
ਤੁਮ ਬਿਨ ਕੋ ਦਿਵਾਨ ਅਬਿ ਲਾਵਹਿ।
ਕਿਸਤੇ ਸਿਖ ਮਨ ਬਾਂਛਤਿ ਪਾਵਹਿਂ ॥੨੮॥
ਕਰਹਿ ਕੌਨ ਦਾਸਨਿ ਕੱਲਜਾਨ।

ਚਹੁੰ ਦਿਸ਼ਿ ਕੇ ਪਗ ਪੂਜਤਿ ਆਨਿ।
ਕੋ ਸੁਧਿ ਲੈਹੈ ਪਹੁੰਚਿ ਹਮਾਰੀ।
ਰਾਜ ਤੁਰਕ ਕੋ ਬਹੁ ਬੁਰਿਆਰੀ ॥੨੯॥
ਜਿਨਹੁਂ ਚਹਜੋ ਕਰਿਬੇ ਅੱਨਜਾਇ।
ਪਰਜੋ ਅੰਧੇਰ ਨ ਸੂਝਹਿ ਕਾਇ।
ਉਚਿਤਾਨੁਚਿਤ[1] ਬਿਚਾਰ ਨ ਕਾਈ। [1]ਯੋਗ ਅਯੋਗ।
ਗਹੇ ਬਲੀ ਨਿਬਲਨ ਕੋ ਖਾਈ ॥੩੦॥
ਕਿਤ ਗਮਨੇ ਹਮਰੇ ਰਖਵਾਰੇ।'
ਊਚੀ ਬਾਹੁ ਉਸਾਰ ਪੁਕਾਰੇ।
ਨਗਰ ਨਾਰਿ ਹੋਈ ਸਮੁਦਾਇ।
ਰੁਦਤਿ* ਸ਼ਬਦ ਕੋ ਬਿਦਤ ਉਠਾਇ ॥੩੧॥
ਸੀਸ ਕੇਸ ਬਿਥਰੇ ਸਭਿ ਕੇਰੇ।
ਸਿਮਿਰ ਪ੍ਰੇਮ ਗੁਰ ਦੁਖਤਿ ਘਨੇਰੇ।
'ਮਹਾਂ ਸ਼ਕਤਿ ਜੁਤਿ ਚਾਹਤਿ ਜੇਤੀ।
ਅੱਛਤ[1] ਸਹੀ ਬਿਪਦ ਕਿਮ ਏਤੀ ॥੩੨॥ [1](ਸ਼ਕਤੀ ਦੇ) ਹੁੰਦਿਆਂ।
ਜਰੀ ਅਜਰ ਉਰ ਧੀਰਜ ਧਾਰੀ।
ਹੁਇ ਅਸ ਛਿਮਾ ਨ ਆਨ ਮਝਾਰੀ।'
ਇੱਤਜਾਦਿਕ ਗੁਨ ਰੁਦਤਿ ਭਨੰਤੀ।
ਪੀਟਤਿ ਹਾਥਨਿ ਸੀਸ ਹਨੰਤੀ†।

†ਸ਼੍ਰੀ ਗੁਰੂ ਜੀ ਦਾ ਅਚਾਨਕ ਸਾਕਾ ਤੇ ਐਸੇ ਅਸਹ ਕਸ਼ਟਾਂ, ਖੇਦਾਂ, ਤੇ ਪੀੜਾਂ ਦਾ ਸਹਾਰਨਾ ਆਪਣੇ ਆਪ ਵਿਚ ਇਕ ਮਹਾਂ ਸ਼ੋਕਦਾਇਕ ਹੋਣੀ ਹੈ। ਓਹ ਵੀਣਾ ਦੇ ਵਜਾਵਣ ਹਾਰ ਸੰਗੀਤ ਰੂਪ ਗੁਰੂ, ਓਹ ਬਾਣੀ ਰਚਨਹਾਰ ਕਵਿਤਾ ਦੇ ਕੋਮਲ ਸਰੀਰ, ਓਹ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਪ ਕਰਤਾ ਤੇ ਦਰਬਾਰ ਸਾਹਿਬ ਜੈਸੇ ਪਵਿੱਤ੍ਰ ਮੰਦਰ ਦੇ ਰਚਨਹਾਰ ਕਲਾ ਕੌਸਲੀਏ, ਓਹ ਦਯਾ ਛਿਮਾਂ ਦੇ ਸੁਹਲ ਦਾਤੇ, ਓਹ ਪ੍ਰੇਮ ਦਾ ਅਵਤਾਰ ਕਿਨ੍ਹਾਂ ਦਯਾ ਹੀਨ ਕਠੋਰ ਕਸ਼ਟਾਂ ਦੇ ਮੂੰਹ ਆਏ, ਕੌਣ ਹੈ ਜੋ ਅੱਜ ਬੀ ਸੁਣਕੇ ਨਹੀਂ ਰੋ ਪੈਂਦਾ। ਉਸ ਵੇਲੇ ਦੇ ਪ੍ਰੇਮੀ ਨਿਜ ਪਰਿਵਾਰ ਤੇ ਸੰਗਤਾਂ ਨੂੰ ਜਿਨ੍ਹਾਂ ਨੇ ਦਰਸ਼ਨ ਕੀਤੇ, ਬਚਨ ਸੁਣੇ ਤੇ ਨਾਦ ਨਾਲ ਮਸਤ ਹੋਏ ਕਿਵੇਂ ਉਨ੍ਹਾਂ ਦੇ ਕਲੇਜੇ ਫਟੇ ਹੋਣਗੇ? ਕੌਣ ਅੰਦਾਜ਼ਾ ਕਰ ਸਕਦਾ ਹੈ?

ਪਰੰਤੂ ਗੁਰੂ ਜੀ ਸ਼੍ਰੀ ਗੁਰੂ ਹਰਿਗੋਬਿੰਦ ਜੀ ਦੀ ਮਾਤਾ ਜੀ ਨੂੰ ਦੱਸ ਗਏ, ਸਮਝਾ ਗਏ ਤੇ ਮੋਹ ਮਾਯਾ ਤੋਂ ਵਰਜਕੇ ਉੱਚਾ ਕਰ ਗਏ ਸਨ, ਉਹਨਾਂ ਦਾ ਪਿੱਟਣਾ ਆਦਿ ਜੋ ਕ੍ਰਿਯਾ ਦੱਸੀਆਂ ਹਨ ਏਹ ਕਵਿ ਜੀ ਦੇ ਕਰੁਣਾ ਰਸ ਦੇ ਨਕਸ਼ਾ ਬੰਨ੍ਹਣ ਦੇ ਅੰਗ ਪ੍ਰਤਿ ਅੰਗ ਹਨ, ਇਨ੍ਹਾਂ ਨੂੰ ਵਾਕਜਾ ਸਮਝਣਾ ਭੁੱਲ ਹੈ। ਮਾਤਾ ਜੀ ਪਤਿਬ੍ਰਤ ਧਰਮ ਦਾ ਨਮੂਨਾ ਸਨ, ਸਾਰੀ ਉਮਰ ਸੇਵਾ ਕਰਦੇ ਤੇ ਨਾਮ ਸਿਮਰਦੇ ਰਹੇ, ਅੰਤ ਸਮੇਂ ਸਤਿਗੁਰੂ ਉਨ੍ਹਾਂ ਨੂੰ ਪੂਰਨ ਗਜਾਨ ਅਰੂੜ ਕਰਕੇ ਟੁਰੇ, ਉਨ੍ਹਾਂ ਦੇ ਪ੍ਰੇਮ ਦੀ ਥਾਹ ਤੇ ਬਿਰਹੋਂ ਦਾ ਅੰਤ ਨਹੀਂ ਲਿਆ ਜਾ ਸਕਦਾ, ਪਰ ਐਸੇ ਕਰਤੱਵ ਉਨ੍ਹਾਂ ਵਿਚ ਸੰਭਵ ਨਹੀਂ ਹਨ। ਅੱਗੇ ਜਦ ਬਾਹਰੋਂ 'ਹੁਕਮ ਸਤ' ਲਈ ਸੰਗਤਾਂ ਦਾ ਆਵਨਾਂ ਲਿਖਿਆ ਹੈ। ਉਥੇ ਕਵੀ ਜੀ ਆਪ ਮਾਤਾ ਜੀ ਦੇ ਮੁਖੋਂ ਲਿਖਦੇ ਹਨ ਯਥਾ- 'ਕਰਹੁ ਨ ਸ਼ੋਕ ਸੁਨਾਵਹੁ ਬਾਨੀ':-[ਦੇਖੋ ਇਹੋ ਰਾਸ ਅੰਸੂ ੪੧ ਅੰਕ ੪] ਇਹੋ ਹੀ ਗੁਰਮਤ ਦੀ ਮ੍ਰਿਯਾਦਾ 'ਮੈਂ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ' ਇਸ ਮਹਾਂ ਵਾਕ ਵਿਚ ਪ੍ਰਗਟ ਹੈ।

ਇਮ ਅੰਤਰ ਬਡਿ ਮਾਚਯੋ ਰੌਰਾ।
ਸੁਨਤਿ ਦੂਰ ਤੇ ਆਇ ਸੁ ਦੌਰਾ[1]।
ਰੁਦਿਤ ਅਧਿਕ ਸ੍ਰੀ ਹਰਿ ਗੋਵਿੰਦ।
ਸਿਖ ਸੰਗਤਿ ਚਹੁੰਦਿਸ਼ਿ ਮਹਿਂ ਬ੍ਰਿੰਦ ॥੩੪॥

[1]ਜੋ) ਦੂਰੋਂ ਸੁਣਦਾ ਹੈ (ਉਹ) ਦੌੜਿਆ ਆਉਂਦਾ ਹੈ।

ਸਕਲ ਰੋਇ ਕਰਿ ਗੁਰੁ ਸਿਮਰੰਤੇ।
ਆਪ ਬਿਮੋਚਤਿ ਲੋਚਨ ਅਤੇ[1]।
ਵਧਯੋ ਸ਼ੋਕ ਸਭਿ ਮਹਿਂ ਤਬਿ ਐਸੇ।
ਬਾਸ ਇਹਾਂ ਕਰੁਨਾ ਰਸ[1] ਜੈਸੇ ॥੩੫॥

[1]ਜਲ (= ਅੰਝੂ) ਛੱਡਦੇ ਹਨ ਨੇਤ੍ਰਾਂ ਦੇ ਕੋਇਆਂ ਵਿਚੋਂ।

[1]ਮਾਨੋਂ ਕਰੁਨਾ ਰਸ (ਸ਼ੋਕ ਤੇ ਰੋਣ) ਏਥੇ ਆ ਵਸਿਆ ਹੈ।

'ਹਾਇ ਪਿਤਾ, ਗੁਨ ਨਿਧਿ, ਸੁਖ ਦਾਨੀ!
ਕੌਨ ਦੁਲਾਰ ਕਰਹਿ ਬਹੁ ਆਨੀ।
ਸੁਖਿ ਬੈਠਨਿ ਪਿਤ ਅੰਕ ਬਡੇਰੇ।
ਕਰਿ ਸਨੇਹ ਸਿਰ ਹਾਥ ਸੁ ਫੇਰੇ ॥੩੬॥
ਸੋ ਅਬਿ ਕਹਾਂ ਨ ਪ੍ਰਾਪਤਿ ਮੋਹੀ।
ਅੰਤਿ ਸਮੇਂ ਨਹਿਂ ਦਰਸ਼ਨ ਹੋਹੀ।
ਭੂਤ ਭਵਿੱਖਜਤਿ ਬਿਦਤਿ[1] ਬ੍ਰਿਤੰਤਾ।
ਇਮ ਕਿਸ ਰੀਤਿ ਪ੍ਰਾਨ ਕਰਿ ਅੰਤਾ? ॥੩੭॥

[1](ਦਾ) ਪ੍ਰਗਟ ਹੈ।

ਅਲਖ ਗਤੀ ਗੁਰ ਕੀ ਬਿਸਮਾਵਤਿ।
ਨਹੀਂ ਅਪਰ ਤੇ ਜਾਨੀ ਜਾਵਤਿ[†]।'
ਪੁਨ ਸ਼੍ਰੀ ਹਰਿਗੋਵਿੰਦ ਉਚਾਰੇ।
'ਨਿਕਟ ਪੰਚ, ਜਬਿ ਗੁਰੂ ਪਧਾਰੇ ॥੩੮॥
ਅੰਤ ਸਮੇਂ ਕਿਮ ਕਿਯ ਫੁਰਮਾਵਨਿ।
ਤੁਮ ਕੋ ਕੀਨਸਿ ਕਹਾਂ ਜਨਾਵਨਿ?
ਸੋ ਅਬਿ ਬਾਕਨਿ ਕਰਹੁ ਬਤਾਵਨਿ।
ਸੁਨਿ ਹਮ ਧਰਹਿਂ ਮਹਦ ਸੁਖ ਪਾਵਨਿ' ॥੩੯॥

[†]ਪਾ:-ਅਚਰਜ ਭਏ ਨਹੀਂ ਬਿਦਤਾਵਤਿ।

ਇਮ ਪ੍ਰਸੰਗ ਬੂਝਤਿ ਬਹੁ ਰੋਏ।
ਨਹੀਂ ਧੀਰ ਮਨ ਸ਼ੋਕ ਪਰੋਏ।
ਅੱਸ੍ਰ ਬਿਮੋਚਤਿ ਗਰ ਲਗਿ ਜਾਈ।
ਗਦਗਦ ਗਿਰਾ ਮਹਾਂ ਅਕੁਲਾਈ ॥੪੦॥

ਤਜੋਂ ਅਵਲੋਕਤਿ ਸੇਵਕ ਸਾਰੇ।
ਬਹੁਤ ਬਿਸੂਰਤਿ ਅੱਸ਼ੂ ਡਾਰੇ।
ਦੀਨ ਮਨੇ ਦੁਖ ਲਹਤਿ ਘਨੇਰੇ।
ਗਜ਼ਾਨੀ ਤਊ ਪ੍ਰੇਮ ਗੁਰੁ ਕੇਰੇ ॥੪੧॥
ਗੁਰ ਸਨੇਹ ਕੀ ਮਹਿਮਾ ਮਹਾਂ।
ਤਜਹਿਂ ਗਜ਼ਾਨ ਮਿਲਿ ਰੋਦਤਿ ਤਹਾਂ।
ਕੇਤਿਕ ਧਜ਼ਾਨ ਠਾਨਿ ਭੇ ਮੌਨ।
ਗੁਨ ਸਿਮਰਤਿ ਉਚਰਤਿ ਸੁਖ ਭੌਨ ॥੪੨॥
ਸਭਿ ਕੀ ਦਸ਼ਾ ਦੇਖਿ ਬ੍ਰਿਧ ਭਾਈ।
ਬ੍ਰਹਮ ਗਜ਼ਾਨ ਕੀ ਜਿਸ ਦ੍ਰਿਢਤਾਈ।
ਦੈਬੇ ਹੇਤੁ ਸਕਲ ਕੋ ਧੀਰਜ।
ਗੁਰ ਕੋ ਜਸੁ ਕਹਿਬੇ ਅਰੁ ਬੀਰਜ[1] ॥੪੩॥

ਦੋਹਰਾ:
ਬੋਲਜ਼ੋ ਚਹਤਿ ਪ੍ਰਬੋਧਬੇ[1], ਸ਼੍ਰੀ ਗੁਰ ਹਰਿਗੋਵਿੰਦ।
ਸ਼ੋਕ ਨਿਵਾਰਨਿ ਸਕਲ ਕੋ, ਬੈਠੇ ਦਾਸ ਜਿ ਬ੍ਰਿੰਦ ॥੪੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਧਾਸਰ ਸੁਧਿ ਹੋਵਨ' ਪ੍ਰਸੰਗ ਬਰਨਨੰ ਨਾਮ ਏਕ ਊਨਿ ਚੱਤ੍ਵਾਰਿੰਸਤੀ ਅੰਸੂ ॥੩੯॥

[1]ਬਲ।
[1]ਸਮਝਾਉਣ ਲਈ।

## ੪੦. [ਸ਼੍ਰੀ ਗੁਰ ਹਰਿ ਗੁਵਿੰਦ ਜੀ ਨੇ ਪ੍ਰਣ ਕੀਤਾ]

੩੯<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੧

ਦੋਹਰਾ:

ਹਰਿ ਗੁਵਿੰਦ ਅਰੁ ਬ੍ਰਿੰਦ ਸਿਖ, ਰੁਦਿਤ ਸ
ਸ਼ੋਕ ਬਿਲੰਦ।
ਦੇਖਤਿ ਭਾਖਤਿ ਬ੍ਰਿੱਧ ਤਬਿ, 'ਕੀਜਹਿ ਖੇਦ
ਨਿਕੰਦ[1] ॥੧॥

[1]ਦੁਖ ਦੂਰ ਕਰੋ।

ਚੌਪਈ:

ਸਤਿਗੁਰ ਨਹਿਂ ਸੋਚਨ ਕੇ[1] ਯੋਗ।
ਸੁਜਸੁ ਬਿਥਾਰਜੋ ਚੌਦਸ ਲੋਗ।
ਘਨ ਸਮਾਨ ਤਨਿ ਧਰਿ ਬਿਦਤਾਵੈਂ।
ਜਗ ਕਾਰਜ ਕਰਿ ਬਹੁਰ ਬਿਲਾਵੈਂ[1] ॥੨॥

[1]ਸ਼ੋਕ ਕਰਨ ਦੇ।

[1]ਲੋਪ ਹੋ ਜਾਂਦੇ ਹਨ।

ਪਰਮ ਧਾਮ ਬੈਕੁੰਠ ਸਿਧਾਰੈਂ।
ਬ੍ਰਿੰਦ ਅਨੰਦ ਬਿਲੰਦ ਬਿਹਾਰੈਂ[1]।
ਕਰਿ ਗਾਦੀ ਪਰ ਪੁੱਤਰ ਅਬਾਦੀ[1]।
ਭਏ ਸਰੂਪ ਲੀਨ ਨਿਜ ਆਦੀ[1] ॥੩॥

[1](ਵਿਚ) ਵਿਚਰਦੇ ਹਨ।

[1]ਭਾਵ, ਇਸਥਿਤਿ।

[1]ਆਪਣੇ ਮੁੱਢਲੇ (ਸਰੂਪ) ਵਿਚ।

ਜੇ ਕਾਰਜ ਕਰਿਬੇ ਕਹੁ ਆਏ।
ਨੀਕੇ ਪੂਰਨ ਕਰਿ ਸਮੁਦਾਏ।
ਕਾਨ੍ਹੇ ਸ੍ਰਾਪ ਸਾਚ ਕੇ ਹੇਤੁ।
ਸਹੀ ਸਜਾਇ ਸੁ ਚੰਦੁ ਨਿਕੇਤ ॥੪॥
ਪੂਰਨਤਾ ਦਿਖਾਇ ਬ੍ਰਹਮ ਗਜਾਨੀ।
ਜਿਨ ਕੇ ਤਨਹੰਤਾ ਬ੍ਰਿਤਿ ਹਾਨੀ।
ਨਿਜ ਸਰੂਪ ਤੇ ਫੁਰਨੋ ਆਨ।
ਉਠਨਿ ਨ ਦੀਨਸਿ ਇਕ ਰਸਵਾਨ ॥੫॥
ਜਗ ਕੀ ਬਰਤਣ ਸਹਿਜ ਸੁਭਾਇ।
ਬਿਨਾ ਜਤਨ ਜਿਮ ਹੋਤੀ ਜਾਇ।
ਭਗਤ ਕਬੀਰ ਨਾਮ ਦਿਉ ਆਦਿ।
ਭੀਰ ਪਰੀ ਕੀਨਸਿ ਪ੍ਰਭੁ ਯਾਦਿ ॥੬॥
ਕੁਛ ਤੇ ਕੁਛ ਕਰਿ ਨਰਨਿ ਦਿਖਾਈ।
ਗਜਾਨ ਊਨਤਾ ਇਹੀ ਜਨਾਈ[1]†।

[1]ਇਹ (ਉਹਨਾਂ ਨੇ) ਗਜਾਨ ਦੀ ਕਮੀ ਦਿਖਾਈ।
†ਕਬੀਰ ਆਦਿਕਾਂ ਤੋਂ ਗੁਰੂ ਜੀ ਦੀ ਅਧਿਕਤਾ ਕੈਸੀ ਸੁੰਦਰ ਦਰਸਾਈ ਹੈ।

ਸੱਤਿ ਆਤਮਾ ਜਗ ਸਭਿ ਕਾਚੋ।

ਜਿਸ ਤੇ ਉਰ ਨਿਸ਼ਚੈ ਅਸ ਸਾਚੋ ॥੭॥
ਸੋ ਨਾਨੱਤ੍ਵ[1] ਪਰ ਫੁਰਨਾ ਕਰਹਿ ਨ।
ਅਪਨ ਸਰੂਪ ਲਖਹਿ, ਅਨ ਧਰਹਿ ਨ[1]।
ਅਸ ਸ੍ਵਾਮੀ ਨਹਿਂ ਸੋਚਨਿ ਜੋਗ।
ਕ੍ਰਿਪਾ ਤਿਨਹੁ ਉਧਰੇ ਬਹੁ ਲੋਗਿ ॥੮॥
ਪੂਰਬ ਪੁੰਨਨਿ ਫਲ ਕੋ ਪਾਇ।
ਭੋਗ ਬਿਸ਼ੈ ਜਗ ਚਲੇ ਗਵਾਇ[1]।

ਭਗਤਿ ਨ, ਜੋਗ ਨ ਗ੍ਯਾਨ ਵਿਰਾਗੇ।
ਸੇ ਸੋਚਨ ਕੇ ਜੋਗ ਕੁਭਾਗੇ ॥੯॥
ਨਰ ਤਨ ਜਿਨਹੁਂ ਅਕਾਰਥ ਖੋਵਾ।
ਸੱਤਿਨਾਮ ਨਹਿਂ ਸਿਮਰਨਿ ਹੋਵਾ।
ਫਾਸੀ ਪਰੇ ਗਏ ਜਮ ਲੋਗ।
ਸੋ ਮੂਰਖ ਸੋਚਨਿ ਕੇ ਜੋਗ ॥੧੦॥
ਮਰਿ ਕਰਿ ਬਹੁ ਜੋਨੀ ਭਰਮਾਵੈਂ।
ਕਰੇ ਪਾਪ ਕੈ ਨਰਕ ਸਿਧਾਵੈਂ।
ਜਿਨ ਕਬਿਹੂੰ ਸਤਿਸੰਗ ਨ ਕਰੇ।
ਸੇ ਸੋਚਨ ਕੇ ਜੋਗ ਜਿ ਮਰੇ ॥੧੧॥
ਗੁਰ ਸ਼ਰਧਾ ਉਰ ਜਿਨ ਕੇ ਨਾਂਹਿ ਨ।
ਤ੍ਰਿਸ਼ਨਾ ਤੇ ਮਨ ਬਰਜਯੋ ਜਾਂਹਿ ਨ।
ਗੁਨ ਤਜਿ ਅਵਗੁਨ ਸੰਗ੍ਰਹਿ ਕਰੇ।
ਸੇ ਸੋਚਨਿ ਕੇ ਜੋਗ ਜਿ ਮਰੇ ॥੧੨॥
ਨਹਿਂ ਗੁਰ ਧ੍ਯਾਨ ਨ ਗੁਰ ਕੀ ਸੇਵਾ।
ਗੁਰ ਬਿਹੀਨ ਧਾਰਤਿ ਅਹੰਮੇਵਾ।
ਗੁਰ ਹਰਿ ਕੀ ਲਖਹਿ ਨ ਬਡਿਆਈ।
ਸੇ ਸੋਚਨਿ ਕੋ ਜੋਗ ਸਦਾਈ ॥੧੩॥
ਇਸ ਜਗ ਅਰੁ ਪਰਲੋਕ ਮਝਾਰੇ।
ਸਤਿਗੁਰ ਸਦਾ ਸਹਾਇ ਹਮਾਰੇ।
ਸਿਮਰਨਿ ਕਰੇ ਦਰਸ ਦੈਂ ਆਨਿ[1]।
ਸੇ ਕ੍ਯੋਂ ਸੋਚਨਿ ਜੋਗ ਮਹਾਂਨ ॥੧੪॥
ਬੰਦਨ ਕਰਹੁ, ਕਰਾਹੁ ਕਰਾਵੋ।
ਕਿਰਤਨ ਸੁਨਹੁ, ਅਨੰਦ ਉਪਾਵੋ।

[1]ਨਾਨਾਪਨ ਭਾਵ ਸੰਸਾਰ।
[1]ਦ੍ਵੈਤ ਨਹੀਂ ਧਾਰਦੇ।
[1]ਭੋਗ ਕੇ ਵਿਸ਼ਯ ਜਗ ਵਿਚ ਗਵਾਕੇ (ਆਪਣੀ ਉਮਰ) ਚਲੇ ਗਏ।
[1]ਆਕੇ ਦਰਸ਼ਨ ਦੇਂਦੇ ਹਨ।

ਸਿਮਰੇ ਨਿਤ ਹਾਜ਼ਰ ਗੁਰ ਅਹੈਂ।
ਪਰਮ ਪ੍ਰੇਮ ਮਨ ਕੋ ਸਭਿ ਲਹੈਂ[1] ॥੧੫॥
ਦ੍ਰਿਸ਼ਟਿ ਮਾਨ ਹੈਂ ਜਿਤਿਕ ਅਕਾਰ।
ਸਭਿ ਕੂਰੇ ਹੈਂ ਬਿਨਸਨਿ ਹਾਰ।
ਇਨ ਸੋਂ ਮੋਹ ਕਰਹਿ ਅੱਗਜਾਨੀ।
ਜੋ ਲਖਿਯਤਿ ਹੈ ਸੁਪਨ ਸਮਾਨੀ ॥੧੬॥
ਤੁਮ ਕੋ ਉਚਿਤ ਨ ਐਸੇ ਕਰਿਬੇ।
ਹਰਖ ਸ਼ੋਕ ਅੱਗਜਾਨੀ ਧਰਿਬੇ।
ਤਖਤ ਬੈਠਿ ਅਬਿ ਸਿੱਖ ਉਧਾਰੋ।
ਸ਼ੱਤ੍ਰੂ ਗਨ ਜੇ ਸਕਲ ਸੰਘਾਰੋ' ॥੧੭॥
ਇਮ ਸੁਨਿ ਕੈ ਬ੍ਰਿਧ ਕੇ ਬਚ ਕਾਨ।
ਸ਼੍ਰੀ ਹਰਿਗੋਬਿੰਦ ਭੇ ਸਵਧਾਨ।
ਪੰਚ ਸਿੱਖ ਕੋ ਬੂਝਨਿ ਲਾਗੇ।
'ਕਹਜੋ ਅੰਤ ਜਿਮ ਕਹੁ ਹਮ ਆਗੇ' ॥੧੮॥
ਸੁਨਤਿ ਪਿਰਾਣਾ ਕਹਿ ਮ੍ਰਿਦੁ ਬਾਨੀ।
'ਇਮ ਸ਼੍ਰੀ ਸਤਿਗੁਰੁ ਤੁਮਹਿ ਵਖਾਨੀ।
-ਹਰਿਗੁਵਿੰਦ ਸੰਗ ਜਾਇ ਮਿਲੀਜੈ।
ਹਮ ਦਿਸ਼ਿ ਤੇ ਬਹੁ ਧੀਰਜ ਦੀਜੈ ॥੧੯॥
ਕਰਹੁ ਨ ਸ਼ੋਕ ਗੁਵਿੰਦ ਗੁਨ ਗਾਵਹੁ।
ਅਪਰ ਸਕਲ ਕੋ ਕਰਹੁ ਮਿਟਾਵਹੁ।
ਸਾਯੁਧ ਹੋਹੁ ਤਖਤ ਪਰ ਰਾਜਹੁ।
ਜਥਾ ਸ਼ਕਤਿ ਸੈਨਾ ਸੰਗ ਸਾਜਹੁ ॥੨੦॥
ਪ੍ਰਥਮ ਚੰਦੁ ਤੇ ਪਲਟਾ ਲੀਜਹਿ।
ਹਤਹੁ ਕੁਮੌਤ ਮਹਾਂ ਦੁਖ ਦੀਜਹਿ[†]।
ਸ਼੍ਰੀ ਗੁਰ ਅਮਰ ਦਾਸ ਕੀ ਅੰਸ।
ਨਿਕਟ ਹਕਾਰਹੁ ਕੁਲ ਅਵਿਤੰਸ਼ ॥੨੧॥
ਪ੍ਰਥਮ ਰੀਤਿ ਕਰਿ ਲੀਜਹਿ ਟੀਕਾ।
ਸਕਲ ਬਡਿਨਿ ਸੰਗ ਕਹਿ ਬਚ ਨੀਕਾ।
ਬ੍ਰਿਧ ਆਦਿਕ ਸਿੱਖਨਿ ਸਨਮਾਨਹੁ।
ਪੂਰਾ ਗੁਰਨਿ[1] ਕੀ ਰੀਤਿ ਪ੍ਰਮਾਨਹੁ ॥੨੨॥

[1]ਸਭ ਦੇ ਮਨ ਦਾ ਅਤਿ ਪ੍ਰੇਮ ਜਾਣਦੇ ਹਨ।

[†]ਦੇਖੋ ਇਸੇ ਰਾਸ ਦੇ ਅੰਸੂ ੩੭ ਅੰਕ ੨੮ ਦੀ ਹੇਠਲੀ ਟੂਕ।

[1]ਪਹਿਲੇ ਗੁਰਾਂ ਦੀ।

ਨਈ ਰੀਤਿ ਇਕ ਰਣ ਕੀ ਕੀਜਹਿ।
ਅਪਰ ਪ੍ਰਥਮ ਸਮ ਗਤੀ ਚਲੀਜਹਿ।
ਦਾਹੁ ਦੇਹ ਨਹਿਂ ਕਰਹੁ ਹਮਾਰੀ।
ਦਿਹੁ ਪ੍ਰਵਾਹ ਇਸ ਸਲਿਤਾ ਬਾਰੀ ॥੨੩॥
ਦਰਸ਼ਨ ਹਮਰੋ ਹੈ ਦਰਿਆਉ।
ਸਿਰ ਉੱਤਰ ਦਿਸਿ ਦੱਛਨ ਪਾਉ†-।

†ਅੰਕ ੧੯ ਤੋਂ ਇਥੋਂ ਤਕ ਹੂਬਹੂ ਉਤਾਰਾ ਹੈ ਅੰਸੂ ੩੭ ਦੇ ਅੰਕ ੨੬ ਤੋਂ ੩੧ ਤਕ ਦਾ।

ਸੋਰਹ ਸਤ ਤ੍ਰੈਸਟ[1] ਗਿਨ ਸੰਮਤਿ।
ਜੇਸ਼ਠ ਸ਼ੁਦੀ ਚੌਥ ਹਰਿ ਸੰਮਤ[1] ॥੨੪॥

[1]ਭਾਵ, ੧੬੬੩।

[1]ਜੇਠ ਸ਼ੁਦੀ ਚੌਥ ਨੂੰ ਪ੍ਰਭੂ (ਦੇ ਹੁਕਮ) ਅਨੁਸਾਰ।

ਮਹਾਂ ਪਾਤਕੀ ਸ਼ੱਤ੍ਰੂ ਚੰਦੁ।
ਦਈ ਸਜ਼ਾਇ ਅਨੇਕ ਬਿਲੰਦ।
ਪਚੰ ਦਿਵਸ ਲੌ ਖਾਇ ਨ ਪੀਓ।
ਨਹੀਂ ਦੁਸ਼ਟ ਨੇ ਆਦਰ ਕੀਓ ॥੨੫॥
ਜਯੋਂ ਕਯੋਂ ਘਾਤ ਕਰਹੁ ਤਿਸ ਕੇਰਾ।
ਦੁਖ ਦੇ ਜਗ ਬਿਦਤਾਇ ਬਡੇਰਾ।
ਪਿਤਾ ਬੈਰ ਕੋ ਉਚਿਤ ਸੁ ਲੈਬਾ।
ਪੂਰਬ ਘੋਰ ਸਜਾਇਨਿ ਦੈਬਾ[1] ॥੨੬॥

[1]ਸਜ਼ਾਵਾਂ ਦੇਣੀਆਂ।

ਬਿਸ਼ਟਾ ਮਹਿਂ ਰੁਲਾਇ ਕਰਿ ਮਾਰੋ।
ਤੀਬ੍ਰ ਪੀਰ[1] ਨਰਕਨਿ ਮਹਿਂ ਡਾਰੋ।
ਕਾਲ, ਕਲਪ ਕਰਿ ਪੁਰਹ ਨ ਜਾਵਦ[1]।
ਲਹੈ ਸਜਾਇ ਨਰਕ ਕੀ ਤਾਵਦ ॥੨੭॥

[1]ਤਕੜੀ ਪੀੜ (ਦੇ ਕੇ)।

[1]ਕਲਪ ਦਾ ਸਮਾ ਪੂਰਾ ਨ ਹੋਵੇ ਜਦ ਤਕ।

ਕਰੀ ਅਵੱਗਜਾ ਕੋ ਫਲ ਭਾਰੀ।
ਤਊ ਨ ਨਿਬਟੈ[1] ਬਾਕੀ ਸਾਰੀ।'

[1]ਨਿਬੜੇਗੀ।

ਸੁਨਤਿ ਪਿਰਾਣੇ ਕੇ ਬਚ ਬ੍ਰਿੰਦ।
ਤਬਿ ਰਿਸਿ ਤੇ ਸ਼੍ਰੀ ਹਰਿਗੋਵਿੰਦ ॥੨੮॥
ਫਰਕੀ ਦੋਨੋ ਬਾਹੁ ਬਿਸਾਲਾ।
ਦ੍ਰਿਗ ਜਲ ਹੋਤਿ, ਅਧਰ ਚਲ ਚਾਲਾ[1]।

[1]ਨੇਤ੍ਰਾਂ ਵਿਚ ਜਲ ਹੋ ਗਿਆ ਤੇ ਹੋਠ ਫਰਕੇ।

ਬਦਨ ਬਿਲੋਚਨ ਲਾਲ ਕਰਾਲੇ।
ਭ੍ਰਿਕੁਟੀ ਬੰਕ ਚਾਪ ਕੀ ਢਾਲੇ[1] ॥੨੯॥

[1]ਧਨੁਖ ਦੀ ਤਰ੍ਹਾਂ।

ਸਭਿ ਕੇ ਸੁਨਤਿ ਕ੍ਰੋਧ ਕਰਿ ਬੋਲੇ।
'ਕਰਹਿਂ ਕ੍ਰਿੱਤ ਪਿਤ ਆਇਸੁ ਕੋ ਲੇ।
ਜੇ ਨਹਿਂ ਚੰਦੂ ਕੋ ਹਮ ਗਹੈਂ।

ਮੁਸ਼ਕੈ ਬੰਧੀ ਜਿ ਨਾ ਜਗ ਲਹੈਂ[1] ॥੩੦॥
ਤੌਂ ਹਮਰੇ ਸਿਰ ਦੋਸ਼ ਬਿਸਾਲੇ।
ਚਢਹੁੰ ਜਿਨਹੁ ਫਲ ਦੁਖਦ ਕਰਾਲੇ।
ਜੇ ਨਿਤ ਵਜਸ਼ਨ ਪਰੇ ਪਰਦਾਰਾ।
ਕੈ ਪਰ ਦਰਬ ਚੋਰ ਬਟਪਾਰਾ ॥੩੧॥
ਗੁਰ ਤੇ ਬੇਮੁਖ ਕੁਟਿਲ ਕੁਚਾਲੇ।
ਕੂਰੇ ਕਾਇਰ ਕੁਮਤਿ ਕਰਾਲੇ।
ਲਗਹਿ ਦੋਸ਼ ਅਸ ਪਾਪ ਉਦਾਰਾ[1]।
ਜੇ ਨ ਕਰੌਂ ਚੰਦੂ ਮੁਖ ਕਾਰਾ ॥੩੨॥
ਮਿੱਤ੍ਰਨਿ ਦ੍ਰੋਹ ਅਕਾਰਣ ਦ੍ਰੋਹੀ[1]।
ਅਪਨਿ ਭਰੋਸੋ ਦੇ ਕਰਿ ਧ੍ਰੋਹੀ[1]।
ਪਰ ਸੰਪਤਿ ਕੋ ਦੇਖਤਿ ਜਰਨਾ[1]।
ਪਰ ਜਸੁ ਸੁਨਤਿ ਰਿਦੈ ਨਹਿਂ ਜਰਨਾ ॥੩੩॥
ਗੁਰ ਨਿੰਦਕ, ਲੋਲਪ[1] ਕੁਲ ਘਾਤੀ।
ਮਾਤ ਪਿਤਾ ਦੁਖਦਾਯਕ ਛਾਤੀ।
ਇਨ ਅਘ ਫਲ ਤੌਂ ਹਮ ਹੀ ਪਾਵੈਂ।
ਜੇ ਨ ਚੰਦੁ ਸਿਰ ਪਨਹਿ[1] ਲਗਾਵੈਂ' ॥੩੪॥
ਇੱਤਜਾਦਿਕ ਕਹਿ ਸਭਾ ਮਝਾਰੀ।
ਪਿਤ ਪਲਟਾ ਲੈਬੇ ਇਛ ਧਾਰੀ[†]।
ਉਠ ਪੁਨ ਸੁਧਾ ਸਰੋਵਰ ਗਏ।
ਮੱਜਨ ਕਰਿ ਤਿਲਾਂਜੁਲੀ[†] ਦਏ ॥੩੫॥
ਲੌਕਿਕ ਬੈਦਕ ਜਿਤਿਕ ਬਤਾਈ।
ਪਿਤਾ ਹੇਤੁ ਸਭਿ ਕਰੀ ਗੁਸਾਈਂ।
ਹਟਿ ਕਰਿ[†] ਚਲਿ ਨਿਕੇਤ ਕਹੁ ਆਏ।
ਮਾਤ ਗੰਗ ਜਹਿਂ ਸ਼ੋਕ ਵਧਾਏ ॥੩੬॥

[1]ਜੇ ਮੁਸ਼ਕਾਂ ਬੰਨ੍ਹੀਆਂ ਹੋਈਆਂ ਸੰਸਾਰ ਨਾ ਦੇਖੇ ਤਾਂ।

[1]ਐਸੇ ਭਾਰੀ ਪਾਪਾਂ ਦਾ ਦੋਸ਼ ਲੱਗੇ ਸਾਨੂੰ।

[1]ਮਿੱਤ੍ਰ ਨਾਲ ਧੋਖਾ ਕਰਨ ਵਾਲਾ, ਤੇ ਬਿਨਾਂ ਸਬੱਬ ਤੋਂ ਧੋਖਾ ਦੇਣ ਵਾਲਾ।

[1]ਤੇ ਭਰੋਸਾ ਦੇਕੇ ਧੋਖਾ ਕਰਨ ਵਾਲਾ।

[1]ਪਰਾਏ ਪਦਾਰਥਾਂ ਨੂੰ ਦੇਖ ਕੇ ਸੜਨ ਵਾਲਾ।

[1]ਲੋਭੀ।

[1]ਜੁੱਤੀ।

[†]ਰੌਦ੍ਰ ਰਸ ਦਾ ਕਮਾਲ ਕਵਿ ਜੀ ਨੇ ਬੱਧਾ ਹੈ। ਦੇਖੋ ਇਸੇ ਰਾਸ ਦੇ ਅੰਸੂ ੪੨ ਅੰਕ ੧੨ ਦੀ ਹੇਠਲੀ ਟੂਕ।

[†]ਐਸੇ ਵਾਕ ਅਸੀਂ ਦੱਸ ਆਏ ਹਾਂ ਕਈ ਥਾਈਂ ਕਿ ਕਵੀ ਜੀ ਆਪ ਖੰਡਨ ਕਰਦੇ ਹਨ, ਕਿ ਗੁਰੂ ਘਰ ਵਿਚ ਸਿਵਾ ਅਰਦਾਸ ਦੇ ਕੋਈ ਹੋਰ ਮਿਰਯਾਦਾ ਨਹੀਂ ਸੀ। ਦੇਖੋ ਪਿਛੇ ਰਾਸ ੨ ਅੰਸੂ ੨੪ ਅੰਕ ੪੧ ਦੀ ਹੇਠਲੀ ਟੂਕ ਤੇ ਦੇਖੋ ਅਗਲੇ ਅੰਸੂ ਦੇ ਅੰਕ ੧੨ ਤੋਂ ੨੨ ਤਕ ਤੇ ਹੇਠਲੀ ਟੂਕ ਅੰਕ ੧੩ ਦੀ।

[†]ਪਾਠਾਂਤ੍ਰ:-ਹੁਇ ਕਰ।

ਕਹਿਤ ਗੁਰੂ ਕੇ ਬਸਤ੍ਰਨਿ ਸੰਗ।
ਕਰੌਂ ਦਾਹ ਮੈਂ ਅਪਨੇ ਸੰਗ।
ਪਤਿ ਕੇ ਸੰਗ ਜਰਨਿ ਇਕ ਬਾਰੀ।
ਪਤਿ ਬਿਨ ਜਰਤਿ ਸਦਾ ਦੁਖ ਕਾਰੀ[1]' ॥੩੭॥

[1]ਪਤਿ ਦੇ ਨਾਲ ਸੜਨਾ ਤਾਂ ਇਕ ਵਾਰ (ਸੜਨਾ ਹੈ) ਪਰ ਪਤੀ ਤੋਂ ਬਿਨਾਂ (ਭਾਵ ਉਸ ਦੇ ਵਿਯੋਗ ਵਿਚ) ਸਦਾ ਦਾ ਸੜਨਾ (ਵਧੇਰੇ) ਦੁਖਦਾਈ ਹੈ।

ਸੁਨਿ ਸ਼੍ਰੀ ਹਰਿਗੋਵਿੰਦ ਦੁਖਾਰੀ।
ਪਠ੍ਯੋ ਬ੍ਰਿਧ 'ਦਿਹੁ ਧੀਰਜ ਭਾਰੀ।'
ਪਰਦੇ ਅੰਦਰਿ ਮਾਤ ਬਿਠਾਇ।
ਕਹ੍ਯੋ ਬਾਕ 'ਦਿਹੁ ਸ਼ੋਕ ਮਿਟਾਇ ॥੩੮॥
ਸ਼੍ਰੀ ਸਤਿਗੁਰ ਜੋ ਆਇਸੁ ਕਰੀ।
ਹਮ ਤੁਮ ਕੌ ਚਹਿਯਤਿ ਸੋ ਧਰੀ।
ਹਰਿਗੁਬਿੰਦ ਅਰੁ ਨੁਖਾ ਤੁਮਾਰੀ।
ਅਲਪ ਆਰਬਲ ਲੇਹੁ ਬਿਚਾਰੀ ॥੩੯॥
ਸ਼੍ਰੀ ਗੁਰ ਪਾਛੇ ਸਿੱਖ ਕਦੰਬ।
ਸਭਿਹਿਨਿ ਕੇ ਤੁਮ ਅਹੋ ਅਲੰਬ।
ਜਹਿਂ ਸਿਮਰੇ ਤਹਿਂ ਹਾਜ਼ਰ ਗੁਰ ਹੈਂ।
ਤਿਨਿ ਹਿਤ ਸ਼ੋਕ ਸੋਚ ਕਸਾ ਧਰਿ ਹੈਂ ॥੪੦॥
ਤੁਮ ਬਿਨ ਸਭਿ ਕੀ ਗਤਿ ਹੈ ਕੌਨ।
ਗੁਰੁ ਤੁਮ ਤਜੇ ਆਸਰਾ ਭੌਨ[1]।

[1]ਗੁਰੂ ਜੀ ਨੇ ਤੁਹਾਨੂੰ ਹੀ ਘਰ ਦਾ ਆਸਰਾ ਛੱਡਿਆ ਹੈ।

ਅੰਤ ਸਮੇਂ ਗੁਰੁ ਆਇਸੁ ਕਹੀ।
-ਹਮ ਹਿਤ ਸ਼ੋਕ ਕਰਿਹੁ ਕੋ ਨਹੀਂ ॥੪੧॥
ਹਰਿਗੁਬਿੰਦ ਕੋ ਤਖਤ ਬਿਠਾਵੋ।
ਮੰਗਲ ਅਨਿਕ ਪ੍ਰਕਾਰ ਕਰਾਵੋ-।
ਗੁਰੁ ਆਇਸੁ ਤੇ ਕਾਰਜ ਏਹੂ।
ਤੁਮ ਬਸਿ[1] ਕਰਨਿ ਉਚਿਤ ਲਖਿ ਲੇਹੂ ॥੪੨॥

[1]ਤੁਹਾਡੇ ਅਧੀਨ।

ਗੁਰ ਪਤਿ ਕੀ ਮਰਜ਼ੀ ਬਿਨ ਜਰਨੋ।
ਨਹੀਂ ਆਪ ਕੇ ਲਾਯਕ ਬਰਨੋ।
ਸਿਮਰੋ ਨਿਸ ਦਿਨ ਠਾਨਹੁ ਧਯਾਨ।
ਮਿਲਹੁ ਜਾਇ ਪਤਿ ਪ੍ਰਾਨ ਨਿਦਾਨ[1] ॥੪੩॥

[1]ਪ੍ਰਾਣਾਂ ਦੇ ਅੰਤ ਹੋਇਆਂ।

ਸਮਝਿ ਪਿਖਹੁ ਨਹਿਂ ਬਹੁਰ ਕਹੀਜੈ।
ਸ਼ੋਕ ਸੰਤਾਪ ਤਜਾਗ ਸਭਿ ਦੀਜੈ।
ਸੁਨਿ ਬ੍ਰਿਧ ਕੇ ਬਚ ਸਜਾਨੇ ਗੰਗਾ।
ਮਾਨੇ ਸਿਰ ਧਰਿ ਜਾਨੇ ਚੰਗਾ[†] ॥੪੪॥

[†]ਮਾਤਾ ਜੀ ਪਤਿਬ੍ਰਤ, ਨਾਮੀ ਤੇ ਗੁਰਬਾਣੀ ਦੇ ਗਜਾਤਾ ਸੇ, ਉਨ੍ਹਾਂ ਨੂੰ ਪਤਾ ਸੀ 'ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥ ' ਉਹਨਾਂ ਨੂੰ ਸਤੀ ਹੋਣ ਦਾ ਸੰਕਲਪ ਗੁਜ਼ਰਨਾ ਸੰਭਵ ਹੀ ਨਹੀਂ।

ਨਹਿਂ ਅਪਰਨਿ ਸਮ ਮੋ ਕਹੁ ਚਹੀਯਹਿ।
ਰੋਦਨਿ ਸ਼ੋਕ ਮੋਹ ਤੇ ਪੱਯਹਿ[1]।
ਮੈਂ ਜਗ ਗੁਰ ਘਰਨੀ ਅਕਲੇਸ਼[1]।
ਜਿਨ ਤੇ ਲੇਂ ਉਪਦੇਸ਼ ਅਸ਼ੇਸ਼- ॥੪੫॥
ਅਸ ਮਨ ਜਾਨਿ ਧੀਰ ਕੋ ਧਰਿ ਕੈ।
ਕਰੀ ਜਿਤਿਕ ਜਗ ਰੀਤਿ ਬਿਚਰਿਕੈ।
ਸੋ ਅਹਿਨਿਸ ਬੀਤਯੋ ਬਿਨ ਖਾਨੇ।
ਗੁਰ ਕੇ ਗੁਨ, ਅਘ ਚੰਦੁ ਬਖਾਨੇ ॥੪੬॥
ਉਚਿਤ ਜੁ ਮਹਾਂ ਸ਼ੱਤ੍ਰੁਤਾ ਕਰਿਬੇ[1]।
ਕਹਤਿ ਚਹਿਤ ਤਿਸ ਪ੍ਰਾਨਨਿ ਹਰਿਬੇ।
ਸਭਿ ਸੰਗਤਿ ਗਨ ਗਾਰ ਨਿਕਾਰੈਂ।
'ਪਾਪ ਆਤਮਾ ਨਰਕ ਸਿਧਾਰੈ' ॥੪੭॥

[1]ਰੋਣਾਂ ਤੇ ਸ਼ੋਕ ਮੋਹ ਕਰਕੇ ਪਾਈਦਾ ਹੈ।

[1]ਕਲੇਸ਼ ਰਹਿਤ।

[1]ਭਾਰੀ ਵੈਰ ਕਰਨੇ ਦੇ ਜੋ ਜੋਗ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ੍ਰੀ ਹਰਿਗੋਬਿੰਦ ਪ੍ਰਣ ਕਰਣ' ਪ੍ਰਸੰਗ ਬਰਨਨੰ ਨਾਮ ਚੱਤ੍ਵਾਰਿੰਸਤੀ ਅੰਸੂ ॥੪੦॥

## ੪੧. [ਦਸਤਾਰ ਬੰਦੀ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:
ਸੁਧਿ ਖਡੂਰ ਪਹੁੰਚਾਇਕੈ, ਪੁਨ ਪਠਿ ਗੋਇੰਦਵਾਲ।
ਮਉ ਡੱਲੇ ਸੁਨਿ ਕਰਿ ਅਏ, ਧਾਰਤਿ ਸ਼ੋਕ ਬਿਸਾਲ ॥੧॥
ਚੌਪਈ:
ਨਰ ਨਾਰੀ ਚਢਿ ਚਢਿ ਅਸੁਵਾਰੀ।
ਆਇ ਸੁਧਾਸਰਿ ਕੇਰਿ ਮਝਾਰੀ।
ਰੋਦਤਿ ਪਹੁੰਚਹਿਂ ਕੂਕ ਪੁਕਾਰੈਂ।
ਦੋਨਹੁ ਹਾਥ ਸੀਸ ਪਰ ਮਾਰੈਂ ॥੨॥
ਇਮ ਬਿਰਲਾਪਤਿ ਆਵਤਿ ਨਾਰੀ।
ਪ੍ਰਵਿਸ਼ੈ ਗੰਗਾ ਸਦਨ ਮਝਾਰੀ।
ਸ਼੍ਰੀ ਅਰਜਨ ਕੇ ਗੁਨ ਬਹੁ ਕਹੈਂ।
ਕਮਲ ਬਿਲੋਚਨ ਤੇ ਜਲ ਬਹੈ ॥੩॥
ਸਭਿਹਿਨਿ ਕੋ ਸਨਮਾਨ ਮਹਾਨ।
ਪ੍ਰਥਮ ਰਾਖਿ[1] ਪੁਨ ਕਰਹਿ ਬਖਾਨ।
ਸ਼੍ਰੀ ਗੰਗਾ ਸ਼ੁਭ ਮਤਿ ਮਹਿਂ ਸਜਾਨੀ।
'ਕਰਹੁ ਨ ਸ਼ੋਕ ਸੁਨਾਵਹੁ ਬਾਨੀ ॥੪॥
ਜਗ ਗੁਰ ਕੀ ਆਗਜਾ ਜਿਮ ਹੋਇ।
ਕੈਸੇ ਕਰਹਿਂ ਉਲੰਘਨਿ ਸੋਇ।
ਅਪਰ ਨਰਨਿ ਸਮ ਤਿਨ ਤਨ ਨਾਂਹੀ।
ਸਦਾ ਸੁਛੰਦ ਆਇਂ ਜਗ ਮਾਹੀ ॥੫॥
ਕਰਿ ਕਾਰਜ ਨਿਜ ਸਦਨ ਸਿਧਾਵੈਂ।
ਪਰ ਬਸਿ ਹੋਇ ਨ ਆਇ ਨ ਜਾਵੈਂ[1]।
ਦੁੰਦ ਲੋਕ ਆਨੰਦ ਬਿਲੰਦੈਂ।
ਸਦਾ ਮੁਕੰਦ ਦਾਸ ਨਿਜ ਬ੍ਰਿੰਦੈ ॥੬॥
ਸੁਜਸੁ ਬਿਥਾਰਿ ਚੰਦ ਮਾਨਿੰਦੈਂ।
ਜਨੁ ਸੁਖਕੰਦ ਸੁ ਪਦ ਅਰਬਿੰਦੈ[1]।
ਚੰਦੁ ਪਾਤਕੀ ਸਿਰ ਦੇ ਦੋਸ਼।
ਗਏ ਬਿਕੁੰਠ ਪਰਮ ਸੰਤੋਸ਼' ॥੭॥

[1]ਪਹਿਲੇ (ਸਤਿਕਾਰ) ਰੱਖਕੇ।

[1]ਪਰਾਏ ਵਸ ਹੋਕੇ ਨਾ ਆਉਂਦੇ ਹਨ ਨਾ ਜਾਂਦੇ ਹਨ।

[1](ਜਿਨ੍ਹਾਂ ਦੇ) ਚਰਣ ਕਮਲ ਦਾਸਾਂ ਨੂੰ ਸੁਖਕੰਦ ਹਨ।

ਭੱਲਜਨਿ ਤੇਹਣ ਕੁਲ ਕੀ ਦਾਰਾ।
ਸੁਨਿ ਸੁਨਿ ਸਭਿਹਿਨਿ ਸੁਜਸ ਉਚਾਰਾ।
ਮਉ ਡੱਲੇ ਕੀ ਜੇਤਿਕ ਨਾਰੀ।
ਤਿਨ ਸਨ[1] ਜਗਤ ਰੀਤਿ ਕਰਿ ਸਾਰੀ ॥੮॥
ਸਿਖ ਸਗਤਿ ਚਹੁ ਦਿਸ਼ਿਨਿ ਬਿਸਾਲੇ।
ਨਿਤਪ੍ਰਤਿ ਆਇ ਸੁਧਾਸਰ ਚਾਲੇ।
ਜਤੋਂ ਜਤੋਂ ਦੇਸ਼ਨਿ ਮਹਿਂ ਸੁਧਿ ਜਾਵੈ।
ਸਹਤ ਮਸੰਦਨਿ ਸੰਗਤਿ ਆਵੈ ॥੯॥
ਲੋਕ ਹਜ਼ਾਰਹੁ ਨਿਤ ਪਹੁਚੰਤੇ।
ਮਿਲਿ ਗੁਰ ਸਿਖਨਿ ਸ਼ੋਕ ਧਰੰਤੇ।
ਸ਼੍ਰੀ ਹਰਿ ਗੋਵਿੰਦ ਚੰਦ ਹਮੇਸ਼ੈਂ।
ਬੈਠਹਿਂ ਲਾਇ ਦਿਵਾਨ ਅਸ਼ੇਸ਼ੈਂ ॥੧੦॥
ਫਰਸ਼ ਬਿਸਾਲ ਪ੍ਰਥਮ ਕਰਿਵਾਵੈਂ।
ਆਇ ਆਇ ਤਹਿਂ ਬੈਠਤਿ ਜਾਵੈਂ।
ਦੇਗ ਅਤੋਟ ਹੋਤਿ ਦਿਨ ਸਾਰੇ।
ਜਬਿ ਕੋ ਚਾਹਹਿ ਕਰਹਿ ਅਹਾਰੇ ॥੧੧॥
ਮਾਨਵ ਬ੍ਰਿੰਦ ਕਾਰ ਕੋ ਕਰੈਂ।
ਅਧਿਕ ਸਮਾਜ ਨਿਤਾਪ੍ਰਤਿ ਧਰੈਂ।
ਖਰਚ ਹੋਤਿ ਕੁਛ ਗਿਨਤੀ ਨਾਂਹੀ।
ਸਰਬ ਮਸੰਦ ਕਾਰ ਨਿਰਬਾਹੀਂ ॥੧੨॥
†ਸ਼੍ਰੀ ਗੁਰ ਗ੍ਰਿੰਥ ਪਾਠ ਕਰਿਵਾਇਵ।
ਭਾਈ ਬ੍ਰਿੱਧ ਪਠਨਿ ਕੋ ਲਾਇਵ।
ਕਰਹਿਂ ਰਬਾਬੀ ਕਿਰਤਨ ਘਨੇ।
ਕਬਿ ਸਿਖ ਗਾਇਂ ਜਿ ਰਾਗੀ ਬਨੇ ॥੧੩॥
ਭਜਨ ਅਖੰਡ ਪ੍ਰਵਾਹ ਬਹੰਤਾ।
ਹੁਇ ਜੀਵਨਿ ਕੱਲਜਾਨ ਸੁਨੰਤਾ।
ਤ੍ਰੌਦਸ਼ ਦਿਨ ਇਸ ਬਿਧਿ ਜਬਿ ਭਯੋ।
ਪਢ੍ਯੋ ਸੁ ਗ੍ਰਿੰਥ ਅੰਤਿ ਲੌਂ ਅਯੋ[1] ॥੧੪॥
ਜਗਤ ਰੀਤਿ ਕੇ ਹੇਤੁ ਗੁਸਾਈ।
ਸੰਗਤਿ ਤਹਿਂ ਬੁਲਾਇ ਸਮੁਦਾਈ।

[1]ਸਮੇਤ।

†ਏਥੋਂ ਅਗੇ ਹੁਣ ਕਵੀ ਜੀ ਆਪ ਗੁਰੂ ਜੀ ਦੇ ਨਮਿੱਤ ਜੋ ਸੰਸਕਾਰ ਹੋਇਆ ਨਿਰੂਪਣ ਕਰਦੇ ਹਨ, ਜੋ ਸਾਰੀ ਗੁਰ ਮਿਰਯਾਦਾ ਹੈ।

[1]ਭੋਗ ਤਕ ਆਇਆ।

ਰਾਮਦਾਸ ਪੁਰਿ ਪੈਂਚ ਸੁ ਨੀਕੇ।
ਕਰੇ ਹਕਾਰਨਿ ਅਪਨਿ ਨਜੀਕੇ ॥੧੫॥
ਘਨੋ ਕਰਜੋ ਪੰਚਾਂਮ੍ਰਿਤ ਤਬੈ।
ਆਨਜੋ ਤੂਰਨਿ ਤਹਿਂ ਤੇ ਸਬੈ।
ਨੀਕੀ ਪੰਗਤਿ ਸਭਾ ਮਝਾਰਾ।
ਬ੍ਰਿੱਧ ਗ੍ਰਿੰਥ ਕੋ ਅੰਤ ਉਚਾਰਾ ॥੧੬॥
ਖਰੇ ਹੋਇ ਗੁਰਦਾਸ ਨਿਹੁਰਤਾ[1]।
ਚਾਮਰ ਚਾਰੂ ਢੋਰਨਿ ਕਰਤਾ।
ਜਬਹੁਂ ਗ੍ਰਿੰਥ ਕੋ ਪਾਯਹੁ ਭੋਗ।
ਸੀਸ ਨਿਵਾਯਹੁ ਸਗਰੇ ਲੋਗ ॥੧੭॥
ਪੁਨ ਰੁਮਾਲ ਕੋ ਊਪਰਿ ਪਾਏ।
ਰਾਗੀ ਤਬਹਿ ਸ਼ਬਦ ਕੋ ਗਾਏ।
ਪਢਿ ਅਨੰਦ ਲੌਂ ਕਰਿ ਅਰਦਾਸ।
ਹਰਿ ਗੋਬਿੰਦ ਲੇ ਪੋਸ਼ਿਸ਼ ਪਾਸ ॥੧੮॥
ਰੇਸ਼ਮ ਜ਼ਰੀ ਸਮੇਤ ਦੁਸ਼ਾਲੇ।
ਸਭਿ ਅਪਨੇ ਤਬਿ ਹਾਥ ਉਠਾਲੇ।
ਸਾਹਿਬ ਬੁੱਢੇ ਕੋ ਤਬਿ ਦਈ।
ਸੁੰਦਰ ਸਕਲ ਪਹਿਰ ਤਨ ਲਈ ॥੧੯॥
ਰੀਤਿ ਚਲਾਵਨਿ ਜਗਤ ਮਝਾਰਾ[†]।
ਕੀਨੋ ਸਭਿ ਬਿਧਿ ਕੋ ਬਰਤਾਰਾ।
ਅਪਰ ਸਿੱਖ ਪ੍ਰੀਤਮ ਗੁਰ ਬਾਨੀ।
ਦੀਨੀ ਪੋਸ਼ਿਸ਼ ਚਾਰੁ ਮਹਾਨੀ ॥੨੦॥
ਰਾਗੀ ਅਪਰ ਰਬਾਬੀ ਸਾਰੇ।
ਸੋ ਪੋਸ਼ਿਸ਼ ਲੇ ਕਰਿ ਤਨ ਧਾਰੇ।
ਦਰਬ ਬ੍ਰਿੰਦ ਦੀਨਿਸਿ ਤਿਸ ਕਾਲਾ।
ਕਰੀ ਜਥਾਵਤਿ ਰੀਤਿ ਬਿਸਾਲਾ ॥੨੧॥
ਪੁਨ ਪੰਚਾਮ੍ਰਿਤ ਕੋ ਬਰਤਾਯੋ।
ਭਾਉ ਸਹਤ ਲੇ ਸੰਗਤਿ ਖਾਯੋ।
ਇਮ ਸਭਿ ਕਰਿ ਕੈ ਚਾਲਿ ਭਲੇਰੀ।
ਸਤਿਗੁਰ ਪਿਤ ਹਿਤ ਜੋ ਤਬਿ ਹੇਰੀ ॥੨੨॥

[1]ਬੇਨਤੀ ਭਾਵ ਅਰਦਾਸ ਕੀਤੀ।

[†]ਗੁਰਮਤ ਦੀ ਰੀਤ ਚਲਾਈ। ਸਿੰਘ ਸਭਾ ਬਣਨ ਤੋਂ ਪੰਜਾਹ ਸਠ ਬਰਸ ਪਹਿਲਾਂ ਕਵਿ ਜੀ ਇਹ ਲਿਖ ਰਹੇ ਹਨ।

ਬਹੁਰੋ ਬੰਧਨ ਕੋ ਦਸਤਾਰ[1]।
ਹਿਤ ਉਤਸਵ ਕੇ ਲਿਏ ਹਕਾਰ।
ਮੁਹਰੀ ਆਦਿਕ ਭੱਲੇ ਆਏ।
ਦਾਤੂ ਅੰਗਦ ਨੰਦ ਸੁਹਾਏ ॥੨੩॥
ਬਹੁ ਸੰਗਤਿ ਕੋ ਲਗਯੋ ਦਿਵਾਨ।
ਸੁਨਿ ਸੁਨਿ ਸੁਧਿ ਬੈਠਹਿਂ ਬਿਚ ਆਨਿ।
ਸਾਲੋ ਆਦਿਕ ਬ੍ਰਿੰਦ ਮਸੰਦ।
ਚਲਿ ਪਹੁੰਚੇ ਤਬਿ ਧਨੀ ਬਿਲੰਦ ॥੨੪॥
ਪ੍ਰਜਾ ਜਿਤਿਕ ਪੁਰਿ ਬਸਨੇਹਾਰੀ।
ਆਇ ਸਭਿਨਿ ਅਭਿਬੰਦਨ ਧਾਰੀ।
ਜਬਹੁਂ ਸਕੇਲ ਮੇਲ ਬਡਿ ਹੋਵਾ।
ਭਿੰਨਹਿ ਭਿੰਨ ਮਸੰਦਨਿ ਜੋਵਾ ॥੨੫॥
ਸੇਲੀ ਮਾਲਾ ਮੰਜੀ ਲਜਾਇ।
ਆਗੇ ਧਰੀ ਗੁਰੂ ਕੇ ਆਇ।
ਸਭਿ ਕੇ ਲਗੇ ਬਿਲੋਚਨ ਐਸੇ।
ਚੰਦ ਚਕੋਰਹਿਂ ਚਿਤਵਤਿ ਜੈਸੇ ॥੨੬॥
ਸ਼੍ਰੀ ਹਰਿਗੋਵਿੰਦ ਚੰਦ ਅਨੰਦੇ।
ਤਿਨ ਪਿਖਿ ਮੁਸਕਾਵਤਿ ਮੰਦ ਮੰਦੇ।
ਬੁੱਢਾ ਸਨਮੁਖ ਥਿਰਯੋ ਨਿਹਾਰਾ।
ਸਭਿ ਸੁਨਾਇ ਤਿਹ ਸੰਗ ਉਚਾਰਾ ॥੨੭॥
'ਇਹ ਮਸੰਦ ਅਬਿ ਕਜਾ ਲੇ ਆਏ?
ਅਜਹੁਂ ਨ ਜਾਨਹਿਂ ਸਹਿਜ ਸੁਭਾਏ।
ਅਬਿ ਇਨ ਧਾਰਨਿ ਨਹਿਂ ਅਧਿਕਾਰਾ।
ਸ਼ਾਂਤ ਸਰੂਪ ਜਥਾ ਗੁਰ ਧਾਰਾ ॥੨੮॥
ਤੁਰਕ ਰਾਜ ਭਏ ਦੁਸ਼ਟ ਬਿਸਾਲੇ।
ਕਜਾ ਕੀਨਹੁ ਸਤਿਗੁਰ ਪਿਤ ਨਾਲੇ।
ਲਿਯੋ ਚਹਹਿਂ ਪਲਟਾ ਤਤਕਾਲਾ[†]।
ਬਿਨਾ ਸ਼ਸਤ੍ਰ ਕਯੋਂ ਕਰਮ ਕਰਾਲਾ[1] ॥੨੯॥
ਸੰਤਨਿ ਕੇਰਿ ਬਿਰੋਧੀ ਮਾਰੌਂ।
ਗਹੌਂ ਸ਼ਸਤ੍ਰ, ਨਹਿਂ ਮਾਲਾ ਧਾਰੌਂ।

[1]ਦਸਤਾਰ ਬੰਦੀ ਲਈ।

[†]ਦੇਖੋ ਇਸੇ ਰਾਸ ਦੇ ਅੰਸੂ ੪੨ ਅੰਕ ੧੨ ਦੀ ਹੇਠਲੀ ਟੂਕ।

[1]ਕਰੜਾ ਕਰਮ ਕਿਵੇਂ ਹੋ ਸਕਦਾ ਹੈ।

ਪ੍ਰਥਮ ਹੁਤੇ ਛੱਤ੍ਰੀ ਮਹਿਪਾਲਾ†।
ਆਯੁਧ ਕੋ ਅੱਭਯਾਸ ਬਿਸਾਲਾ ॥੩੦॥
ਤਜਯੋ ਜਬਹਿ ਸ਼ਸਤ੍ਰਨਿ ਅੱਭਯਾਸ।
ਲੀਨੋ ਤੁਰਕ[1] ਰਾਜ ਨਿਜ ਪਾਸ।
ਦੇਸ਼ ਬਿਦੇਸ਼ ਜੀਤ ਕਰਿ ਲੀਨੇ।
ਸ਼ਸਤ੍ਰਨਿ ਬਲ ਨਹਿਂ ਅਟਕਨਿ ਦੀਨੇ ॥੩੧॥
ਅਬਿ ਨਿਜ ਸਿੱਖਨਿ ਸ਼ਸਤ੍ਰ ਗਹਾਵੈਂ।
ਬਿੱਦਯਾ ਕਰਿ ਅੱਭਯਾਸਹਿਂ ਪਾਵੈਂ।
ਸੰਘਰ ਘੋਰ ਕਰਹਿਂ, ਅਰਿ ਘਾਵੈਂ।
ਗੁਰ ਸਹਾਇ ਬਡ ਰਾਜ ਕਮਾਵੈਂ' ॥੩੨॥
ਸੁਨਿ ਬੋਲਯੋ ਬੁੱਢਾ ਕਰਿ ਜੋਰਿ।
'ਗੁਰ ਮਰਜੀ ਬਿਨ ਬਨਹਿ ਨ ਹੋਰਿ।
ਪੰਚ ਗੁਰੂ ਆਗੇ ਜਗ ਭਏ।
ਜਥਾ ਰੀਤਿ ਪੂਰਬ ਨਿਰਮਏ[1] ॥੩੩॥
ਤਥਾ ਮਸੰਦ ਆਪ ਢਿਗ ਲ੍ਯਾਏ।
ਕਰਹੁ ਆਪ ਜੈਸੇ ਮਨ ਭਾਏ।
ਨਈ ਰੀਤਿ ਜੇ ਕਰਹੁ ਚਲਾਵਨਿ।
ਧਰਹੁ ਸ਼ਸਤ੍ਰ ਗਨ ਦੁਸ਼ਟਨਿ ਘਾਵਨਿ ॥੩੪॥
ਜਿਮ ਰਾਵਰ ਕੀ ਮਰਜ਼ੀ ਹੋਇ।
ਮਾਨਹਿ ਤਿਮ ਨੀਕੀ ਸਭਿ ਕੋਇ।'
ਸੁਨਿ ਬ੍ਰਿੱਧ ਤੇ ਸਤਿਗੁਰ ਮੁਸਕਾਏ।
ਸੇਲੀ ਮਾਲ ਮਸੰਦ ਜੁ ਲ੍ਯਾਏ ॥੩੫॥
ਦ੍ਵੈ ਕਰ ਬੰਦਿ ਬੰਦਨਾ ਕਰੀ।
ਕਹਯੋ 'ਕੋਸ਼ ਮਹਿਂ ਦਿਹੁ ਇਨ ਧਰੀ।'
ਕੋਸ਼ਪ[1] ਹੁਕਮ ਮਾਨਿ ਗੁਰ ਕੇਰਾ।
ਆਗੇ ਤੇ ਉਠਾਇ ਤਿਸ ਬੇਰਾ ॥੩੬॥
ਤੋਸ਼ੇ ਖਾਨੇ ਮਹਿਂ ਤਬਿ ਧਰੀ।
ਉਠਿ ਅਰਦਾਸ ਬ੍ਰਿੱਧ ਪੁਨ ਕਰੀ।
ਪਾਂਚਹੁ ਸਤਿਗੁਰ ਕੇ ਲੇ ਨਾਮ।

†ਪਹਿਲੇ ਸਮੇਂ ਛੱਤ੍ਰੀਆਂ ਰਾਜਿਆਂ ਵਿਚ ਹੀ ਬ੍ਰਹਮ ਵਿਦ੍ਯਾ ਹੁੰਦੀ ਸੀ, ਜੈਸੇ ਉਪਨਿਖਦਾਂ ਤੋਂ ਪਤਾ ਚੱਲਦਾ ਹੈ, ਇਸ ਗੱਲ ਵਲ ਇਸ਼ਾਰਾ ਹੈ।

[1]ਤੁਰਕਾਂ ਨੇ।

[1]ਪਹਿਲਾਂ ਪ੍ਰਗਟ ਕੀਤੀ।

[1]ਖਜ਼ਾਨਚੀ ਨੇ।

ਪਾਗ ਲੀਨਿ ਕਰ ਮਹਿਂ ਅਭਿਰਾਮ ॥੩੭॥
ਜਿਸ ਕੇ ਛੋਰਨਿ[1] ਜ਼ਰੀ ਬਿਸਾਲ।
ਚਮਕਤਿ ਬਹੁ ਸੁਖਮਾ[1] ਕੇ ਨਾਲ।
ਸੂਖਮ ਸੂਤ ਅਧਿਕ ਜਿਸ ਕੇਰਾ।
ਸ੍ਰੀ ਹਰਿਗੋਵਿੰਦ ਕੋ ਤਿਸ ਬੇਰਾ ॥੩੮॥
ਪ੍ਰਥਮ ਬ੍ਰਿੱਧ ਬੰਧਵਾਵਨਿ ਕੀਨਿ।
ਸ਼ੋਭਾ ਗੁਰ ਕੀ ਹੋਤਿ ਨਵੀਨ।
ਪੁਨ ਮੁਹਰੀ ਦੇ ਬਹੁ ਧਨ ਸਾਥ।
ਅਰਪੀ ਪਾਗ ਦਾਤੁ ਲੇ ਹਾਥਿ ॥੩੯॥
ਅਪਰ ਕਹਾਂ ਲਗਿ ਕਹਹਿਂ ਬਨਾਈ।
ਪੁਰਿ ਕੇ ਪੈਂਚ ਮਸੰਦ ਸਮੁਦਾਈ।
ਸਰਬ ਅਰਪਨਾ ਕਰਹਿਂ ਅਗਾਰੀ।
ਧਨ ਦਸਤਾਰ ਲਜਾਇ ਨਰ ਝਾਰੀ ॥੪੦॥
ਸੁੰਦਰ ਬਾਜਿ ਉਠੇ ਸ਼ਦਿਯਾਨੇ।
ਸਭਿ ਕੇ ਉਪਜਤਿ ਅਨੰਦ ਮਹਾਨੇ।
ਮੰਗਲ ਸਿਰਜੇ ਬਿਬਿਧਿ ਪ੍ਰਕਾਰੀ।
ਨਵੌਂ ਨਿਸ਼ਾਨ ਝੁਲਤਿ ਦੁਤਿ ਭਾਰੀ† ॥੪੧॥
ਮੰਗਤਿ ਜਨ ਕੋ ਦਰਬ ਘਨੇਰਾ।
ਦਿਯੋ ਦਾਨ ਸਤਿਗੁਰੁ ਤਿਸ ਬੇਰਾ।
ਸ਼ੋਕ ਬਿਸਾਰਿ ਦੀਨ ਸਭਿ ਲੋਕਨਿ।
ਸ੍ਰੀ ਹਰਿਗੋਵਿੰਦ ਕਰਹਿਂ ਬਿਲੋਕਨਿ ॥੪੨॥
ਸਭਿ ਮਸੰਦ ਮਿਲਿ ਕੈ ਚਲਿ ਗਏ।
ਸ੍ਰੀ ਗੰਗਾ ਕੋ ਬੰਦਨ ਕਿਏ।
ਦੇ ਆਸ਼ਿਖ ਸਾਦਰ ਬੈਠਾਏ।
ਪੁੱਤ੍ਰ ਸਮਾਨ ਜਾਨਿ ਸਮੁਦਾਏ ॥੪੩॥
ਸਭਿਨਿ ਜੋਰਿ ਕਰ ਅਰਜ਼ ਗੁਜ਼ਾਰੀ।
'ਸੁਨਹੁ ਮਾਤ ਜੀ ! ਕਰਹੁ ਬਿਚਾਰੀ।
ਤੁਰਕਨਿ ਰਾਜ ਤੇਜ ਅਤਿ ਤਪੈ।
ਇਨ ਸਨ ਬਿਗਰ, ਕਹਾਂ ਕੋ ਛਪੈ ॥੪੪॥
ਚੱਕ੍ਰਵਰਤਿ ਸਮ ਫਿਰਹਿ ਦੁਹਾਈ।

[1]ਜਿਸ ਦੇ ਪੱਲਿਆਂ ਨੂੰ।
[1]ਸ਼ੋਭਾ।
†ਪਾ:-ਦਰਬਾਰੀ।

ਇਕ ਇਹ ਲਖਹੁ ਅਧਿਕ ਦੁਖਦਾਈ।
ਦੁਤੀਏ ਖੱਤ੍ਰੀ ਚੰਦੁ ਦਿਵਾਨ।
ਸਤਿਗੁਰ ਅਰਜੁਨ ਜਿਸ ਘਰ ਹਾਨਿ[1] ॥੪੫॥
ਦੁਸ਼ਮਨ ਦੀਰਘ ਦੁਸ਼ਟ ਸਦੋਸ਼।
ਕਰਹਿ ਬੈਰ ਪਾਪੀ ਅਤਿ ਰੋਸ।
ਨਹਿਂ ਕਿਸ ਕੋ ਜਿਸ ਕੇ ਉਰ ਤ੍ਰਾਸ[1]।
ਮਨ ਭਾਵਤਿ ਕੋ ਕਰਹਿ ਪ੍ਰਕਾਸ਼ ॥੪੬॥
ਲੋਕ ਹਜ਼ਾਰੋਂ ਨਿਤ ਅਨੁਸਾਰੀ।
ਸ਼ਾਹੁ ਸਮੀਪੀ ਤੇ ਬਲ ਭਾਰੀ।
ਕਰੀ ਪ੍ਰਤੱਗਜਾ ਤਿਸ ਕੋ ਮਾਰਨਿ।
ਸਭਿ ਮਹਿਂ ਕੀਨੀ ਸਪਥ ਉਚਾਰਨਿ ॥੪੭॥
ਸੋ ਸੁਨਿ ਬੈਰ ਬਧਾਵਹਿ ਪਾਪੀ।
ਬਿਘਨ ਕਰਹਿ ਕੋ ਬਡ ਸੰਤਾਪੀ।
ਸਾਹਿਬਜ਼ਾਦੇ ਕੀ ਬਯ ਬਾਲ।
ਸ਼ਸਤ੍ਰ ਧਰਨਿ ਕੇ ਪਰੇ ਸੁ ਖਜਾਲ ॥੪੮॥
ਚਮੂੰ ਨ ਪਾਸ ਲਰਹਿਂ ਰਣ ਕੈਸੇ।
ਰਾਜ ਹੀਨ ਤੇ ਸੈਨ ਨ ਐਸੇ।
ਮੁਲਖ ਨਹੀਂ ਧਨ ਜਹਿਂ ਤੇ ਆਵੈ।
ਕਿਮ ਬਲੀਯਨਿ ਸੰਗ ਜੰਗ ਮਚਾਵੈਂ ॥੪੯॥
ਖਿਝਹਿ ਤੁਰਕਪਤਿ ਸੁਨਿ ਅਸ ਬਾਤੀ।
ਚਾਰੀ ਕਰਹਿ ਜਰਹਿ ਜਿਸ ਛਾਤੀ।
ਸ਼ਾਹੁ ਦਿਵਾਨ ਦੁਊ ਬਲ ਭਾਰੀ[1]।
ਫਿਰਹਿ ਦੁਹਾਈ ਅਵਨਿ ਮਝਾਰੀ ॥੫੦॥
ਦੋਨਹੁਂ ਕੇ ਬਿਗਰੇ ਕਿਸ ਦੇਸ਼।
ਬਸਹਿਂ ਜਾਇ ਕਰਿ, ਲਖਿਯ ਨ ਲੇਸ਼।
ਹਮ ਸਭਿ ਸੁਨਿ ਕਰਿ ਧਰਿ ਮੁਖ ਮੌਨ।
ਨਹਿਂ ਕੁਛ ਬੋਲੇ ਸਨਮੁਖ ਤੌਨ[1] ॥੫੧॥
ਰਾਵਰ ਕੇ ਸਮੀਪ ਜਬਿ ਆਵੈਂ।
ਮਨ ਪ੍ਰਸੰਨ ਤੇ ਬਾਕ ਸੁਨਾਵੈਂ।

[1]ਜਿਸਦੇ ਘਰ ਸਰੀਰ ਤਿਆਗਿਆ।

[1]ਜਿਸ (ਚੰਦੂ) ਦੇ ਦਿਲ ਵਿਚ ਕਿਸੇ ਦਾ ਭੈ ਨਹੀਂ।

[1]ਪਾਤਸ਼ਾਹ ਤੇ ਚੰਦੂ ਦੋਵੇਂ ਭਾਰੀ ਬਲੀ ਹਨ।

[1]ਤਿਨ੍ਹਾਂ ਦੇ।

ਤਬਿ ਤੁਮ ਬੂਝਹੁ ਦਿਹੁ ਸਮੁਝਾਇ।
-ਸੁਖ ਜੁਤ ਥਿਤਿ, ਨ ਉਪਾਧਿ ਉਠਾਇ
॥੫੨॥
ਦੇਖਹੁ ਸ਼੍ਰੀ ਅਰਜਨ ਕੀ ਗਾਥਾ।
ਚਲ੍ਯੋ ਨ ਬਸਿ ਹੁਕਮੀਯਨਿ ਸਾਥਾ[1]।
ਪ੍ਰਥਮ ਗੁਰਨਿ ਕੀ ਰੀਤਿ ਸੰਭਾਰਹੁ।
ਅਪਨੇ ਸੇਵਕ ਸਿੱਖ ਉਧਾਰਹੁ-' ॥੫੩॥

[1]ਪਾਤਸ਼ਾਹਾਂ ਨਾਲ, ਹਾਕਮਾਂ ਨਾਲ।

ਦੋਹਰਾ:
ਸੁਨਿ ਸ਼੍ਰੀ ਗੰਗਾ ਨੇ ਕਹ੍ਯੋ,
'ਕਹਨਿ ਬਨਹਿ ਤਿਨ ਸਾਥਿ।
ਕਰਾਮਾਤ ਸਾਹਿਬ ਬਲੀ,
ਅਪਰ ਨ ਬਸ ਕੀ ਗਾਥ[1] ॥੫੪॥

[1]ਹੋਰ (ਸਾਡੇ) ਵੱਸ ਦੀ ਕੋਈ ਗੱਲ ਨਹੀਂ।

ਸੋ ਮੈਂ ਬੂਝਨਿ ਕਰਿ ਭਲੇ,
ਮ੍ਰਿਦੁਤਾ ਜੁਤਿ ਸਮੁਝਾਇ।
ਬਰਜੌਂ ਬਰਜੇ ਜੇ ਰਹੇ,
ਬਰ ਜੇ ਮਨ ਮੇ ਆਇ[1]' ॥੫੫॥

[1]ਰੋਕਾਂਗੀ ਜੇ ਟੋਕੇ ਰਹੇ, (ਭਲਾ ਜੇ) ਮਨ ਵਿਚ ਚੰਗੀ (ਗੱਲ) ਆ ਜਾਵੇ ਨੇ।

ਸੁਨਿ ਮਸੰਦ ਠਾਂਢੇ ਭਏ,
ਮਸਤਕ ਟੇਕਿ ਸਿਧਾਇ।
ਸ਼੍ਰੀ ਗੰਗਾ ਚਿਤਵਤਿ ਗੁਰਨਿ,
ਦ੍ਰਿਗ ਜਲ ਝਲਕ੍ਯੋ ਆਇ ॥੫੬॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ਼੍ਰੀ ਹਰਿਗੋਵਿੰਦ ਪਾਗ ਬੰਧਾਵਨਿ' ਪ੍ਰਸੰਗ ਬਰਨਨੰ ਨਾਮ ਏਕ ਚਤ੍ਵਾਰਿੰਸਤੀ ਅੰਸੂ ॥੪੧॥

## ੪੨. [ਅਕਾਲ ਬੁੰਗਾ ਰਚਿਆ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:
ਵਹਿਰ ਅਨੰਦ ਬਿਲੰਦ ਕਰਿ, ਸ੍ਰੀ ਹਰਿਗੋਬਿੰਦ ਚੰਦ।
ਸੁੰਦਰ ਮੰਦਿਰ ਕੋ ਗਏ, ਮੁਖ ਮਨਿੰਦ ਅਰਬਿੰਦ ॥੧॥

ਚੌਪਈ:
ਜਨਨੀ ਕੋ ਪਿਖਿ ਮਸਤਕ ਟੇਕਾ।
ਨਿਕਟਿ ਬੈਠਿ ਗੇ ਜਲਧਿ ਬਿਬੇਕਾ।
ਕਰਿ ਦੁਲਾਰ ਗੰਗਾ ਕਰ ਫੇਰਾ।
ਰਿਦੇ ਸਨੇਹ ਅਛੇਹ ਵਡੇਰਾ ॥੨॥
'ਹੇ ਸੁਤ! ਅਬਿ ਅਲੰਬ ਸਭਿ ਕੇਰੇ।
ਸਿਖ ਸੰਗਤਿ ਹਮ ਤੁਮ ਦਿਸ਼ ਹੇਰੇ।
ਨਹੀਂ ਆਪ ਗਰ ਸੇਲੀ ਮੇਲੀ[1]।
ਰੀਤਿ ਬਡਿਨ ਕੀ ਕਯੋਂ ਕਰਿ ਪੇਲੀ[1] ॥੩॥
ਚੰਦੁ ਪਾਤਕੀ ਅਧਿਕ ਬਿਰੋਧੀ।
ਕੁਟਿਲ ਕੁਚਾਲੀ ਕਲਹੀ ਕ੍ਰੋਧੀ।
ਤਿਸ ਹਤਿਬੇ ਪ੍ਰਣ ਕੀਨਿ ਸੁਨਾਵਨਿ।
ਸਕਲ ਜਗਤ ਕੀਨਸਿ ਬਿਦਤਾਵਨਿ ॥੪॥
ਤੁਰਕ ਤੇਜ ਅਬਿ ਤਪਹਿ ਮਹਾਨ।
ਮਹਾਂ ਬਲੀ ਲਖਿ ਬਨਯੋ ਦਿਵਾਨ।
ਮੁਸ਼ਕਲ ਮਹਾਂ ਹਤਨਿ ਸੋ ਪਾਪੀ।
ਕਰੀ ਸ਼ੀਘ੍ਰਤਾ ਪ੍ਰਣ ਮਹਿਂ ਆਪੀ ॥੫॥
ਮੁਖ ਤੇ ਕਹਹੁ -ਸ਼ਸਤ੍ਰ ਹਮ ਧਾਰੈਂ।
ਗੁਰੂ ਪਿਤਾ ਕੋ ਬੈਰ ਸੰਭਾਰੈਂ-।
ਅਪਨੇ ਘਰ ਮਹਿਂ ਸੁਭਟ ਨ ਏਕ।
ਕਿਮ ਰਣ ਕਰਿਬੇ ਧਰਹੁ ਬਿਬੇਕ[1]' ॥੬॥
ਸੁਨਿ ਗੰਗਾ ਤੇ ਸਤਿਗੁਰ ਬੋਲੇ।
'ਹਤੌਂ ਪਾਤਕੀ, ਪ੍ਰਣ ਨਹਿਂ ਡੋਲੇ।
ਜਿਸ ਨਰ ਪਿਤ ਕੋ ਬੈਰ ਨ ਲੀਯੋ।
ਕਯੋਂ ਜਨਮਯੋ ਜਗ ਕਾਯਰ ਹੀਯੋ[1] ॥੭॥

[1]ਆਪ ਨੇ ਗਲ ਵਿਚ ਸੇਲੀ ਨਹੀਂ ਪਾਈ।
[1]ਹਟਾਈ।
[1]ਵਿਚਾਰ।
[1]ਗੀਦੀ ਹਿਰਦਾ।

ਆਯੁਧ ਧਰੌਂ ਚਮੂੰ ਬਡ ਕਰੌਂ।
ਰਿਪੁ ਸਨ ਲਰੌਂ ਪ੍ਰਾਨ ਤਿਨ ਹਰੌਂ।
ਸ਼੍ਰੀ ਨਾਨਕ ਨਿਤ ਬਨਹਿਂ ਸਹਾਈ।
ਹਤੌਂ ਤੁਰਕ ਰਣ ਮਹਿਂ ਸਮੁਦਾਈ ॥੮॥
ਪੁਨ ਪਿਤ ਸਤਿਗੁਰ ਆਇਸੁ ਕਹੀ।
ਪਲਟਾ ਲੇਉਂ ਤਜੌਂ ਰਿਪੁ ਨਹੀਂ।
ਸੇਲੀ ਮੇਲਨਿ ਕੋ ਨਹਿਂ ਕਾਲਾ।
ਮੈਂ ਕਰਿਹੌਂ ਸੰਗ੍ਰਾਮ ਬਿਸਾਲਾ ॥੯॥
ਨਹਿਂ ਚਿੰਤਾ ਚਿਤ ਕੀਜਹਿ ਮਾਈ!
ਹਮਰੇ ਪੁਰਖ ਅਕਾਲ ਸਹਾਈ।
ਰਿਦੇ ਅਲਪ ਜੇ ਅਹੈਂ ਮਸੰਦ।
ਸੁਨਿ ਰਣ ਕੋ ਡਰ ਧਰਹਿਂ ਬਿਲੰਦ ॥੧੦॥
ਮੈਂ ਪਰਬਤ ਕੋ ਗਰਦ ਮਿਲਾਵੌਂ।
ਰਜ ਕਨ ਕੋ ਸਮ ਮੇਰੁ[1] ਬਨਾਵੌਂ।
ਸੰਤ ਬਨੇ ਪਰਤਾਪ ਨ ਜਨੈਂ[1]।
ਹਤੌਂ ਸ਼ੱਤ੍ਰ ਮੈਂ ਬਨਿ ਸਵਧਾਨੈ ॥੧੧॥
ਜਬਿ ਲਗਿ ਚੰਦੂ ਦੁਸ਼ਟ ਨ ਮਾਰੌਂ।
ਤਬਿ ਲਗਿ ਰਿਦੇ ਨ ਸ਼ਾਤੀ ਧਾਰੌਂ।'

[1]ਧੂੜੀ ਦੇ ਕਿਣਕੇ ਨੂੰ ਮੇਰ ਪਰਬਤ ਤੁੱਲ।

[1]ਸੰਤ ਬਣੇ ਦਾ ਪ੍ਰਤਾਪ ਨਹੀਂ ਜਾਣਦੇ (ਦੁਸ਼ਟ ਲੋਕ)।

ਕਵਿ ਜੀ ਵੈਰ ਭਾਵ ਵਾਲੇ ਕ੍ਰਝ ਕ੍ਰਝ ਕੇ ਲੈਣ ਵਾਲੇ ਬਦਲੇ ਦਾ ਆਦਰਸ਼ ਨਹੀਂ ਬੰਨ੍ਹ ਰਹੇ, ਪਰ ਬੀਰ ਰਸ ਵਾਲੀ ਬ੍ਰਿਤੀ ਨੂੰ ਦਿਖਾ ਰਹੇ ਹਨ। ਸਤਿਗੁਰਾਂ ਦੇ ਰਿਦੇ ਵੈਰ ਦਾ ਨਿਵਾਸ ਨਹੀਂ ਹੈਸੀ, ਪਰ 'ਉਤਸ਼ਾਹ' ਦਾ ਸਥਾਈ ਭਾਵ ਅੰਦਰ ਹੋਣ ਕਰਕੇ ਬੀਰਤਾ ਦਾ ਰਸ ਹੁਲਾਰੇ ਮਰਾ ਰਿਹਾ ਹੈ। ਇਹ ਬੀਰਤਾ ਦਾ ਇਕ ਅਸੂਲ ਨਿਰੂਪਣ ਹੈ ਕਿ ਪਿਤਾ ਦੇ ਮਾਰ ਦੇਣ ਵਾਲੇ ਨੂੰ ਜੋ ਪੁੱਤ੍ਰ ਕੁਛ ਨਾ ਕਹੇ ਉਹ ਕਾਇਰ ਹੈ, ਕਾਇਰ, ਦਲਿੱਦ੍ਰੀ ਤੇ ਤਮੋਂ ਗੁਣੀ ਹੈ, ਉਸ ਦਾ ਸਹਾਰਾ ਧਰਮ ਤੇ ਸ਼ਾਂਤੀ ਨਹੀਂ, ਪਰ ਜੋ ਅਣਖ ਵਾਲਾ ਦਿਲ ਹੈ ਉਸ ਦੇ ਅੰਦਰ ਉਤਸਾਹ ਹੈ, ਉਤਸਾਹ ਬੀਰ ਰਸ ਦਾ ਸਥਾਈ ਭਾਵ ਹੈ, ਤੇ ਸ਼ਾਤ ਰਸ ਦਾ ਰੱਖਕ ਹੈ, ਸੋ ਜੋ ਪਿਤਾ ਦੇ ਅਕਾਰਣ ਕਾਤਲ ਲਈ ਬੀਰ ਰਸ ਵਿਚ ਹੈ ਓਹ ਜੁੱਧ ਮੰਡੇਗਾ, ਤੇ ਬਲੀ ਤੋਂ ਬਲੀ ਵੈਰੀ ਤੋਂ ਜੋ ਬਦਲੇ ਲੈਣ ਦਾ ਦਮ ਮਾਰੇਗਾ ਸੋ ਮਹਾਨ ਉਤਸਾਹ ਤੇ ਚੜ੍ਹਦੀਆਂ ਕਲਾਂ ਵਿਚ ਹੋਵੇਗਾ।

ਗੁਰਬਾਣੀ ਦੇ ਵਿਚਾਰ ਤੋਂ ਜੋ ਆਦਰਸ਼ਕ ਜੀਵਨ ਸਤਿਗੁਰਾਂ ਦਾ ਹੈ ਉਹ ਦੱਸਦਾ ਹੈ ਕਿ ਪੰਜਵੇਂ ਸਤਿਗੁਰਾਂ ਵਰਗੇ ਉੱਚੇ ਜੀਵਨ ਵਾਲਿਆਂ ਦਾ ਬੀ ਆਤਮ ਸ੍ਵਰੂਪ ਦਾ ਗ਼ੈਰ ਮੁਲਕ ਤੋਂ ਆਏ ਪਾਤਸ਼ਾਹਾਂ ਦਾ ਕੁਛ ਕਦਰ ਨਾ ਕਰਨਾ ਤੇ ਜਹਾਂਗੀਰ ਵਰਗੇ ਅਯਾਸ਼ ਆਦਮੀ ਦਾ ਬਿਨਾਂ ਦੋਸ਼ ਸਾਬਤ ਕੀਤੇ, ਬਿਨਾਂ ਜਵਾਬ ਸੁਣੇ, ਆਪਣੇ ਦਿਲ ਵਿਚ ਭਰੇ ਇਸਲਾਮੀ ਤਅੱਸਬ ਦੇ ਭਾਵ ਹੈਠ ਇਕ ਕਣ ਸੋ ਮਿਲਦੇ ਸਾਰ ਕਤਲ ਦਾ ਹੁਕਮ ਦੇ ਦੇਣਾ ਉਹ ਪੀੜਾ ਹੈ ਜੋ ਮਫਤੂਹ (ਦਬੇਲ) ਕੌਮਾਂ ਆਪਣੇ ਵਿਚੋਂ ਮਰ ਮਿਟੇ ਬੀਰਰਸ ਦੇ ਕਾਰਨ ਸਹਿ ਗੁਜ਼ਰਦੀਆਂ ਹਨ, ਪਰ ਇਥੇ ਸਤਿਗੁਰੂ ਜੀ ਬਾਲਪਨੇ ਵਿਚ ਹੀ ਇਸ ਅੱਨਜਾਯ ਨੂੰ ਨਹੀਂ ਝੱਲ ਰਹੇ ਤੇ ਆਪਣੀ ਸ਼ਾਂਤ ਰਸ ਦੀ ਫੁਲਵਾੜੀ ਦੀ ਰੱਖਯਾ ਲਈ ਬੀਰ ਰਸ ਦੀ

ਨੀਂਹ ਧਰ ਦੇਂਦੇ ਹਨ। ਸਹਾਰਾ ਤੇ ਸ਼ਾਂਤੀ ਵਿਚ ਰਹਿਕੇ ਦੁਖ ਝੱਲਣਾ, ਆਪ ਨੇ ਡਿੱਠਾ ਕਿ ਜ਼ਾਲਮਾਂ ਤੇ ਜਰਵਾਣਿਆਂ ਤੇ ਕੋਈ ਅਸਰ ਨਹੀਂ ਪਾ ਰਿਹਾ, ਇਸ ਲਈ 'ਸ਼ਾਂਤ ਰਸ' ਦੀ ਰੱਖਿਆ ਵਾਸਤੇ 'ਬੀਰ ਰਸ' ਨੂੰ ਪ੍ਰਚਾਰਣ ਦਾ ਪ੍ਰਣ ਕੀਤਾ। ਇਹ ਨਹੀਂ ਕਿ ਧਰਮ ਨੂੰ ਬੇਲੋੜੀ ਸ਼ੈ ਕਿਹਾ, ਪਰ ਧਰਮ ਦੀ ਰੱਖਿਆ ਵਾਸਤੇ, ਪ੍ਰਜਾ ਵਿਚ ਜ਼ਿੰਦਗੀ ਭਰਨ ਵਾਸਤੇ, ਅੱਜ ਛੇਵੇਂ ਸਤਿਗੁਰ ਨੇ ਸ਼ਾਂਤ ਰਸ ਦੇ ਨਾਲ ਬੀਰ ਰਸ ਦਾ ਬੀੜਾ ਚਾ ਲਿਆ। ਅਸਲ ਬਾਤ ਇਹ ਸੀ ਜੋ ਮਹਾਨ ਵਿਸ਼ਾਲ ਚਿੱਤ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅੱਜ ਫੈਸਲਾ ਕੀਤਾ ਸੀ।

ਕਮਜ਼ੋਰ ਦਿਲ ਲੋਕ ਏਥੇ ਕਵਿ ਜੀ ਦੇ ਲਿਖੇ ਲਫਜ਼ 'ਬਦਲੇ' ਨੂੰ ਲੈਕੇ ਘਬਰਾਉਂਦੇ ਹਨ, ਇਹ ਨਹੀਂ ਤੱਕਦੇ ਕਿ ਹਿਰਾਤ ਤੋਂ ਲੈਕੇ ਬਿੰਧਯਾਚਲੋਂ ਪਾਰ ਤਕ ਇਕ ਪੱਕੀ ਪਾਤਸ਼ਾਹੀ ਦੇ ਮਾਲਿਕ ਤੇ ਖਜ਼ਾਨਿਆ ਵਾਲੇ ਤੇ ਅਣਗਿਣਤ ਫੌਜਾਂ ਦੇ ਮਾਲਿਕ ਦੇ ਪ੍ਰਬਲ ਤੇਜ ਪ੍ਰਤਾਪ ਦੇ ਸਾਹਮਣੇ ਇਕ ਫਕੀਰੀ ਗੱਦੀ ਤੇ ਬੈਠੀ ਬੇ ਫੌਜ, ਬੇ ਮੁਲਕ, ਬੇ ਖਜ਼ਾਨਾ ਵਜਕਤੀ ਪ੍ਰਣ ਕਰਦੀ ਹੈ ਕਿ ਬੀਰ ਰਸ ਧਾਰਨਾ ਹੈ ਤੇ ਇਹ ਰਾਜ ਪਲਟਾ ਦੇਣਾ ਹੈ, ਇਹ ਕਿਤਨੀ ਵਿਸ਼ਾਲਤਾ, ਸਮਰੱਥਾ, ਸ਼ਖਸੀਅਤ ਦੀ ਉੱਚਤਾ ਤੇ ਮਹਾਨਤਾ ਦਾ ਲੱਛਣ ਹੈ। ਜੋ ਹਾਲਤ ਪਿਤਾ ਜੀ ਦੀ ਬੀਤੀ ਸੀ ਸੋ ਡਰ ਦੇਣ ਵਾਲੀ ਸੀ, ਪਰ ਡਰ ਖਾਕੇ ਸਹਿਮ ਜਾਣ ਦਾ ਥਾਂ ਗੁਰੂ ਜੀ ਆਪਣੀ ਬਚਪਨੇ ਦੀ ਅਵਸਥਾ ਵਿਚ ਹੀ ਮਹਾਨ ਨਿਰਭੈਤਾ ਤੇ ਅਣਹੋਈ ਨੂੰ ਹੋਈ ਕਰ ਦੇਣ ਦੀ ਸਮਰੱਥਾ ਪ੍ਰਗਟ ਕਰ ਰਹੇ ਹਨ, ਜੋ ਇਨਸਾਨੀ ਨੁਕਤੇ ਤੋਂ ਬੀ ਤੱਕਿਆਂ ਉਹਨਾਂ ਦੀ ਮਹਾਨਤਾ, ਪ੍ਰਬੀਨਤਾ ਤੇ ਉਚਿਆਈ ਦੀ ਦਲੀਲ ਹੈ। ਜੋ ਨੀਂਹ ਅੱਜ ਸਤਿਗੁਰ ਨੇ ਧਰੀ, ਜਿਸ ਪਰ ਦਸਮ ਸਤਿਗੁਰਾਂ ਨੇ ਮਹਲ ਉਸਾਰਿਆ; ਉਹ ਆਪਣੇ ਵਕਤ ਸਿਰ ਤੁਰਕ ਰਾਜ ਦਾ ਦੀਵਾ ਬੁਝਾ ਦੇਣ ਵਿਚ ਕਾਮਯਾਬ ਹੋਇਆ। ਮੁਲਕਗੀਰੀ ਦੀ ਹਵਸ ਨਹੀਂ, ਰਾਜ ਦਾ ਲੋਭ ਨਹੀਂ, ਨੀਵੇਂ ਬਦਲੇ ਲੈਣ ਦੀ ਬ੍ਰਿਤੀ ਨਹੀਂ ਪਰ ਦਬੇਲ ਪਰਜਾ ਵਿਚ ਧਰਮ ਦਾ ਭਾਵ, ਸਚਾਈ, ਆਨ ਸ਼ਾਨ ਤੇ ਬੀਰ ਰਸ ਭਰਕੇ ਸੁਤੰਤ੍ਰਤਾ ਦੇਣ ਦੇ ਅਸੂਲ ਨੂੰ ਪਾਲਣਾ ਹੈ, ਸ੍ਰਿਸ਼ਟੀ ਨੂੰ ਮਰਨ ਦੀ ਜਾਚ ਸਿਖਾਉਣੀ ਹੈ ਤੇ ਉੱਚੇ ਜੀਵਨ ਵਿਚ ਲੈ ਜਾਣਾ ਹੈ।

ਵਿਸ਼ੇਸ਼ ਲਈ ਵੇਖੋ ਇਸੇ ਰਾਸਿ ਦੇ ਅੰਸੂ ੪੬ ਅੰਕ ੧੪ ਦੀ ਹੇਠਲੀ ਟੂਕ।

ਸੁਨਿ ਬਲ ਜੁਕਤਿ ਪੁੱਤ੍ਰ ਕੇ ਬੈਨ।
ਗੰਗਾ ਧਰੀ ਰਿਦੇ ਤਬਿ ਚੈਨ ॥੧੨॥
-ਇਨ ਕੋ ਕਜਾ ਸਮੁਝਾਵਨਿ ਬਨੈ।
ਭੂਤ ਭਵਿੱਖਜਤਿ ਜੇ ਲਖਿ ਮਨੈ-।
ਖਾਨ ਪਾਨ ਕਰਿ ਪੁਨ ਸੁਪਤਾਏ।
ਉਠਿ ਪ੍ਰਾਤੀ ਜਲ ਬਿਮਲ ਨਹਾਏ ॥੧੩॥
ਬ੍ਰਿਧ ਕੇ ਸੰਮਤ[1] ਸਤਿਗੁਰ ਹੋਇ।
ਆਇ ਸੁਧਾਸਰ ਦਿਸ਼ਿ ਸਭਿ ਕੋਇ।
ਸ਼੍ਰੀ ਹਰਿ ਮੰਦਰ ਬੰਦਨ ਕਰੇ।
ਚਤੁਰ ਪ੍ਰਦੱਛਨ ਕੇ ਹਿਤ ਫਿਰੇ ॥੧੪॥
ਬਹੁਰੋ ਆਇ ਦਰਸ਼ਨੀ ਪੌਰ।
ਪਿਖਿ ਅਕਾਲ ਬੁੰਗੇ ਕੀ ਠੌਰ।
ਆਇਸੁ ਦਈ 'ਸੁਥਲ ਸੁਧਰਾਵਹੁ।

[1]ਸਲਾਹ ਮੇਲਕੇ।

ਹਿਤ ਬੈਠਨਿ ਕੇ ਚਾਰੁ ਬਨਾਵਹੁ' ॥੧੫॥
ਪ੍ਰਥਮ ਆਪਨੇ ਲੇ ਕਰਿ ਹਾਥ।
ਧਰੀ ਈਂਟ ਬਲ ਤੇਜ ਕਿ ਸਾਥ।
ਕਹ੍ਯੋ 'ਕੁਛਕ ਊਚਾ ਥਲ ਕਰੋ।
ਜਹਿਂ ਲਗਿ ਪੌਰ ਏਕ ਸਮ ਧਰੋ[1]' ॥੧੬॥

[1]ਜਿੱਥੋਂ ਤੱਕ (ਦਰਸ਼ਨੀ ਡਿਓਢੀ) ਦਾ ਦਰਵਾਜ਼ਾ ਹੈ ਇਕੋ ਜਿਹੀ (ਜ਼ਮੀਨ) ਕਰੋ।

ਬਹੁਰ ਹੁਕਮ ਕੀਨਿਸਿ ਫੁਰਮਾਵਨਿ।
'ਕਰਹੁ ਹੁਕਮਨਾਮੇ ਲਿਖਵਾਵਨਿ।
ਚਹੁੰਦਿਸ਼ਿ ਮਹਿਂ ਮਸੰਦ ਜਹਿਂ ਭਾਰੀ।
ਤਿਨ ਪਰ ਆਇਸੁ ਲਿਖਹੁ ਹਮਾਰੀ ॥੧੭॥
ਜੋ ਸਿਖ ਆਨਹਿ ਸ਼ਸਤ੍ਰ ਤੁਰੰਗਾ।
ਹੁਇ ਖੁਸ਼ੀ ਗੁਰ ਕੀ ਸੁਖ ਸੰਗਾ।
ਸਭਿ ਆਵੈਂ ਦਰਸ਼ਨ ਹਿਤ ਕਰਿਬੇ।
ਲਜਾਇਂ ਅਕੋਰ ਬਿਲਮ ਨਹਿਂ ਧਰਿਬੇ' ॥੧੮॥
ਸੁਨਤਿ ਲਿਖਾਰੀ ਕਾਗਦ ਲਿਖੇ।
ਇਸ ਬਿਧਿ ਹੁਕਮ ਭਯੋ ਤਿਸ ਬਿਖੇ[1]।

[1]ਤਿਸ (ਕਾਗ਼ਜ਼) ਵਿਖੇ।

'ਸ਼੍ਰੀ ਅਰਜਨ ਬੈਕੁੰਠ ਸਿਧਾਰੇ।
ਖਸ਼ਟਮ ਗੁਰੂ ਮਹਾਂ ਬਲ ਧਾਰੇ ॥੧੯॥
ਥਿਰੇ ਤਖਤ ਪਰ ਦਰਸਹੁ ਆਏ।
ਨੀਕੇ ਸ਼ਸਤ੍ਰ ਤੁਰੰਗ ਮੰਗਾਏ।
ਜੋ ਆਨਹਿ, ਲਹਿ ਖੁਸ਼ੀ ਬਿਸਾਲਾ।
'ਨਹਿਂ ਬਿਲਮਹੁ ਆਵਹੁ ਤਤਕਾਲਾ' ॥੨੦॥
ਪੂਰਬ ਦਿਸ਼ਿ ਕੇ ਨਗਰ ਬਿਸਾਲੇ।
ਦਿੱਲੀ ਬਹੁਰ ਆਗਰੇ ਚਾਲੇ।
ਪਟਣੇ ਪੁਰ ਮਖਸੂਦਾ ਬਾਦ।
ਕਾਂਸ਼ੀ ਆਦਿਕ ਫਰਕਾਬਾਦ[1] ॥੨੧॥

[1]ਫੱਰੁਖ਼ਾਬਾਦ।

ਤਿਮ ਦੱਖਨ ਸਿੱਖੀ ਜਿਸ ਥਾਨ।
ਪਸ਼ਚਮ ਦਿਸ਼ਿ ਕੇ ਨਗਰ ਮਹਾਨ।
ਕਾਬਲ ਅਰੁ ਕੰਧਾਰ ਪਿਸ਼ੌਰ।

ਗਿਨੌਂ ਕਹਾਂ ਲਗਿ ਸਿੱਖੀ ਠੌਰ ॥੨੨॥
ਉੱਤਰ ਪੁਰਿ ਆਦਿਕ ਕਸ਼ਮੀਰ।
ਗਮਨੇ ਸ਼ੀਘ੍ਰ ਸਿੱਖ ਜਨੁ ਧੀਰ†। †ਪਾ:-ਬੀਰ।
ਪਹੁੰਚਿ ਹੁਕਮਨਾਮੇ ਸਭਿ ਥਾਨ।
ਪਠਿ ਮਸੰਦ ਸੁਧਿ ਕਰੀ ਬਖਾਨ ॥੨੩॥
ਸੁਨਿ ਸਿੱਖਨ ਜੋ ਗੁਰ ਕੀ ਕਾਰ।
ਖਰਚਜੋ ਦਰਬ ਲੀਨਿ ਹਥਿਆਰ।
ਚੰਚਲ ਤੁਰੰਗ† ਮੋਲ ਕਰਿ ਲਿਏ। †ਪਾ:-ਅੱਸ੍ਵ।
ਗੁਰ ਪ੍ਰਸੰਨਤਾ ਚਾਹਤਿ ਕਿਏ ॥੨੪॥
ਜਹਿਂ ਕਹਿਂ ਕਰੀ ਖਰੀਦ ਬਿਸਾਲੇ।
ਸਭਿ ਦਿਸ਼ਿ ਤੇ ਦਰਸ਼ਨ ਹਿਤ ਚਾਲੇ।
ਧਨੀ ਬਿਲੰਦ ਮਸੰਦ ਅਗਾਰੀ।
ਗਮਨੇ ਸੰਗਤਿ ਸਿੱਖ ਪਿਛਾਰੀ ॥੨੫॥
ਇਤ ਸਤਿਗੁਰ ਸਭਿ ਕੀਨਿ ਸਮਾਜਾ।
ਬਸਤ੍ਰ ਬਿਭੂਖਨਿ ਪਹਿਰਨਿ ਕਾਜਾ।
ਪੋਸ਼ਿਸ਼ ਪੀਤ[1] ਜ਼ਰੀ ਜੁਤ ਛਾਜੈ[2]। [1]ਪੀਲੀ। [2]ਸ਼ੋਭਦੀ ਹੈ।
ਜਾਮਾ ਬਡਿ ਅਭਿਰਾਮ ਬਿਰਾਜੈ ॥੨੬॥
ਕਲਗੀ ਜਿਗਾ ਜਵਾਹਰ ਜਰੇ।
ਮੁਕਤਾ ਗੁੱਛ ਤਿਨਹੁੰ ਪਰ ਕਰੇ।
ਕੰਚਨ ਕੰਕਨ ਹੀਰਨਿ ਖਚੇ।
ਕੁੰਡਲ ਦਮਕ ਜ਼ੇਬ ਜੁਤ ਰਚੇ[1] ॥੨੭॥ [1]ਸ਼ੋਭਾ ਸਮੇਤ ਬਣੇ।
ਮੁਕਤਾ ਮਾਲ ਉਜਾਲ ਬਿਸਾਲਾ।
ਇਕ ਸਮਾਨ ਗਨ ਗਿਰਦ ਸੁ ਢਾਲਾ[1]। [1](ਗਲੇ ਦੇ) ਗਿਰਦ ਇਕੋ ਜਿਹੇ ਮੁੱਲ ਦੇ ਸਾਰੇ (ਮੋਤੀ) ਹਨ।
ਰਚੇ ਕੋਰ ਹੀਰੇ ਬਰ ਚੀਰੇ[1]। [1]ਸ੍ਰੇਸ਼ਟ ਚੀਰਕੇ।
ਜਿਨ ਕੀ ਦਮਕ ਹੋਤਿ ਵਿਸਤੀਰੇ ॥੨੮॥
ਨਵਰਤਨੇ[1] ਸੁੰਦਰ ਬਨਵਾਏ। [1]ਮੋਤੀ ਹੀਰਾ ਪੰਨਾ ਆਦਿ ਨੌਂ ਪ੍ਰਕਾਰ ਦੀਆਂ ਮਣੀਆਂ।
ਨਵ ਵਰ ਵਰਣ[1] ਜਿਨਹੁ ਅਧਿਕਾਏ। [1]ਨੌਂ ਤਰ੍ਹਾਂ ਦਾ ਸ੍ਰੇਸ਼ਟ ਰੰਗ ਹੈ।
ਤਥਾ ਸ਼ਸਤ੍ਰ ਸੁਥਰੇ ਸਮੁਦਾਏ।
ਭੂਖਨ ਸਾਜਿ ਨਵੀਨ ਬਨਾਏ ॥੨੯॥
ਹੁਕਮ ਸਭਿਨਿ ਪਰ ਗੁਰ ਕਰਿ ਦੀਨਾ।
'ਸਾਜ ਤੁਰੰਗਨਿ[1] ਬਨਹਿ ਨਵੀਨਾ। [1]ਘੋੜਿਆਂ ਦਾ ਸਾਜ਼।

ਕੰਚਨ ਰਜਤਿ ਬਿਭੂਖਨਿ ਬਨੈ।
ਰੇਸ਼ਮ ਡੋਰ ਜ਼ਰੀ ਗਨ ਸਨੈ' ॥੩੦॥
ਸੁਨਿ ਸੁਨਿ ਹੁਕਮ ਚੌਂਪ ਕਰਿ ਸਾਰੇ।
ਲਗੇ ਕਰਾਵਨਿ ਕਾਰਜ ਤਜਾਰੇ।
ਸ਼੍ਰੀ ਗੁਰ ਬ੍ਰਿਧ ਕੇ ਸੰਮਤ ਹੋਇ।
ਗਨਕ[1] ਹਕਾਰਜੋ[†] ਨੀਕੋ ਜਾਇ ॥੩੧॥

[1]ਜੋਤਸ਼ੀ। [†]ਗੁਰੂ ਜੀ ਦਾ ਜੋਤਸ਼ੀ ਸੱਦਣਾ ਇਤਿਹਾਸਕ ਬਾਤ ਨਹੀਂ, ਨਾ ਹੀ ਇਹ ਮਹਿਮਾ ਪ੍ਰਕਾਸ਼ ਵਿਚ ਆਇਆ ਹੈ। ਮਹੂਰਤ ਸੁਧਾਉਣੇ ਗੁਰਬਾਣੀ ਵਿਰੁੱਧ ਹਨ, ਜੋ ਨਾ ਗੁਰੂ ਜੀ ਕਦੇ ਕਰਨਾ ਪਸੰਦ ਕਰਦੇ, ਨਾ ਭਾਈ ਬੁੱਢਾ ਜੀ ਕਦੇ ਸਲਾਹ ਦੇ ਸਕਦੇ ਸੀ। ਯਥਾ:- 'ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥

'ਸੁੰਦਰ ਸਮਾ ਸੁਧਾਵਨਿ ਕਾਜ।
ਜਸ ਕੀਜਹਿ ਅਭਿਖੇਕਨਿ ਰਾਜ[1]।'

[1]ਅਭਿਖੇਕਨਿ+ਰਾਜ = ਰਾਜ ਤਿਲਕ ਭਾਵ ਮੀਰੀ ਪੀਰੀ ਦਾ ਤਿਲਕ (ਅ) ਅਭਿਖੇਕ = ਤਿਲਕ+ਨਿਰਾਜ (= ਨੀਰਾਜਨ) = ਆਰਤੀ।

ਸੁਨਤਿ ਹੁਕਮ ਤਿਨ ਸੋਧਿ ਸੁਨਾਯੋ।
'ਸ਼੍ਰੀ ਸਤਿਗੁਰ ਆਛੋ ਦਿਨ ਪਾਯੋ ॥੩੨॥
ਜਿਸ ਤੇ ਦਿਨਪ੍ਰਤਿ ਵਧਹਿ ਪ੍ਰਤਾਪਾ।
ਮਹਾਂ ਬਲੀ ਸ਼ੱਤ੍ਰੂ ਗਨ ਖਾਪਾ।
ਦਸਮੀ ਸੁਦੀ ਅਸਾਢ ਮਝਾਰੀ।
ਆਦਿਤਵਾਰ ਤੇਜ ਬਲ ਭਾਰੀ ॥੩੩॥
ਉਦਯਾਚਲ ਤੁਲ[1] ਤਖਤ ਬਿਸਾਲਾ।
ਉਦਹੁ ਆਪਿ ਜਿਮ ਦਿਨਕਰ ਬਾਲਾ[1]।
ਤੁਰਕ ਤਾਪ ਤਮ ਤੋਮ ਤੁਰੰਤਾ[1]।
ਉਡਗਨ ਕਰਨ ਕੁਕਰਮਨਿ ਵੰਤਾ[1] ॥੩੪॥
ਕਰਹੁ ਅਦ੍ਰਿਸ਼ਟ[1] ਇਨਹੁ ਤਤਕਾਲਾ।
ਨਿੰਦਕ ਪੇਚਕ ਦੁਖਦ ਕਰਾਲਾ।
ਜਹਿੰ ਕਹਿੰ ਸੰਤ ਦਾਸ ਅਰਬਿੰਦਾ।
ਕਰਹੁ ਪ੍ਰਫੁੱਲਿਤ ਹਰਖਤਿ ਬ੍ਰਿੰਦਾ ॥੩੫॥

[1]ਸੂਰਜ ਉਦੇ ਦੇ ਪਰਬਤ ਵਾਂਙੂ।
[1]ਸਵੇਰ ਦਾ ਸੂਰਜ।
[1]ਤੁਰਕਾਂ ਦੇ ਤਪ ਦਾ ਸਮੂਹ ਹਨੇਰਾ ਤੁਰਤ ਹੀ।
[1]ਖੋਟੇ ਕਰਮ ਕਰਨ ਵਾਲੇ ਤਾਰਿਆਂ (ਵਤ) ਹਨ।
[1]ਲੋਪ ਭਾਵ ਨਾਸ਼।

ਚੰਦ ਚੰਦੁਕੀ[1] ਲੈਤਾ ਕਰੋ।

[1]ਚੰਦ = ਚੰਦਰਮਾ। ਚੰਦੁਕੀ = ਚਾਂਦਨੀ। ਚੰਦ ਦੀ ਚਾਂਦਨੀ ਜੋ ਧੁੱਪ ਚੜ੍ਹੇ ਉਡ ਜਾਂਦੀ ਹੈ। ਸ਼ਲੇਖ ਵਿਚ ਅਰਥ ਹੈ ਚੰਦ ਚੰਦੁ ਕੀ = ਚੰਦਰਮਾਂ ਰੂਪੀ ਚੰਦੂ ਦੀ (ਲੈਤਾ ਕਰੋ)।

ਅਨੰਦ ਗੁਰੂ ਸਿਖ ਚਕਵਨਿ[1] ਧਰੋ।

[1]ਚਕਵਾ ਚਕਵੀ।

ਕੈਰਵ ਕਾਨਨ ਦੋਖੀ ਜੇਤੇ[1]।
ਪਿਖਿ ਮੁਰਝਾਇ ਗਿਰਹਿੰਗੇ ਤੇਤੇ[†]' ॥੩੬॥

[1]ਦੋਖੀ ਜੋ ਕਮੀਆਂ ਦੇ ਬਨ ਹਨ।
[†]ਰਾਤ ਦਾ ਸਮਾਂ ਬਧਾ ਹੈ, ਹਨੇਰਾ, ਤਾਰੇ, ਉਲੂ, ਚੰਦ ਕਮੀਆਂ, ਸੂਰਜ ਚੜ੍ਹੇ ਗੁੰਮ ਹੋ ਜਾਂਦੇ ਹਨ, ਗੁਰੂ ਜੀ ਨੂੰ ਸੂਰਜ ਕਿਹਾ ਹੈ।

ਕਹੀ ਜੁਗਤਿ ਦਿਜ ਕਰਿ ਚਤੁਰਾਈ।
ਸੁਨਿ ਕਰਿ ਭਏ ਪ੍ਰਸੰਨ ਗੁਸਾਈਂ।
ਬਖਸ਼ਜੋ ਦਰਬ ਕਿਤਿਕ ਤਿਸ ਬਾਰਾ।
ਪੁਨ ਮਾਂਗਨਿ ਨਹਿਂ ਹਾਥ ਪਸਾਰਾ ॥੩੭॥
ਪਿਖਿ ਪਿਖਿ ਦਾਸ ਉਦਾਰ ਸੁਭਾਊ।
ਰਿਦੇ ਪ੍ਰਮੁਦਤਿ ਚੌਗੁਨੋ ਚਾਊ।
ਤਿਸ ਦਿਨ ਕੀ ਪ੍ਰਤੀਖਨਾ[1] ਧਾਰੇ।
ਸਰਬ ਵਸਤੁ ਕਰਿਵਾਇਸਿ ਤਜਾਰੇ ॥੩੮॥

[1]ਉਡੀਕ।

ਕੇਤਿਕ ਵਸਤੁ ਬਨਾਇ ਦਿਖਾਵੈਂ।
ਸਿਰਜਹਿਂ ਸੁੰਦਰ ਪਿਖਿ ਹਰਖਾਵੈਂ।
ਮਿਲਿ ਆਪਸ ਮਹਿ ਸੁਜਸੁ ਉਚਾਰੈਂ।
ਧਰਿ ਸ਼ਰਧਾ ਗੁਰ ਦਰਸ ਨਿਹਾਰੈ ॥੩੯॥
ਸੁੰਦਰ ਡੀਲ ਸੁਸ਼ੀਲ ਉਚਾਰਤਿ।
'ਆਯੁਧ ਪਹਿਰ[1] ਮਹਾਂ ਦੁਤਿ ਧਾਰਤਿ।
ਮਨ ਸਿੱਖਨਿ ਕੇ ਪ੍ਰੇਮ ਉਪਾਵੈਂ।
ਬਿਕਸਤਿ ਮੰਦ ਮੰਦ ਦਰਸਾਵੈਂ' ॥੪੦॥

[1]ਪਹਿਨ ਕੇ।

ਸਭਿ ਚਾਹਤਿ -ਦਿਨ ਹੋਇ ਸੁ ਨੀਕਾ।
ਬੈਠਿ ਗੁਰੂ ਨਿਕਸਾਵਹਿਂ ਟੀਕਾ।
ਸ਼ਸਤ੍ਰ ਸਜਾਇ ਬਿਰਾਜਹਿਂ ਖਰੇ।
ਦੁਸ਼ਟ ਜਿ ਦੋਖੀ ਗਨ ਕੋ ਹਰੇਂ- ॥੪੧॥

ਦੋਹਰਾ:
ਸਿੱਖਨਿ ਬਿਖੈ ਅਨੰਦਤਾ, ਜਿਮ ਰਵਿ ਤੇ ਅਰਬਿੰਦ।
-ਕਜਾ ਕਰਿਹੈਂ ਕਿਮ ਹੋਇ ਹੈ?, -ਚਿੰਤ ਮਸੰਦ ਬਿਲੰਦ[1] ॥੪੨॥

[1]ਮਸੰਦਾਂ ਦੇ ਚਿਤ ਵਿਚ ਬੜੀ ਚਿੰਤਾ ਸੀ ਕਿ ਕੀਹ ਕਰਨਗੇ (ਤੇ ਉਸ ਦਾ ਫਲ) ਕੀ ਹੋਵੇਗਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਅਕਾਲ ਬੁੰਗਾ ਰਚਨ' ਪ੍ਰਸੰਗ ਬਰਨਨੰ ਨਾਮ ਦੋਇ ਚੱਤ੍ਵਾਰਿੰਸਤੀ ਅੰਸੂ ॥੪੨॥

## ੪੩. [ਤਖਤ ਤੇ ਬਿਰਾਜਮਾਨ]

੪੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੪

ਦੋਹਰਾ:
ਦਿਵਸ ਪ੍ਰਤੀਖਤਿ ਆਇਗੋ, ਦਸਮੀ ਆਦਿਤਵਾਰ।
ਗਨ ਮਸੰਦ ਕਰਿ ਸ਼ੀਘ੍ਰਤਾ, ਸੰਗਤਿ ਸੰਗ ਹਜ਼ਾਰ ॥੧॥
ਚੌਪਈ:
'ਚਲਹੁ ਪਿਖਹਿਂ ਉਤਸਾਹੁ ਬਿਸਾਲਾ।'
ਜਿਤ ਕਿਤ ਤੇ ਆਏ ਤਤਕਾਲਾ।
ਅਨਿਕ ਭਾਂਤਿ ਕੀ ਲਏ ਅਕੋਰਾ।
ਚਹੁਂ ਦਿਸ਼ਿ ਤੇ ਚਲਿ ਗੁਰੁ ਪੁਰਿ ਓਰਾ ॥੨॥
ਬਰਹਿਂ[1] ਸੁਧਾਸਰ ਦਰਸ਼ਨ ਪਾਵੈਂ।
ਮੱਜਹਿਂ, ਕਿਰਤਨ ਸੁਨਿ ਹਰਖਾਵੈਂ।
ਸੰਗਤਿ ਮਿਲੀ ਆਨਿ ਸਮਦਾਈ।
ਜੈ ਜੈ ਕਾਰ ਕਰਹਿਂ ਬਹੁ ਥਾਈਂ ॥੩॥
ਚਹੁਂਦਿਸ਼ਿ ਪਰੇ ਸੁਧਾਸਰ ਡੇਰੇ।
ਦਰਸ਼ਨ ਹਿਤ ਚਿਤ ਚੌਂਪ ਬਡੇਰੇ।
ਜਾਮ ਜਾਮਨੀ ਤੇ ਗੁਰ ਜਾਗੇ।
ਸੌਚਾਚਾਰ ਕਰਨਿ ਤਬਿ ਲਾਗੇ ॥੪॥
ਕਰਿ ਸ਼ਨਾਨ ਕੋ ਆਸਨ ਮਾਰੇ।
ਨਿਜ ਸਰੂਪ ਮਹਿਂ ਬ੍ਰਿਤਿ ਥਿਤਿ ਧਾਰੇ।
ਟਿਕੇ ਸੱਚਿਦਾਨੰਦ ਮਝਾਰੀ।
ਲੀਨਹੁ ਸੁਖ ਹੋਵਤਿ ਭੁਨਸਾਰੀ ॥੫॥
ਉਦੈ ਭਯੋ ਦਿਨਕਰ[1] ਜਿਸ ਕਾਲੇ।
ਪਹਿਰਯੋ ਜਾਮਾ ਜਿਸ ਗਨ ਪਾਲੇ[1]।
ਛਬਿ ਉਸ਼ਨੀਕ[1] ਸੀਸ ਪਰ ਧਾਰੀ।
ਜਿਗਾ ਬਧੀ ਊਪਰਿ ਦੁਤਿ ਕਾਰੀ[1] ॥੬॥
ਕਲਗੀ ਮੁਕਤਾ ਗੁੱਛ ਉਜਾਲਾ।
ਮੁਖ ਮੰਡਲ ਪਰ ਕੁੰਡਲ ਝਾਲਾ[1]।
ਮਾਲ ਬਿਸਾਲ ਸੁਢਾਲ ਜਿ ਮੁਕਤਾ[1]।

[1]ਵੜ ਕੇ।
[1]ਸੂਰਜ।
[1]ਜਿਸ ਦੇ ਬਹੁਤ ਪੱਲੇ ਹਨ।
[1]ਪਗ, ਦਸਤਾਰ [ਸੰਸ: ਉਸ਼੍ਣੀਸ਼ = ਪੱਗ]
[1]ਸੁੰਦਰਤਾ ਵਾਲੀ।
[1]ਝੂਲਦੇ ਹਨ।
[1]ਸੁਹਣੇ ਮੋਤੀਆਂ ਦੀ ਵਡੀ ਮਾਲਾ।

ਸਬਜ਼ੇ, ਹੀਰਨਿ ਚਾਰੁ ਸੁ ਯੁਕਤਾ ॥੭॥
ਨਵ ਰਤਨੇ[1] ਪਹਿਰਤਿ ਛਬਿ ਪਾਏ।
ਜਨੁ ਨਵ ਗ੍ਰਹ ਤਿਸ ਕੇ ਮਿਸ ਆਏ।
ਅੰਗਦ ਸੁੰਦਰ ਸ਼ੋਭਤਿ ਜ਼ਾਹਿਰ।
ਜਬਰ ਜ਼ੇਬ ਜਿਨ ਜਰੇ ਜਵਾਹਰ ॥੮॥
ਕੰਕਨ ਕੰਚਨ ਕੇ ਖਚਿ ਹੀਰੇ।
ਛਾਪ ਛਲਾਯਨਿ ਛਬਿ ਗੰਭੀਰੇ[1]।
ਇਮ ਸਤਿਗੁਰੁ ਸ਼ੋਭਤਿ ਸ਼ੁਭ ਅੰਗ।
ਬਸਤ੍ਰ, ਬਿਭੂਖਨ ਉੱਤਮ ਸੰਗ ॥੯॥
ਗਯੋ ਮੇਵਰੋ ਸੰਗਤਿ ਸਾਰੀ।
'ਲਿਹੁ ਦਰਸ਼ਨ' ਸੁਧਿ ਕੀਨਿ ਹਕਾਰੀ।
'ਚੌਕ ਦਰਸ਼ਨੀ ਪੌਰ ਅਗਾਰੀ।
ਪਹੁੰਚਹ ਤਹਿਂ ਸਗਰੇ ਨਰ ਨਾਰੀ ॥੧੦॥
ਸਤਿਗੁਰ ਦਰਸਹੁ ਬਾਂਛਤਿ ਪਾਵਹੁ।
ਜੋ ਆਨੀ ਗੁਰ ਕਾਰ ਚਢਾਵਹੁ।'
ਸੁਨਿ ਸੁਨਿ ਸੰਗਤਿ ਕਰਿ ਚਿਤ ਚਾਊ।
ਬਸਤ੍ਰ ਬਿਭੂਖਨ ਪਹਿਰ ਸੁਹਾਊ ॥੧੧॥
ਸਗਰੇ ਆਇ ਥਿਰੇ ਤਿਸ ਥਾਨ।
ਚਾਹਤਿ -ਦੇਹਿਂ ਦਰਸ ਗੁਰ ਆਨਿ-।
ਇਤਨੇ ਮਹਿਂ ਸ਼੍ਰੀ ਹਰਿ ਗੋਵਿੰਦ।
ਆਏ ਬਨਿ ਕੈ ਛੈਲ[1] ਬਿਲੰਦ ॥੧੨॥
ਸਿੱਖਨਿ ਚਖ ਚਕੋਰ ਕੇ ਚੰਦ[1]।
ਦਿਨਕਰ ਮਨਹੁਂ ਬਦਨ ਅਰਬਿੰਦ[1]।
ਚਿਤ ਚਾਤ੍ਰਿਕ ਕੇ[1] ਘਨ ਮਾਨਿੰਦ।
ਬੰਦਤਿ ਕਰ ਬੰਦਹਿਂ ਨਰ ਬ੍ਰਿੰਦ ॥੧੩॥
ਫਰਸ਼ ਬਿਸਾਲ ਭਯੋ ਰੰਗਦਾਰ।
ਗੁਰੁ ਕੋ ਰਚਜੋ ਸਿੰਘਾਸਨ ਚਾਰੁ।

[1]ਨੌਂ ਰਤਨ = ਮੋਤੀ, ਪੰਨਾ, ਮਾਣਿਕ, ਗੋਮੇਦ, ਹੀਰਾ, ਗੁੱਲੀਆਂ (ਮੂੰਗਾ), ਲਸਨੀਆਂ, ਨੀਲਮ, ਪੁਖਰਾਜ। ਨਵਾਂ ਰਤਨਾਂ ਦੇ ਰੰਗ ਨਵਾਂ ਗ੍ਰੈਹਾਂ ਦੇ ਰੰਗਾਂ ਨਾਲ ਸਮਤਾ ਰੱਖਦੇ ਹਨ। ਇਸ ਉਪਮਾਂ ਵਲ ਕਵਿ ਜੀ ਦਾ ਇਸ਼ਾਰਾ ਹੈ, ਅਥਵਾ ਨੌਂ ਰਤਨਾਂ ਦੇ ਬਹਾਨੇ ਸੇਵਾ ਲਈ ਨੌਂ ਗ੍ਰੈਹ ਆਏ ਹਨ, ਜਿਸ ਤੋਂ ਸਿੱਧ ਹੋਇਆ ਕਿ ਨੌਂ ਗ੍ਰੈਹ ਗੁਰਾਂ ਦੇ ਪੁਜਾਰੀ ਹਨ, ਪੂਜਜ ਨਹੀਂ ਹਨ।

[1]ਬਹੁਤ।

[1]ਸੁਹਣੇ।

[1]ਸਿੱਖਾਂ ਦੇ ਨੇਤ੍ਰਾਂ ਰੂਪੀ ਚਕੋਰਾਂ ਦੇ ਚੰਦ।

[1]ਮਾਨੋਂ (ਸਿੱਖਾਂ ਦੇ) ਮੁਖੜੇ ਰੂਪੀ ਕਵਲਾਂ ਦੇ ਸੂਰਜ।

[1]ਦਿਲ ਰੂਪੀ ਪਪੀਹੇ ਦੇ ਮਾਨੋਂ ਬਦੱਲ।

ਬ੍ਰਿਧ ਗੁਰਦਾਸ ਬਾਮ ਅਰੁ ਦਾਂਏਂ।
ਅਪਰ ਮਸੰਦ ਸਿੱਖ ਸਮੁਦਾਏ ॥੧੪॥
ਨਿਜ ਮਹਿਲਨਿ ਤੇ ਚਲਿ ਕਰਿ ਆਏ।
ਪੌਰ ਦਰਸ਼ਨੀ ਸੀਸ ਨਿਵਾਏ।
ਪੁਨ ਹਰਿਮੰਦਰਿ ਸੁੰਦਰ ਗਏ।
ਦਰਸ਼ਨਿ ਲੈ ਅਭਿਬੰਦਨ ਕਿਏ ॥੧੫॥
ਪੁਨਹ ਪ੍ਰਦੱਛਨ ਕਰਿ ਚਲਿ ਆਏ।
ਥਲ ਅਕਾਲ ਬੁੰਗੇ ਥਿਤ ਪਾਏ।
ਬੈਠੇ ਆਨਿ ਸਿੰਘਾਸਨ ਚਾਰੂ।
ਸ਼੍ਰੀ ਮੁਖ ਆਇਸੁ ਕੀਨਿ ਉਚਾਰੂ ॥੧੬॥
'ਆਨਹੁ ਸ਼ਸਤ੍ਰ ਜੁ ਹਮ ਬਨਵਾਏ।
ਜਿਨ ਕੈ ਹਾਟਿਕ[1] ਅਧਿਕ ਲਗਾਏ।' — [1]ਸੋਨਾ।
ਦੌਰਤਿ ਦਾਸ ਉਤਾਇਲ ਲਜਾਏ।
ਧਰੇ ਅਗਾਰੀ ਸਭਿ ਸਮੁਦਾਏ ॥੧੭॥
ਪੰਚਹੁੰ ਸਤਿਗੁਰ ਕੋ ਲੈ ਨਾਮ।
ਗਹੇ ਖੜਗ ਦ੍ਵੈ ਬਹੁ ਅਭਿਰਾਮ।
ਸੋ ਗਰ ਬਿਖੈ ਪਾਇ ਗੁਰੁ ਲੀਨੇ।
ਪੁਨ ਨਿਖੰਗ[1] ਕਰ ਧਾਰਨਿ ਕੀਨੇ ॥੧੮॥ — [1]ਭੱਥਾ।
ਗਰ ਮਹਿਂ ਪਾਇ ਸੁ ਕਟ ਸੰਗ ਬਾਂਧਾ।
ਜਿਸ ਮਹਿਂ ਸਰ ਖਰ ਕਰਿ ਅਰਿ ਬਾਧਾ[1]। — [1]ਤਿੱਖੇ ਤੀਰ ਵੈਰੀ ਨੂੰ ਵਿੰਨ੍ਹਣ ਵਾਲੇ।
ਧਨੁਖ ਕਠੋਰ ਗਹਜੋ ਤਬਿ ਹਾਥ।
ਉਪਮਾ ਬਨੀ ਜਥਾ ਰਘੁਨਾਥ ॥੧੯॥
ਰਚਜੋ ਤਖਤ ਤਿਸ ਬੰਦਨ ਕੀਨਿ।
ਚਢਿ ਗੁਰੁ ਬੀਰਾਸਨ ਆਸੀਨ[1]। — [1]ਬੀਰਾਸਨ ਹੋ ਬੈਠੇ। ਵੀਰ ਆਸਨ = ਇਕ ਗੋਡੇ ਨੂੰ ਟੇਕਕੇ ਦੂਸਰੇ ਪੈਰ ਭਾਰ ਯਾ ਖੱਬੇ ਪੈਰ ਤੇ ਗਿੱਟੇ ਪਰ ਸੱਜੀ ਲੱਤ ਰੱਖ ਕੇ ਬੈਠਣਾ।
ਬ੍ਰਿਧ ਆਦਿਕ ਗੁਰਦਾਸ ਮਸੰਦ।
ਅਵਿਲੋਕਤਿ ਬਿਸਮਾਇ ਬਿਲੰਦ ॥੨੦॥
ਹਾਥ ਜੋਰਿ ਕਰਿ ਬੂਝਨ ਲਾਗੇ।
'ਧਰਹਿਂ ਖੜਗ ਇਕ, ਜੇ ਭਟ ਆਗੇ[1]। — [1]ਜੋ ਸੂਰਮੇ ਅੱਗੇ (ਹੋਏ ਹਨ)।
ਦੋਇ ਆਪ ਲੇ ਨਿਜ ਗਰ ਪਾਏ।
ਇਹ ਕਜਾ ਕਾਰਨ ਦੇਹੁ ਸੁਨਾਏ?' ॥੨੧॥
ਧਰੇ ਤੇਜ ਸਤਿਗੁਰੁ ਬਚ ਕਹੇ।

'ਹਮ ਨੇ ਇਸ ਹਿਤ ਜੁਗ ਅਸਿ ਗਹੇ।
ਇਕ ਤੇ ਲੇਂ ਮੀਰਨਿ ਕੀ ਮੀਰੀ[1]। [1]ਪਾਤਸ਼ਾਹਾਂ ਦੀ ਪਾਤਸ਼ਾਹੀ।
ਦੂਸਰ ਤੇ ਪੀਰਨਿ ਕੀ ਪੀਰੀ[1] ॥੨੨॥ [1]ਪੀਰਾਂ ਦੀ ਸ਼ਕਤੀ।
ਮੀਰੀ ਪੀਰੀ ਦੋਨੋਂ ਧਰੈਂ।
ਬਚਹਿ ਸ਼ਰਨਿ, ਨਤੁ ਜੁਗ ਪਰਹਰੈਂ[1]।' [1]ਨਹੀਂ ਤਾਂ ਦੋਵੇਂ ਖੋਹਵਾਂਗੇ।
ਸੁਨਿ ਸਤਿਗੁਰੁ ਕੇ ਬਾਕ ਅਡੋਲੇ।
ਧਰਿ ਸ਼ਰਧਾ ਲਹਿ ਅਨੰਦ ਅਤੋਲੇ ॥੨੩॥
ਬੈਠੇ ਸਤਿਗੁਰੁ ਤਖਤ ਸੁਹਾਵਤਿ।
ਸੁਰ ਗਨ ਮੈਂ ਜਿਮ ਸੁਰਪਤਿ ਭਾਵਤਿ।
ਕੈ ਮੁਨਿ ਗਨਿ ਮੈਂ ਰਘੁ ਕੁਲ ਚੰਦ[1]। [1]ਰਾਮ ਚੰਦ੍ਰ ਜੀ।
ਕੈ ਜਾਵਦ ਮਹਿਂ ਕ੍ਰਿਸ਼ਨ ਬਿਲੰਦ ॥੨੪॥
ਹੇਰਿ ਹੇਰਿ ਇਮ ਉਪਮਾ ਗਾਵਤਿ।
ਦੁਹ ਦਿਸ਼ਿ ਚਾਮਰ ਚਾਰੁ ਢੁਰਾਵਤਿ।
ਮਨਹੁ ਮਰਾਲ ਬਿਸਦ ਉਡ ਆਵਤਿ।
ਮੁਕਤਾ ਗਨ ਪਰ ਛੁਹਨਿ ਨ ਪਾਵਤਿ ॥੨੫॥
ਦੁਤਿ ਅਖੰਡ ਮੁਖ ਮੰਡਲ ਕੇਰੀ।
ਤੇਜ ਬਿਸਾਲ ਦਿਪਯੋ ਤਿਸ ਬੇਰੀ।
ਭਯੋ ਹੁਕਮ 'ਸੰਗਤਿ ਸਭਿ ਆਵੈ।
ਚਿਤ ਬਾਂਛਤ ਲੇ, ਭੇਟ ਚਢਾਵੈਂ' ॥੨੬॥
ਤਬਿ ਸੰਗਤਿ ਆਈ ਸਮੁਦਾਇ।
ਹੁਮ ਹੁਮਾਇ ਦਰਸ਼ਨ ਚਿਤ ਚਾਇ।
ਮਹਾਂ ਭੀਰ ਭੀ ਚੌਂਕ ਮਝਾਰਾ।
ਦਰਸਹਿਂ ਸਤਿਗੁਰ ਖਰੇ ਹਜ਼ਾਰਾ ॥੨੭॥
ਭਈ ਇਕੱਤ੍ਰ ਸਮੋ ਲਖਿ ਨੀਕਾ।
ਉਠਯੋ ਬ੍ਰਿੱਧ ਕੀਨਿਸ ਤਬਿ ਟੀਕਾ।
ਕੇਸਰ ਚੰਦਨ ਕੋ ਤਬਿ ਸੋਹਾ।
ਪਿਖਿ ਮੁਖ ਮੰਡਲ ਸਭਿ ਮਨਿ ਮੋਹਾ ॥੨੮॥
ਪ੍ਰਥਮ ਬ੍ਰਿੱਧ ਨੇ ਧਰੀ ਅਕੋਰ।
ਨਮੋ ਕੀਨਿ ਕਰ ਜੋਰਿ ਨਿਹੋਰਿ[1]। [1]ਮੰਨਣਾ, ਸਨਮਾਨ ਕਰਨਾ (ਅ) ਬੇਨਤੀ ਕਰਨਾ (ੲ) ਕ੍ਰਿੱਤਗਯ ਹੋਣਾ।

ਬਹੁਰੋ ਨਿਕਟ ਜਿ ਰਹੈਂ ਮਸੰਦ।
ਧਰਹਿਂ ਭੇਂਟ ਬੰਦਤਿ ਕਰ ਬੰਦਿ ॥੨੯॥
ਤਿਨ ਪਾਛੇ ਜੇ ਦੇਸ਼ ਬਿਦੇਸ਼।
ਜਿਨ ਕੇ ਸੰਗਤਿ ਸੰਗ ਅਸ਼ੇਸ਼।
ਲੇ ਲੇ ਸਕਲ ਉਪਾਇਨ ਆਏ।
ਧਰਹਿਂ ਅਗਾਰੀ ਭੇਟ ਬਨਾਏ ॥੩੦॥
ਬਸਤ੍ਰ ਬਿਭੂਖਨ ਅਜਬ ਮਹਾਨੇ।
ਬੀਨਿ ਬੀਨਿ ਜਗ ਗੁਰੁ ਹਿਤ ਆਨੇ।
ਬਹੁਰ ਸ਼ਸਤ੍ਰ ਜਿਨ ਕੀ ਖਰ ਧਾਰਾ[1]।
ਖਰਚϽੋ ਜਿਨ ਪਰ ਦਰਬ ਉਦਾਰਾ ॥੩੧॥
ਖੜਗ ਸਿਪਰ, ਬਿਧਿ ਬਿਬਿਧਿ ਤੁਫੰਗ[1]।
ਚਪਲ ਬਲੀ ਤਨ ਰੁਚਿਰ ਤੁਰੰਗ।
ਜਮਧਰ[1], ਤਰਕਸ਼, ਧਨੁਖ ਕਰਾਲੇ[2]।
ਖੰਜਰ ਖੰਡੇ ਖਰ ਕਰਿ ਭਾਲੇ[1] ॥੩੨॥
ਤੋਮਰ[1], ਸਾਂਗਨਿ[2], ਖਪਰੇ ਤੀਰਨਿ[3]।
ਜਿਨ ਕੇ ਪਿਖਤਿ ਅਨੰਦ ਹੁਇ ਬੀਰਨਿ।
ਸ਼ਸਤ੍ਰਨਿ ਕੋ ਸਮੂਹ ਹੁਇ ਗਯੋ।
ਬਾਜੀ ਚਪਲ[1] ਤਵੇਲਾ ਭਯੋ ॥੩੩॥
ਦੋਨੋ ਦਿਸ਼ਿ ਸਤਿਗੁਰੁ ਰੁਖ ਕਰੇ।
ਪਰਖਹਿਂ ਆਯੁਧ ਗਹਿ ਕਰਿ ਖਰੇ।
ਘੋਰਨਿ ਮੋਰ ਮਨਿੰਦਨ[1] ਹੇਰੈਂ।
ਜਿਨ ਆਨੇ, ਲੇ ਖੁਸ਼ੀ ਘਨੇਰੈਂ ॥੩੪॥
ਧਨ ਦਿਸ਼ ਨਹੀਂ ਬਿਲੋਚਨ ਲਾਵੈਂ।
ਸ਼ਸਤ੍ਰ ਤੁਰੰਗ ਸੰਗ ਹਰਖਾਵੈਂ।
ਦਿਨ ਜੁਗ ਜਾਮ ਬਿਤਾਯੋ ਤਿਸ ਕਾਲ।
ਦਰਸ ਦੀਨ, ਸਿਖ ਕੀਨਿ ਨਿਹਾਲ ॥੩੫॥
ਅਨਗਨ ਚਢੀ ਉਪਾਇਨ ਆਗੇ।
ਅਨੁਰਾਗਹਿਂ ਗੁਰ ਪਗ ਬਡਭਾਗੇ।
ਨੌਬਤ ਖਾਨੋ ਬਜਹਿ[1] ਅਗਾਰੀ।
ਸਭਿ ਕੋ ਦਿਯੋ ਦਾਨ ਤਬਿ ਭਾਰੀ ॥੩੬॥
ਢਾਢੀ, ਭਾਟ, ਕਲਾਵਤ, ਚਾਰਨਿ[1]।

[1]ਤਿੱਖੀ ਧਾਰ (ਵਾਲੇ)।
[1]ਕਈ ਤਰ੍ਹਾਂ ਦੀਆਂ ਬੰਦੂਕਾਂ।
[1]ਕਟਾਰ। [2]ਭਯਾਨਕ ਧਨੁਖ (ਤੇ ਤੀਰਣਾਂ ਦੇ) ਭੱਥੇ।
[1]ਤਿੱਖੇ ਕਰਕੇ ਬਰਛੇ।
[1]ਨੇਜੇ। [2]ਬਰਛੀਆਂ। [3]ਤੀਰਾਂ ਦੀ ਕਿਸਮ ਹੈ।
[1]ਚੰਚਲ ਘੋੜਿਆਂ ਦਾ।
[1]ਘੋੜੇ ਮੋਰਾਂ ਵਰਗੇ।
[1]ਨੱਕਾਰ ਖਾਨੇ (ਵਿਚ ਵਾਜੇ) ਵਜਦੇ ਹਨ।
[1]ਕੁਲ ਦੀ ਕੀਰਤੀ ਗਾਉਣ ਵਾਲਾ, [ਸੰਸ: ਚਾਰਣ]

ਜਗ ਗੁਰੁ ਕੋ ਜਸੁ ਕੀਨਿ ਉਚਾਰਨਿ।
ਬਸਤ੍ਰ, ਦਰਬ ਦੀਨੇ ਸਮੁਦਾਏ।
ਪਾਇ ਦਾਨ ਕੋ ਸਭਿ ਹਰਖਾਏ ॥੩੭॥
ਜਿਹ ਜਿਹ ਨੀਕੋ ਲਜਾਇ ਤੁਰੰਗ।
ਕੈ ਖੰਡਾ ਖਰ[1], ਖੜਗ, ਖਤੰਗ[2]। — [1]ਤਿੱਖਾ। [2]ਤੀਰ [ਫਾ: ਖ਼ੁਦੰਗ] (ਅ) ਗਤਕਾ [ਫਾ: ਖ਼ਤਕ]
ਤੋਮਰ, ਤਬਰ[1], ਤਮਾਂਚ[2], ਤੁਫੰਗ[3]। — [1]ਜੰਗੀ ਕੁਹਾੜਾ। [2]ਤਮੰਚਹ, ਤੁਰਕੀ ਵਿਚ ਪਸਤੌਲ ਵਰਗੇ ਇਕ ਸ਼ਸਤ੍ਰ ਦਾ ਨਾਮ ਹੈ। [3]ਬੰਦੂਕ।
ਸੇਲ[1], ਸਰਾਸਨ[2], ਸਾਂਗ[3] ਸੁਰੰਗ ॥੩੮॥ — [1]ਬਰਛਾ। [2]ਧਨੁਖ। [3]ਲੰਮੀ ਬਰਛੀ, ਭਾਲੇ ਤੋਂ ਛੁਟੇਰੀ। (ਅ) ਬਰਛੀ ਜੋ ਸੁਟਕੇ ਮਾਰੀ ਦੀ ਹੈ।
ਤਿਸ ਕੋ ਬੂਝਹਿਂ ਨਿਕਟ ਹਕਾਰਿ।
ਕਰਹਿਂ ਸਰਾਹਨਿ ਅਸੁ[1] ਹਥਿਯਾਰ। — [1]ਘੋੜੇ (ਤੇ)।
ਕ੍ਰਿਪਾ ਦ੍ਰਿਸ਼ਟਿ ਕੋ ਦੇਖਤਿ ਬੋਲੈਂ।
ਸੁਨਿ ਸਿਖ! ਪਾਇਂ ਸੁ[1] ਅਨੰਦ ਅਤੋਲੇ ॥੩੯॥ — [1]ਪਾਵੇਂਗਾ ਤੂੰ।
ਸੰਗਤਿ ਮਹਿਂ ਪ੍ਰਸਿੱਧ ਭਈ ਬਾਤ।
'ਸ਼ਸਤ੍ਰ ਤੁਰੰਗ ਤੇ ਗੁਰੁ ਹਰਖਾਤ।'
ਜੋ ਨਹਿਂ ਲਜਾਏ ਉਰ ਪਛੁਤਾਏ।
ਜਿਨਹੁਂ ਚਢਾਏ ਖੁਸ਼ੀ ਸੁ ਪਾਏ ॥੪੦॥
ਢਰੇ ਦੁਪਹਿਰ ਕੋ ਮਨ ਜਾਨਿ।
ਜਥਾ ਜੋਗ ਦੇ ਖੁਸ਼ੀ ਮਹਾਨਿ।
ਉਠਿ ਕਰਿ ਅਪਨੇ ਮਹਿਲ ਸਿਧਾਰੇ।
ਤੇਜ ਤੁਰੰਗ ਹੋਇ ਅਸੁਵਾਰੇ ॥੪੧॥
ਦਿਯੋ ਹੁਕਮ 'ਬਡ ਬਨੇ ਤਬੇਲਾ।
ਤੁਰੰਗ ਦਾਸ[1] ਗਨ ਕਰੋ ਸਕੇਲਾ। — [1]ਘੋੜੇ ਤੇ ਨੌਕਰ, (ਅ) ਘੋੜਿਆਂ ਦੇ ਨੌਕਰ, ਸਾਈਸ।
ਜੋਧਾ ਆਇਂ ਰਹਨਿ ਕੋ ਜਬੈ।
ਰਾਖਿ ਲੇਹੁ ਹਮ ਸੋਂ ਕਹਿ ਤਬੈ ॥੪੨॥
ਸਰਬ ਤੁਰੰਗਨਿ ਦੀਜਹਿ ਦਾਨਾ[1]। — [1]ਛੋਲਿਆਂ ਦਾ ਦਾਣਾ।
ਚਪਲਨ ਚੂਨ, ਘ੍ਰਿਤਿ, ਮਿਸ਼ਟਾਨਾ[1]। — [1]ਚੰਚਲਾਂ ਨੂੰ ਆਟਾ, ਘਿਉ, ਮਿੱਠਾ ਭਾਵ ਨਿਹਾਰੀ।
ਬਾਜ਼ੀ ਕੈ ਸੁੰਦਰ ਹਥਿਯਾਰ।
ਕਹਿ ਦਿਹੁ ਆਵਹਿਂ ਬੇਚਨਹਾਰ ॥੪੩॥
ਮਾਝੇ ਦੇਸ਼ ਦੁਆਬੇ ਜਾਵੈਂ।
ਨਗਰਨਿ ਮਹਿਂ ਸੁਧਿ ਸਭਿਨਿ ਸੁਨਾਵੈਂ।

ਭਟ ਰਹਿਬੋ ਚਹਿ, ਢਿਗ ਹਮ ਆਵੈ।
ਕਰਹਿ ਚਾਕਰੀ ਧਨ ਕੋ ਪਾਵੈ' ॥੪੪॥
ਹੁਤੇ ਮਸੰਦ ਬਿਲੰਦ ਜਿ ਬ੍ਰਿੰਦ।
ਤਿਨ ਸੋਂ ਕਹਿ ਸ਼੍ਰੀ ਹਰਿਗੋਬਿੰਦ।
ਸ਼੍ਰੀ ਗੰਗਾ ਮਾਤਾ ਕੇ ਮੰਦਿਰ।
ਗਮਨੇ ਤਬਹਿ ਦਿਪਹਿ ਦੁਤਿ ਸੁੰਦਰ
॥੪੫॥

ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ਼੍ਰੀ ਹਰਿਗੋਵਿੰਦ ਤਖਤਿ ਬੈਠਨਿ' ਪ੍ਰਸੰਗ ਬਰਨਨੰ ਨਾਮ ਤੀਨ ਚੱਤਵਾ ਰਿੰਸਤੀ ਅੰਸੂ ॥੪੩॥

## ੪੪. [ਖਸ਼ਟਮ ਗੁਰੂ ਜੀ ਦਾ ਵੀਰ ਰਸੀ ਰੂਪਕ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੫

ਦੋਹਰਾ:

ਜਨਨੀ ਰਿਦੇ ਪ੍ਰਤੀਖਤੀ,
ਚਹਿ ਦੇਖਨਿ ਮੁਖ ਚੰਦ।
ਸ਼ਸਤ੍ਰ ਬਸਤ੍ਰ ਸੰਯੁਕਤਿ ਤਿਮ,
ਗੇ ਸ਼੍ਰੀ ਹਰਿ ਗੋਵਿੰਦ ॥੧॥

ਚੌਪਈ:

ਦੇਖਿ ਦੂਰ ਤੇ ਸੁਤ ਕੀ ਸ਼ੋਭਾ।
ਮਨਹੁ ਅਨੰਦ ਕੀ ਆਵਤਿ ਗੋਭਾ[1]।
ਨਿਕਟ ਪਹੁੰਚ ਕਰਿ ਬੰਦਨ ਠਾਨੀ।
ਆਸ਼ਿਖ ਦੀਨਿ ਕਹੀ ਮ੍ਰਿਦੁ ਬਾਨੀ ॥੨॥
ਚਿੱਤ੍ਰਤਿ ਜ਼ਰੀ ਮਖ਼ਮਲੀ ਮਢਜੋ।
ਅੰਤਰ ਤੇ ਦਾਸੀ ਦ੍ਰੁਤਿ ਕਢਜੋ।
ਬੈਠਿ ਮੋਹਿਰੇ[1] ਪਰ ਢਿਗ ਮਾਤਾ।
ਬੋਲੀ ਅਨੰਦ ਮੇਯ ਨਹਿਂ ਗਾਤਾ[1] ॥੩॥
'ਕਹੁ ਸੁਤਿ! ਸੰਗਤਿ ਕੇਤਿਕ ਆਈ?
ਦੇਸ਼ਨਿ ਕੇ ਮਸੰਦ ਸਮੁਦਾਈ।
ਲੇ ਉਪਹਾਰਨਿ ਮਿਲੇ ਕਿ ਨਾਂਹੀ?
ਜਿਮ ਪੂਰਬ ਤੁਮ ਪਿਤ ਕੇ ਪਾਹੀ?' ॥੪॥
ਸ਼੍ਰੀ ਹਰਿ ਗੋਵਿੰਦ ਸਕਲ ਬਤਾਯੋ।
'ਬ੍ਰਿੰਦ ਮਸੰਦਨਿ ਕੋ ਸਭਿ ਆਯੋ।
ਅਧਿਕ ਦੂਰ ਨਹਿਂ ਪਹੁੰਚੇ ਜੋਈ[1]।
ਆਵਤਿ ਚਲੇ ਇਤਹੁ ਸਭਿ ਕੋਈ ॥੫॥
ਸ਼ਸਤ੍ਰ ਬਸਤ੍ਰ ਅਰੁ ਚਪਲ ਤੁਰੰਗ।
ਆਨੇ ਸਿੱਖਨਿ ਸ਼ਰਧਾ ਸੰਗ।
ਅਧਿਕ ਪ੍ਰਸੰਨ ਕੀਨਿ ਮਨ ਮੋਰਾ।
ਕਿਨ ਹੱਥਜਾਰ ਦੀਨਿ, ਕਿਨ ਘੋਰਾ ॥੬॥
ਸੈਨ ਸਕੇਲੈਂ ਕੇਤਿਕ ਦਿਨ ਮੈਂ।
ਜੋਧਾ ਅਚਲ ਰਹਹਿਂ ਜੇ ਰਨ ਮੈਂ।
ਅਪਰ ਉਪਾਇਨ ਕੇ ਅੰਬਾਰ।

[1]ਕੇਲੇ ਦੇ ਫੁਲ ਦੀ ਕਲੀ ਜੋ ਲਟਕਦੀ ਸੁੰਦਰ ਲਗਦੀ ਹੈ, ਕਲੀ (ਅ) ਗੰਦਲ।

[1]ਮੂਹੜਾ (ਜੋ ਮਖਮਲ ਦੀ ਜ਼ਰੀ ਕਾਢ ਨਾਲ ਮੜ੍ਹਿਆ ਹੋਇਆ ਸੀ)।

[1]ਅਨੰਦ ਮੈਂਵਦਾ ਨਹੀਂ ਸਰੀਰ ਵਿਚ।

[1]ਜੋ ਬਹੁਤੇ ਦੁਰਾਡੇ ਹਨ ਸੋ ਨਹੀਂ ਪਹੁੰਚੇ।

ਸਿੱਖਨਿ ਅਰਪੀ ਸ਼ਰਧਾ ਧਾਰਿ ॥੭॥
ਸ਼੍ਰੀ ਨਾਨਕ ਸਿੱਖੀ ਬਿਦਤਾਈ।
ਦੇਸ਼ ਬਿਦੇਸ਼ਨਿ ਅਵਿਨੀ ਛਾਈ।'
ਸੁਨਿ ਮਾਤਾ ਸੁਖ ਪਾਇ ਘਨੇਰਾ-।
ਗੁਰੁਤਾ ਭਾਰ ਉਚਿਤ ਸੁਤ ਮੇਰਾ ॥੮॥
ਦੁਇ ਸ਼ਮਸ਼ੇਰ ਗਰੇ ਸਮ ਸ਼ੇਰ[1]।
ਕਟ ਨਿਖੰਗ ਕਰ ਮਹਿਂ ਧਨੁ ਹੇਰਿ[1]।
ਸ਼ਸਤ੍ਰਨ ਸਹਤ ਡੀਲ ਬਰ ਬੰਕਾ[1]।
ਸੁਖਦ ਸੇਵਕਨਿ ਰਿਪੁਨਿ ਅਤੰਕਾ[1] ॥੯॥
ਨਿਕਟ ਮਾਤ ਕੇ ਕੇਤਿਕ ਕਾਲਾ।
ਨਮੋ ਕਰੀ ਉਠਿ ਆਇ ਕ੍ਰਿਪਾਲਾ।
ਨਿਜ ਬੈਠਿਕ ਮਹਿਂ ਥਿਰਹਿ ਪ੍ਰਯੰਕਾ।
ਸ਼ਸਤ੍ਰ ਉਤਾਰਿ ਗੁਰੂ ਅਕਲੰਕਾ ॥੧੦॥
ਦੁਇ ਘਟਿਕਾ ਲਗਿ ਸੁਖ ਮਹਿਂ ਆਏ।
ਬਹੁਰ ਉਠੇ ਲੋਚਨ ਬਿਕਸਾਏ।

[1]ਦੋ ਤਲਵਾਰਾਂ ਗਲ ਵਿਚ, ਸ਼ੇਰ ਦੇ ਵਾਂਗ।

[1]ਲੱਕ ਨਾਲ ਭੱਥਾ, ਹੱਥ ਵਿਚ ਧਨੁਖ ਦਿਖਾਈ ਦਿੰਦਾ ਹੈ।

[1]ਬਾਂਕਾ ਅਤੇ ਸੁੰਦਰ।

[1]ਵੈਰੀਆਂ ਨੂੰ ਭੈ ਦੇਣ ਵਾਲਾ।

†ਸੁੱਖੇ ਦਾ ਰਿਵਾਜ ਖਾਲਸੇ ਵਿਚ ਦਸਵੇਂ ਸਤਿਗੁਰਾਂ ਤੋਂ ਮਗਰੋਂ ਮਹਾਨ ਕਸ਼ਟਾਂ ਦੇ ਸਮੇਂ ਟੁਰਿਆ ਸੀ, ਜਦੋਂ ਦਿਨ ਰਾਤ ਦੇ ਜੁੱਧ ਜੰਗ, ਥਕੇਵੇਂ, ਮੁਸ਼ਕਲਾਂ, ਭਾਜੜਾਂ, ਫਾਕੇ ਕੜਾਕੇ ਰਹਿਣ ਲਗੇ ਤੇ ਸਰੀਰਾਂ ਨੇ ਬੀ ਥੱਕ ਕੇ ਰਹਿ ਜਾਣਾ, ਤਦੋਂ ਢਿੱਲੇ ਹੋਏ ਮਨਾਂ ਨੂੰ ਸੁਖ ਦੇਣ ਲਈ ਭੰਗ ਦੀ ਕਦੇ ਕਦਾਈਂ ਦੀ ਵਰਤੋਂ ਟੁਰੀ, ਜੋ ਖਾਸ ਨਿਹੰਗਾਂ ਸਿੰਘਾਂ ਵਿਚ ਤਾਂ ਠਾਣਾ ਹੀ ਲਾ ਬੈਠੀ ਤੇ ਐਨੀਂ ਵਧੀ ਕਿ ਉਸ ਸੰਪ੍ਰਦਾ ਨੂੰ ਹੀ ਨਿਰਬਲ ਕਰ ਗਈ। ਚੜ੍ਹਦੀ ਜਵਾਨੀ ਵਿਚ ਜਿਸ ਤ੍ਰਿਕਾਲੱਗ ਸੂਰਮੇਂ ਦੇ ਸਾਹਮਣੇ ਪ੍ਰਜਾ ਪੀੜਤ ਹੋ ਰਹੀ ਹੈ ਜੋ ਸਾਰੇ ਸੁਖਾਂ ਦੇ ਹੁੰਦਿਆਂ ਜੰਗੀ ਜੀਵਨ ਵਿਚ ਕਦਮ ਧਰਨ ਲੱਗਾ ਹੈ, ਭੰਗ ਦੀ ਨਿਰਬਲ ਕਰਨ ਵਾਲੀ ਵਰਤੋਂ ਕਦੋਂ ਜਾਰੀ ਕਰ ਸਕਦਾ ਹੈ? ਕਵੀ ਜੀ ਆਪ ਸੁੱਖੇ ਦਾ ਹੁਕਮ ਦਸਵੇਂ ਪਾਤਸ਼ਾਹ ਦੇ ਸਮੇਂ ਹੋਇਆ ਦੱਸਦੇ ਹਨ, ਜਿਸ ਤੋਂ ਇਹ ਤਾਂ ਸਿੱਧ ਹੋ ਗਿਆ ਕਿ ਛੇਵੇਂ ਸਤਿਗੁਰਾਂ ਵੇਲੇ ਨਹੀਂ ਹੋਇਆ, ਤੇ ਨਾ ਸਤਿਗੁਰ ਆਪ ਪੀਂਦੇ ਸੇ। ਦੇਖੋ ਰੁਤ ੩, ਅੰਸੂ ੨੧, ਅੰਕ ੪੧। ਫੇਰ ਰੁਤ ੫, ਅੰਸੂ ੨੮, ਅੰਕ ੨੩ ਵਿਚ ਦਸਵੇਂ ਪਾਤਸ਼ਾਹ ਜੀ ਆਪ ਭੰਗ ਨੂੰ ਹਾਨੀਕਾਰਕ ਨਸ਼ਿਆਂ ਵਿਚ ਗਿਣਦੇ ਹਨ ਤੇ ਦੱਸਦੇ ਹਨ ਕਿ ਇਹ ਪੀਣ ਵਾਲੇ ਦੇ ਸਰੀਰ ਨੂੰ ਦਗਧ ਕਰਨ ਵਾਲੀ ਹੈ। ਯਥਾ:- 'ਮਦਰਾ ਦਹਿਤਾ ਸਪਤ ਕੁਲ ਭੰਗੁ ਦਹੈ ਤਨ ਏਕ।' ਆਦਿ ਗੁਰੂ ਜੀ ਨੇ ਭਉ ਦੀ ਭੰਗ ਲਿਖੀ ਹੈ, ਯਥਾ:- 'ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ' ਪਰਮੇਸ਼ੁਰ ਦੇ ਭਉ ਨੂੰ ਭੰਗ ਬਣਾਓ, ਨਸ਼ੇ ਵਾਲੀ ਭੰਗ ਨਾ ਪੀਓ।

ਸੁੱਖਾ ਛਕ† ਸੁਚੇਤ ਪੁਨ ਹੋਵੈਂ।
ਚਢਿ ਤੁਰੰਗ ਪਰ ਬਾਹਰ ਜੋਵੈਂ[1] ॥੧੧॥
ਕਰਹਿਂ ਅਖੇਰਬ੍ਰਿੱਤ[1] ਕੀ ਲੀਲਾ।
ਧਰਹਿਂ ਸ਼ਸਤ੍ਰ ਕਰਿ ਅੰਗ ਛਬੀਲਾ।
ਆਇ ਅਕਾਲ ਤਖਤਿ ਪਰ ਸੋਹੈਂ।
ਲਗਹਿ ਦਿਵਾਨ ਪਿਖਹਿਂ ਮਨ ਮੋਹੈਂ ॥੧੨॥

[1]ਦੇਖਦੇ ਹਨ।

[1]ਸ਼ਿਕਾਰ।

ਸੋਦਰ ਚੌਂਕੀ ਸ਼ਬਦ ਸੁਨੰਤੇ।
ਸੰਗਤਿ ਆਇ ਰੂਪ ਦਰਸੰਤੇ।
ਬਹੁਰ ਜਾਇ ਨਿਜ ਮਹਿਲ ਮਝਾਰਾ।
ਅਨਿਕ ਸ੍ਵਾਦ ਕੇ ਅਚਹਿਂ ਅਹਾਰਾ ॥੧੩॥
ਜਾਮ ਗਏ ਜਾਮਨਿ ਸੁਪਤਾਵੈਂ।
ਰਹੇ ਜਾਮ ਉਠਿ ਸੌਚਿ ਨਹਾਵੈਂ।
ਇਸਿ ਬਿਧਿ ਕਰਿ ਹੈਂ ਨਿਤ ਬਿਵਹਾਰੂ।
ਦਿਨ ਪ੍ਰਤਿ ਬਲੀ ਹੋਤਿ ਦੁਤਿ ਚਾਰੂ ॥੧੪॥
ਮਾਂਝੇ ਦੂਾਬੇ ਦੇਸ਼ ਮਝਾਰੀ।
ਸੁਧਿ ਪਸਰੀ ਸਤਿਗੁਰ ਕੀ ਸਾਰੀ।
'ਭਏ ਸ਼ਸਤ੍ਰ ਧਾਰੀ ਬਲਿ ਭਾਰੀ।
ਸੈਨ ਸਕੇਲਨਿ ਕਰਤਿ ਉਚਾਰੀ' ॥੧੫॥
ਸੁਨਿ ਦੋਨਹੁ ਦੇਸ਼ਨਿ ਕੇ ਜੋਧਾ।
ਲਰਹਿਂ ਮਰਹਿਂ ਮਾਰਹਿਂ ਧਰਿ ਕ੍ਰੋਧਾ।
ਇਕਠੇ ਹੋਇ ਚਾਰ ਸੈ ਸੂਰ।
ਹੇਤੁ ਜੀਵਕਾ ਆਇ ਹਦੂਰ ॥੧੬॥
ਥਿਰੇ ਤਖਤ ਪਰ ਸਤਿਗੁਰੁ ਹੇਰੇ।
ਸਭਿਹਿਨਿ ਬੰਦਨ ਕਰਿ ਤਿਸ ਬੇਰੇ।
ਬੈਠੇ ਨਹੀਂ ਖਰੇ ਸਭਿ ਰਹੇ।
ਪਿਖਿ ਸ਼੍ਰੀ ਹਰਿ ਗੋਵਿੰਦ ਬਚ ਕਹੇ ॥੧੭॥
'ਅਹੈਂ ਕੌਨ? ਇਨ ਬੂਝਨਿ ਕਰੋ।
ਠਾਂਢੇ ਕੌਨ ਮਨੋਰਥ ਧਰੋ?
ਜਾਇ ਮੇਵਰੇ ਬੂਝਨਿ ਕੀਨੇ।
'ਕੌਨ ਦੇਸ਼ ਤੇ ਆਇ ਨਵੀਨੇ? ॥!੮॥
ਠਾਂਢੇ ਰਹੇ ਕਹਹੁ ਨਿਜ ਕਾਜਾ।
ਪੂਛਤਿ ਆਪ ਗਰੀਬਿ ਨਿਵਾਜਾ।'
ਹਾਥ ਜੋਰਿ ਕਰਿ ਦੀਨਿ ਸੁਨਾਏ।
'ਹੇਤ ਜੀਵਕਾ ਹਮ ਚਲਿ ਆਏ ॥੧੯॥
ਦੋਨਹੁ ਦੇਸ਼ਨਿ ਕੇ ਹਮ ਵਾਸੀ।
ਚਾਹਤਿ ਰਿਦੇ ਰਹਨਿ ਗੁਰ ਪਾਸੀ।'
ਆਨਿ ਹਜ਼ੂਰ ਕਰੀ ਅਰਦਾਸ।
'ਬਿਤਿ[1] ਹਿਤ ਚਹਤਿ ਰਹਤਿ ਤੁਮ ਪਾਸ' [1]ਉਪਜੀਵਕਾ।

॥੨੦॥
ਤਬਿ ਸਤਿਗੁਰੁ ਨੇ ਸਭਿ ਬਿਧਿ ਜਾਨੀ।
-ਜਨਮ ਧਰਜੋ ਸੁਰ ਗਨ ਜਗ ਆਨੀ।
ਬ੍ਰਿੰਦ ਗ੍ਰਾਮ ਪੁਰਿ ਮਹਿਂ ਸਮੁਦਾਏ।
ਬਹੁ ਜਤਨਿ ਕੇ ਘਰ ਜਨਮਾਏ ॥੨੧॥
ਦਿਜ, ਬਾਹਜ, ਬਿਟ[1], ਸ਼ੂਦ੍ਰਨਿ ਧਾਮੂ।
ਲੀਨਸਿ ਜਨਮ ਹਮਾਰੇ ਕਾਮੂ।
ਸੋ ਅਬਿ ਸੁਧਿ ਕਰਿ ਸਭਿ ਚਲਿ ਆਏ।
ਹਨਹਿਂ ਤੁਰਕ ਗਨ ਜੰਗ ਮਚਾਏ- ॥੨੨॥
ਕਰਜੋ ਹੁਕਮ 'ਸਭਿਹਿਨਿ ਲਿਹੁ ਰਾਖਿ।
ਦੇਗ ਬਿਖੈ ਦਿਹੁ ਭੋਜਨ ਭਾਖਿ।
ਨਿਕਟ ਬੁਲਾਇ ਬਿਲੋਕਨਿ ਕਰੇ।
ਨਈ ਬੈਸ[1] ਸਬਿ ਕੀ, ਬਲ ਭਰੇ ॥੨੩॥
ਕਿਸ ਕੇ ਸ਼ਮਸ[1] ਅਲਪ ਹੀ ਆਈ।
ਕਿਸ ਕੇ ਨਹਿਂ, ਇਕ ਸਮ ਸਮੁਦਾਈ[1]।
ਬੀਸ ਪਚੀਸਨਿ[1] ਬੈਸ ਸਰੀਰ।
ਸ਼ਸਤ ਸੁ ਬਸਤ੍ਰ ਨਹੀਂ ਕਿਸ ਤੀਰ ॥੨੪॥
ਜਿਨ ਕੋ ਤੁਰਕ ਗਵਾਰ ਕਹੰਤੇ।
ਨਹਿਨ ਚਾਕਰੀ ਹੇਤੁ ਰਖੰਤੇ।
ਸਭਿ ਸਤਿਗੁਰੁ ਸੋ ਰਾਖਨਿ ਕਰੇ।
ਬਸਤ੍ਰ ਸ਼ਸਤ੍ਰ ਦੇ ਸ਼ੁਭਤਾ ਧਰੇ ॥੨੫॥
ਰਹਨਿ ਲਗੇ ਸਤਿਗੁਰੁ ਕੇ ਤੀਰ।
ਆਯੁਧ ਬਿੱਦਜਾ ਨਿਤ ਕਰਿ ਬੀਰ।
ਖੰਡੇ ਖੜਗ ਤੁਫੰਗ ਕਮਾਨ।
ਸਭਿ ਕੋ ਦੇ ਕੀਨੇ ਸਵਧਾਨ ॥੨੬॥
ਬਹੁਰੋ ਬਖਸ਼ੇ ਸਭਿਨਿ ਤੁਰੰਗ।
ਹੁਇ ਅਸਵਾਰ ਚਢਹਿਂ ਨਿਤ ਸੰਗ।
ਵਹਿਰ ਅਖੇਰ ਗੁਰੂ ਜਬਿ ਜਾਵੈਂ।
ਆਯੁਧ ਬਿੱਦਜਾ ਤਿਨਹਿਂ ਸਿਖਾਵੈਂ ॥੨੭॥
ਦਿਨ ਪ੍ਰਤਿ ਵਹਿਰ ਅਖੇਰ ਕਰੰਤੇ।
ਤੀਰ ਤੁਫੰਗਨਿ ਬ੍ਰਿੰਦ ਛੁਟੰਤੇ।
ਬਾਜ, ਕੁਹੀ, ਜੁਰਰੇ[1], ਬਡ ਸ੍ਵਾਨ[2]।

[1]ਬ੍ਰਹਮਣ ਖੱਤ੍ਰੀ ਤੇ ਵੈਸ਼ [ਸੰਸ: ਬਿਟ]
[1]ਨਵੀਂ ਆਯੂ।
[1]ਦਾੜ੍ਹੀ।
[1]ਇੱਕੋ ਜਿਹੇ ਸਾਰੇ।
[1]ਵੀਹ ਪੱਚੀ (ਸਾਲਾਂ ਦੀ)।
[1]ਬਾਜ ਦੀ ਕਿਸਮ ਦੇ ਸ਼ਿਕਾਰੀ ਪੰਛੀਆਂ ਦੇ ਨਾਮ।

[2]ਕੁੱਤੇ।

ਚੀਤੇ, ਸਜਾਹਗੋਸ਼[1] ਬਲਵਾਨ ॥੨੮॥ [1]ਇਕ ਸ਼ਿਕਾਰੀ ਜਾਨਵਰ ਦਾ ਨਾਮ।
ਲਗਰ, ਝਗਰ, ਸ਼ਿਕਰੇ[2], ਗਨ ਸੰਗ।
ਕਰਹਿਂ ਅਖੇਰ ਧਵਾਇ ਤੁਰੰਗ।
ਸ਼ਸਤ੍ਰ ਧਰਨਿ ਕੋ ਸੁਜਸੁ ਉਦਾਰ।
ਫੈਲਯੋ ਸਗਰੇ ਦੇਸ਼ ਮਝਾਰ ॥੨੯॥
ਸੁਨਿ ਅਬਿਦੁਲ ਢਾਢੀ ਚਲਿ ਆਯੋ।
ਭਏ ਸੁਭਟ ਤਿਨ ਕੋ ਜਸੁ ਗਾਯੋ।
ਜਿਸ ਕੇ ਸੁਨਤਿ ਬੀਰ ਰਸ ਜਾਗੇ।
ਕਾਇਰ ਸੋ ਪਿ ਲਰੇ, ਨਹਿਂ ਭਾਗੇ ॥੩੦॥
ਨਿਜ ਸੁਭਟਾਨਿ[1] ਸੁਨਾਵਨਿ ਕਾਰਨ। [1]ਸੂਰਮਿਆਂ ਨੂੰ।
ਕਰਹਿਂ ਜੰਗ ਜੈਸੇ ਬਡ ਦਾਰੁਨ।
ਅਬਿਦੁਲ ਕੋ ਚਾਕਰ ਕਰਿ ਰਾਖਯੋ।
ਦਰਬ ਦਿਵਾਇ ਮਸੰਦਨਿ ਭਾਖਯੋ ॥੩੧॥
ਬਲੀ ਤੁਰੰਗ ਦਿਯੋ ਹਿਤ ਚਰਿਬੇ[1]। [1]ਚੜ੍ਹਨ ਲਈ।
ਸੁਭਟਨਿ ਵਾਰਿ ਸੁਨਾਵਨਿ ਕਰਿਬੇ।
ਇਮਿ ਦਿਨ ਪ੍ਰਤਿ ਗੁਰੁ ਸੈਨ ਸਕੇਲੇ।
ਸੰਗਤਿ ਗਨ ਪਹੁੰਚਹਿ ਕਰਿ ਮੇਲੇ ॥੩੨॥
ਵਧਯੋ ਸਮਾਜ ਅਧਿਕ ਸਭਿ ਭਾਂਤੀ।
ਸੁਨਿ ਪਿਖਿ ਮਾਤਾ ਸੀਤਲ ਛਾਤੀ।
ਆਇ ਉਪਾਇਨ ਪੂਜਾ ਹੋਤੇ।
ਬਡ ਪੀਰਨਿ ਕੇ ਪੀਰ ਉਦੋਤੇ ॥੩੩॥
ਚਢੈਂ ਸੈਨ ਸੰਗ ਸੁਭਟ ਪ੍ਰਬੀਨ।
ਇਹਿ ਮੀਰਨਿ ਕੀ ਮੀਰੀ ਲੀਨਿ।
ਆਇਂ ਅਕੋਰੈਂ ਸ਼ਸਤ੍ਰ ਤੁਰੰਗ।
ਅਧਿਕ ਚਮੂੰ ਬ੍ਰਿੱਧਤਿ ਚਢਿ ਸੰਗ ॥੩੪॥
ਚਲਤਿ ਅਗਾਰੀ ਬਜਹਿ ਨਿਸ਼ਾਨਾ।
ਝੰਡਾ ਝੂਲਤਿ ਖਰੋ ਮਹਾਨਾ।
ਦਿਨਪ੍ਰਤਿ ਉਤਸਵ ਹੋਤਿ ਨਵੀਨੇ।
ਬਡੇ ਭਾਗ ਜਿਨਿ ਦੇਖਨਿ ਕੀਨੇ ॥੩੫॥
ਦੀਪਮਾਲਕਾ ਬਹੁਰੋ ਆਈ।
ਚਹੁੰਦਿਸ਼ਿ ਤੇ ਸੰਗਤਿ ਉਮਡਾਈ।

-ਮੱਜਨ ਕਰਹਿਂ ਸੁਧਾਸਰ ਮੇਲੇ।
ਖਸ਼ਟਮ ਸਤਿਗੁਰੁ ਪਿਖਹਿਂ ਸੁਹੇਲੇ ॥੩੬॥
ਬਾਜੀ[1] ਸ਼ਸਤ੍ਰ ਭੇਟ ਲੇ ਹਰਖਤਿ-। [1]ਘੋੜੇ।
ਯਾਂ ਤੇ ਲਜਾਵਤਿ ਨੀਕੇ ਪਰਖਤਿ।
ਪ੍ਰਿਥਕ ਹੋਤਿ ਪੂਜਾ ਹਰਿਮੰਦਰ।
ਬੈਠਹਿਂ ਤਖਤਿ ਆਪ ਬਨਿ ਸੁੰਦਰ ॥੩੭॥
ਗਨ ਮਸੰਦ ਸੰਗਤਿ ਸੰਗਿ ਲੀਏ।
ਬੰਦਨ ਕਰਹਿਂ ਦਰਸ ਚਿਤ ਦੀਏ।
ਦੱਖਨ ਦਿਸ਼ ਤੇ ਕਿਸ ਮਹਿਪਾਲਾ।
ਇਕ ਗਜ ਭੇਜਯੋ ਬਲੀ ਬਿਸਾਲਾ ॥੩੮॥
ਸ਼ਸਤ੍ਰ ਤੁਰੰਗ ਬ੍ਰਿੰਦ ਤਬਿ ਆਏ।
ਪੂਰੇ ਭਾਵਨੀ ਗੁਰੁ ਅਰਪਾਏ।
ਸ਼੍ਰੀ ਹਰਿਗੋਬਿੰਦ ਰਿਦੇ ਬਿਚਾਰੈਂ।
-ਸਿੱਖਨਿ ਬਿਖੈ ਰੀਤਿ ਅਬਿ ਡਾਰੈਂ-
॥੩੯॥
ਤਿਸਿ ਕਾਰਨ ਤੇ ਬਾਕ ਉਚਾਰਾ।
'ਗੁਰੂ ਪਿਤਾ ਹਿਤ ਕੀਜਹਿ ਤਯਾਰਾ।
ਇਕ ਹਾਥੀ ਅਰੁ ਪੰਚ ਤੁਰੰਗ।
ਸ਼ਸਤ੍ਰ ਬਸਤ੍ਰ ਬਹੁ ਬਿਧਿ ਕੇ ਸੰਗ' ॥੪੦॥
ਖਰੇ ਹੋਇ ਕਰਿ ਤਖਤ ਅਗਾਰੀ।
ਪਿਤਾ ਧ੍ਯਾਨ ਕੋ ਧਰਿ ਤਿਸ ਬਾਰੀ।
ਲੇ ਕਰਿ ਹੁਕਮ ਖਰੋ ਗੁਰਦਾਸ।
ਕਹਿ ਗੁਰੁ ਨਾਮ ਕੀਨਿ ਅਰਦਾਸ ॥੪੧॥
ਅਰਪੀ[1] ਵਸਤੂ ਲੀਨਿ ਸੰਭਾਰੀ। [1]ਅਰਪੀਆਂ ਹੋਈਆਂ।
ਗਜ ਢਾਢੀ ਕੋ ਹਿਤ ਅਸਵਾਰੀ।
ਲੇ ਤਿਨ ਸੁਜਸੁ ਗੁਰੂ ਕੋ ਕਰਯੋ।
'ਤੀਨ ਲੋਕਪਤਿ ਪ੍ਰਭੁ ਅਵਤਰਯੋ' ॥੪੨॥
ਬਹੁਰ ਗਏ ਸਤਿਗੁਰੁ ਹਰਿਮੰਦਰਿ।
ਬਸਤ੍ਰ ਤੁਰੰਗ ਦਿਏ ਬਹੁ ਸੁੰਦਰ।
ਸ਼੍ਰੀ ਮੁਖ ਤੇ ਫੁਰਮਾਵਨਿ ਕੀਨੇ।
'ਜੋ ਇਹ ਰੀਤਿ ਕਰਹਿ ਸਿਖ ਚੀਨੇ
॥੪੩॥

ਅਰਪਹਿ ਵਸਤੁ ਜਿ ਮ੍ਰਿਤਕ ਪਿਛਾਰੀ।
ਹੋਇ ਅਖੈ ਫਲ ਬਹੁ ਤਿਸਿ ਬਾਰੀ।
ਪ੍ਰਾਪਤਿ ਸੁਖ ਪਰਲੋਕ ਮਝਾਰਾ।
ਮਿਟਹਿ ਸਜਾਇ ਅਘੀ[1] ਹੁਇ ਭਾਰਾ ॥੪੪॥

[1](ਜੇ) ਪਾਪੀ।

ਕਰਹਿ ਰੀਤਿ ਸਿਖ ਹ੍ਵੈ ਜਿ ਹਮਾਰੋ।
ਜਥਾ ਸ਼ਕਤਿ ਅਰਪਹਿ ਸੁਖ ਭਾਰੋ।'
ਨਿਜ ਪਿਤ ਹਿਤ ਕੇ ਮਿਸਿ ਬਿਦਤਾਈ[†]।
ਜਿਸ ਸਿੱਖਨਿ ਕੋ ਹੁਇ ਸੁਖਦਾਈ ॥੪੫॥

[†]ਭਾਵ ਸਿਖਾਂ ਨੂੰ ਦਾਨ ਦੇਣ ਦੀ ਰੀਤੀ ਪ੍ਰਗਟ ਕੀਤੀ।

'ਧੰਨਿ ਧੰਨਿ' ਸਭਿਹੁਨਿ ਉਚਾਰੀ।
ਮਹਾਂ ਬਲੀ ਸਤਿਗੁਰ ਉਪਕਾਰੀ।
ਅਧਿਕ ਚਮੂੰ ਕੀਨੀ ਨਿਜ ਸੰਗ।
ਬਖਸ਼ੇ ਆਯੁਧ ਬ੍ਰਿੰਦ ਤੁਰੰਗ ॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਤਿਗੁਰੂ ਬਿਲਾਸ' ਪ੍ਰਸੰਗ ਬਰਨਨੰ ਨਾਮ ਚਤੁਰ ਚੱਤ੍ਵਾਰਿੰਸਤੀ ਅੰਸੂ ॥੪੪॥

## ੪੫. [ਉਤਸਾਹ, ਬਖਸ਼ਿਸ਼ ਆਦਿਕ ਬਿਲਾਸ]

੪੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੬

ਦੋਹਰਾ:

ਗੁਰੂ ਗਰੀਬ ਨਿਵਾਜ ਤਬਿ,
ਨਾਮ ਅਪਨ ਬਿਦਤਾਇ।
ਰਾਖੇ ਸੰਗ ਗਰੀਬ ਜਨ,
ਬਖਸ਼ਿਸ਼ ਦੇ ਬਡਿਆਇ ॥੧॥

ਚੌਪਈ:

ਬਿੱਦਜਾ ਸ਼ਸਤ੍ਰਨਿ ਕੀ ਬਹੁ ਪਾਈ।
ਤੁਪਕ ਚਲਾਇ ਤੁਰੰਗ ਧਵਾਈ।
ਤੋਮਰ ਹਨਹਿਂ ਖਤੰਗ[1] ਪ੍ਰਹਾਰਹਿਂ।
ਹਿਤ ਅਖੇਰ ਬਨ ਜੀਵ ਸੰਘਾਰਹਿਂ ॥੨॥
ਧੌਂਸਾ ਧੁੰਕਾਰਤਿ ਪੁਨ ਆਵੈਂ।
ਆਵਤਿ ਕੋ ਨਰ ਦੇਖਨਿ ਧਾਵੈਂ[1]।
ਸੁਨਹਿ ਸੁਜਸੁ ਰਹਿਬੇ ਹਿਤ ਸੂਰ।
ਦੂਰਿ ਦੂਰਿ ਤੇ ਆਇਂ ਹਦੂਰ ॥੩॥
ਕਬਹੁਂ ਪੰਚ ਕਬਿ ਦਸ ਕੋ ਰਾਖੈਂ।
ਪਰਹਿਂ ਸ਼ਰਨਿ ਜੋ ਬ੍ਰਿਤਿ ਅਭਿਲਾਖੈਂ[1]।
ਦਯਾ ਕਰਹਿਂ ਬਖਸ਼ਹਿਂ ਸੁਖ ਸਾਰੋ।
ਬਸਤ੍ਰ ਸ਼ਸਤ੍ਰ ਅਸੁ[1] ਰੁਚਿਰ ਅਹਾਰੋ ॥੪॥
ਗੁਰੁ ਉਪਕਾਰ ਜਾਨਿ ਕਰਿ ਬੀਰ।
ਮਨ ਤੇ ਅਰਪਜੋ ਸਰਬ ਸਰੀਰ।
ਜਹਿਂ ਗੁਰ ਕੋ ਕਾਰਜ ਬਨਿ ਜਾਇ।
ਮਾਰਨਿ ਮਰਨਿ ਬਿਖੈ ਮੁਦ ਪਾਇਂ ॥੫॥
ਕਹੈਂ ਪਰਸਪਰ ਜੋਧਾ ਐਸੇ।
'ਹਮਹਿਂ ਮਿਲੇ ਪਤਿ ਰਘੁਬਰ ਜੈਸੇ[†]।
ਸਰਬ ਮ੍ਰਿਗਨਿ ਤੇ ਜੋਨੀ ਹੀਨ[1]।
ਕੋ ਕਾਰਜ ਕਬਿ ਬਨਹਿ ਕਿਸੀ ਨ ॥੬॥
ਅਸ ਬਾਨਰ ਬਨ ਮਹਿਂ ਗਨ ਹੇਰੇ[†]।
ਤਿਨ ਪਰ ਕਰੁਨਾ ਧਾਰਿ ਘਨੇਰੇ।

[1]ਤੀਰ [ਫਾ: ਖਦੰਗ]

[1]ਦੌੜਦੇ ਹਨ।

[1]ਰੋਜ਼ੀ ਦੀ ਚਾਹ ਕਰਕੇ।

[1]ਘੋੜਾ।

[†]ਭਾਵ (ਜਿਸ ਰਾਮਚੰਦ੍ਰ ਨੇ) ਸਭ ਪਸ਼ੂਆਂ ਤੋਂ ਨੀਵੇਂ, ਜਿਸਤੋਂ ਕਿਸੇ ਦਾ ਕਦੇ ਕੰਮ ਨਹੀਂ ਸੰਵਰਿਆਂ ਐਸੇ ਬਾਂਦਰਾਂ ਨੂੰ ਬਨ ਵਿਚ ਵੇਖਕੇ ਉਹਨਾਂ ਤੇ ਕ੍ਰਿਪਾ ਧਾਰ ਕੇ ਰਾਵਣ ਮਹਾਂ ਬਲੀ ਦਾ ਬਲ ਤੇ ਹੰਕਾਰ ਦੂਰ ਕੀਤਾ।

[1]ਸਾਰੇ ਬਨ ਪਸ਼ੂਆਂ [ਸੰ: ਮ੍ਰਿਗ = ਬਨ ਪਸ਼ੂ] ਤੋਂ ਤੁੱਛ ਜੋਨੀ ਵਾਲੇ (ਬਾਂਦਰ)

[†]ਪਾ:-ਅਸ ਬਨ ਮਹਿਂ ਹਰਿ ਕਪਿ ਗਨ ਹੇਰੇ।

ਮਹਾਂਬਲੀ ਰਾਵਨ ਦਸ ਸੀਸ।
ਪ੍ਰਾਕ੍ਰਮ[1] ਗਰਬ ਹਰ੍ਯੋ ਮਿਲਿ ਕੀਸ[2] ॥੭॥ [1]ਬਲ। [2]ਬਾਂਦਰਾਂ ਨਾਲ ਮਿਲਕੇ।
ਤਿਨ ਸਮ ਸਭਿ ਬਾਤਨਿ ਤੇ ਹੀਨ।
ਕ੍ਰਿਪਾ ਦ੍ਰਿਸ਼ਟਿ ਹਮ ਪਰ ਗੁਰੁ ਕੀਨਿ।
ਜੋ ਕਹਿਵਾਇ ਜਹਾਨ ਪਨਾਹ[1]। [1]ਜੋ 'ਜਹਾਂ ਪਨਾਹ' ਪਾਤਸ਼ਾਹ ਕਹਾਉਂਦਾ ਹੈ।
ਤਿਨ ਕੇ ਸੰਗ ਜੰਗ ਕੀ ਚਾਹ ॥੮॥
ਹੀਨ ਜੂਨ ਬਾਨਰਨਿ[1] ਸਮਾਨ। [1]ਬਾਂਦਰਾਂ ਤੋਂ।
ਜੇ ਨ ਕਰਹੁਗੇ ਰਣ ਘਮਸਾਨ।
ਤੌ ਕੀਸਨਿ ਤੇ੯ ਹੀਨ ਅਹੈ ਕੋ।
ਜਿਸ ਕੀ ਸਮਤਾ ਹਮਹਿ ਕਹੈ ਕੋ ॥੯॥
ਰਣ ਮਹਿਂ ਨ੍ਰਿਭੈ ਸ਼ੱਤ੍ਰੁ ਗਨ ਆਇ।
ਹਤਹੁ ਸ਼ਸਤ੍ਰ, ਗੁਰੁ ਸੰਗ ਸਹਾਇ।
ਇਮ ਆਪਸਿ ਮਹਿਂ ਕਹਿ ਪ੍ਰਣ ਕਰੈਂ।
ਅਧਿਕ ਬੀਰਤਾ ਕੋ ਉਰ ਧਰੈਂ ॥੧੦॥
ਵਹਿਰ ਅਰੂਢਹਿਂ ਗੁਰੂ ਸੁਨਾਵੈਂ[1]। [1]ਗੁਰੂ ਜੀ ਨੂੰ ਸੁਣਾਉਂਦੇ ਹਨ।
'ਤੁਮਰੇ ਹੁਕਮ[1] ਓਜ ਦਿਖਰਾਵੈਂ। [1](ਹੇ ਗੁਰੂ ਜੀ!) ਆਪ ਦੇ ਹੁਕਮ ਨਾਲ (ਅਸੀਂ)।
ਅਰਪਯੋ ਰਾਵਰ ਕੇ ਪਗ ਸੀਸ।
ਤੁਮਹਿ ਪ੍ਰਵਾਹ ਨ ਹੇ ਜਗਦੀਸ਼! ॥੧੧॥
ਦੁਹਿ ਲੋਕਨਿ ਕੀ ਚਹਿ ਕੱਲਜਾਨ।
ਪਰੇ ਸ਼ਰਨਿ ਰਾਵਰ ਕੀ ਆਨਿ।'
ਇਸ ਬਿਧਿ ਬਹੁਤ ਬੀਰ ਰਸ ਵਧੇ।
ਆਯੁਧ ਬਿੱਦਯਾ ਕੋ ਨਿਤ ਸਧੇ[1] ॥੧੨॥ [1]ਸ਼ਸਤ੍ਰ ਵਿਦਯਾ ਦੀ ਸਾਧਨਾਂ ਕਰਦੇ ਹਨ।
ਜੋਧਾ ਬ੍ਰਿੰਦ ਬਿਲੰਦ ਅਨੰਦਤਿ।
ਗੁਰ ਸੁਖਕੰਦ ਬੰਦਿ ਕਰ ਬੰਦਤਿ।
ਸਰਬ ਦਰਬ ਲੇ ਸਦਨ ਅਨੰਦਤਿ।
ਗੁਰ ਸੁਖਕੰਦ ਬੰਦਿ ਕਰ ਬੰਦਤਿ।
ਸਰਬ ਦਰਬ ਲੇ ਸਦਨ ਪੁਚਾਵੈਂ।
ਭੋਜਨ ਦੇਗ ਬਿਖੇ ਨਿਤ ਖਾਵੈਂ ॥੧੩॥
ਸ਼ਸਤ੍ਰ ਬਸਤ੍ਰ ਬਖਸ਼ਹਿਂ[1] ਭਟ ਗਨ ਕੋ। [1](ਗੁਰੂ ਜੀ) ਬਖ਼ਸ਼ਦੇ ਹਨ।
ਜੋ ਅਭਿਲਾਖਤਿ ਮਨ ਮਹਿਂ ਰਨ ਕੋ।
ਇਮ ਨਿਤਪ੍ਰਤਿ ਅਤਿ ਚਿਤ ਉਤਸਾਹਿਤ।
ਚਮੂੰ ਸਹਤ ਗੁਰ ਕਾਨਨ ਗਾਹਤਿ[1] ॥੧੪॥ [1]ਬਨ ਨੂੰ ਗਾਹੁੰਦੇ ਹਨ।

ਛੋਰਹਿਂ ਬਾਜ ਬਿਹੰਗ† ਪਕਰਾਵੈਂ।
ਸ੍ਵਾਨਨਿ ਤੇ ਮ੍ਰਿਗ ਸਸਾ ਗਹਾਵੈਂ।
ਗਨ ਜੋਧਾ ਆਯੁਧ ਤੇ ਮਾਰਹਿ।
ਕਰਹਿਂ ਅਖੇਰ ਜੀਵ ਸੰਘਾਰਹਿਂ ॥੧੫॥
ਜਿਮ ਰਘੁਬਰੁ ਗਨ ਸੈਨ ਸਕੇਲੇ।
ਸਰਜੂ[1] ਤੀਰ ਅਖੇਰ ਸੁ ਖੇਲੇ।
ਗਨ ਜਾਦਵ ਕੋ ਸੰਗ ਚਢਾਇ।
ਜਥਾ ਕ੍ਰਿਸ਼ਨ ਕਾਨਨ ਫਿਰਿ ਆਇ ॥੧੬॥
ਅਪਰ ਮਹਾਂ ਧਰਮਾਤਮ ਰਾਜੇ।
ਬਿਚਰੇ ਬਨ ਅਖੇਰ ਬ੍ਰਿਤ ਕਾਜੇ†।
ਤਿਮ ਸ਼੍ਰੀ ਸਤਿਗੁਰੁ ਹਰਿਗੋਵਿੰਦ।
ਕਰਹਿਂ ਸ਼ਿਕਾਰ ਬਿਹਾਰ ਬਿਲੰਦ ॥੧੭॥
ਚਮੂੰ ਚਢਹਿ, ਨਭ ਮਹਿਂ ਰਜ ਛਾਵੈ।
ਛੁਟੈਂ ਤੁਫੰਗਨਿ ਸ਼ਬਦ ਉਠਾਵੈਂ।
ਮਹਾਂ ਕੁਦਾਇ ਪਲਾਇ ਤੁਰੰਗ।
ਅਸ ਸ਼ੋਭਤਿ ਜਨੁ ਜਾਹਿਂ ਕੁਰੰਗ[1] ॥੧੮॥
ਦਿਨ ਪ੍ਰਤਿ ਸਤਿਗੁਰ ਚਾਰੁ ਸ਼ਰੀਰ।
ਬਲ ਜੁਤਿ ਬੰਧਹਿ ਰਿਦੇ ਬਹੁ ਧੀਰ।
ਚਰਨ ਬਿਲੰਦ ਮ੍ਰਿਦੁਲ ਅਰਬਿੰਦ।
ਨਖ਼ ਸੁੰਦਰ ਜੁਤਿ ਅੰਗੁਰੀ ਬ੍ਰਿੰਦ ॥੧੯॥
ਏੜੀ[1] ਜੁਕਤ ਅਰੁਣ ਹੈ ਬਰਣ।
ਗੁਲਫ ਉਤੰਗ ਸ਼ੁਬੋ ਪਰਿ ਚਰਣ[1]।
ਜਾਨੂੰ[1] ਜੰਘ ਮਹਾਂ ਦਿਢ ਹੋਏ।
ਮਨਹੁਂ ਓਜ ਕੇ ਥੰਭ ਖਰੋਏ ॥੨੦॥
ਆਯੁਤ ਛਾਤੀ ਅਤਿਸ਼ੈ ਗਾਢੇ।
ਬੱਜ੍ਰ ਕਪਾਟ ਕਠਨਿ ਰਿਪੁ ਠਾਂਢੇ[1]।
ਉਦਰ ਸ ਤ੍ਰਿਵਲੀ ਸੁੰਦਰ ਸੋਹਤਿ।
ਨਾਭਿ ਗੰਭੀਰ ਦਿਖਤਿ ਚਿਤ ਮੋਹਤਿ ॥੨੧॥
ਬਾਹੁ ਅਜਾਨ[1] ਸੁ ਅਸ ਅਨੁਮਾਨੋ†।

†ਪਾ:-ਬਿਹਰ।

[1]ਨਦੀ ਦਾ ਨਾਮ [ਸੰ: ਸਰਯੂ]

†ਹਿੰਦੂ ਮਤ ਅਨੁਸਾਰ ਸ਼ਿਕਾਰ ਨੂੰ ਵਿਹਤ ਸਿੱਧ ਕਰ ਰਹੇ ਹਨ।

[1]ਮਾਨੋਂ ਹਰਨ ਜਾਂਦੇ ਹਨ।

[1]ਅੱਡੀ।

[1]ਉੱਚੇ ਗਿੱਟੇ ਚਰਣਾਂ ਉਪਰ ਸੋਭਦੇ ਹਨ।

[1]ਗੋਡੇ।

[1]ਖੜੇ ਸ਼ੱਤ੍ਰੂ ਦੇ (ਅੱਗੇ) ਬੱਜ੍ਰਵਤ ਕਠਨ ਤਖਤੇ ਹਨ ਅਥਵਾ ਖੜੇ ਤਖਤੇ ਹਨ।

[1]ਆਜਾਨੁ ਬਾਹੁ = ਬਾਹਾਂ ਗੋਡਿਆਂ ਤੱਕ ਲੰਮੀਆਂ। ਅਵਤਾਰ ਦੀ ਇਕ ਨਿਸ਼ਾਨੀ ਮੰਨੀ ਗਈ ਹੈ। †ਪਾ:-ਸੁ

ਅਰਲਾ ਮਾਨੋ।

ਸ਼ੁਭਤਿ ਕਰੀ ਕਰ[1] ਬਲੀ ਮਹਾਨੋ।
ਦਿਪਤਿ ਪ੍ਰਚੰਡ ਬਡੇ ਭੁਜਦੰਡ।
ਮਨਹੁ ਬੱਜ੍ਰ ਕੇ ਇਹ ਜੁਗ ਖੰਡ[1] ॥੨੨॥
ਤੁੰਗ ਸਿਕੰਧਨਿ ਤੇ ਬਹੁ ਛੈਲ।
ਜਿਮ ਕ੍ਰਿਖਿਚਰ ਸੂੱਨੋ ਬਡਿ ਬੈਲ[1]।
ਗ੍ਰੀਵਾ ਸਵਾ ਗਿਲਸ਼ਤਿ[1] ਉਚੇਰੀ।
ਮੁਕਤਾ ਹੀਰਨਿ ਦਿਪਤਿ ਘਨੇਰੀ ॥੨੩॥
ਚਿਬੁਕ ਚਾਰੁ ਚੌਰੀ ਕੁਛ ਗੋਲ।
ਸੁੰਦਰ ਦਮਕਤਿ ਜੁਗਲ ਕਪੋਲ।
ਅਧਰ ਮ੍ਰਿਦੁਲ ਅਰੁ ਲਾਲ ਬਿਸਾਲਾ।
ਹੀਰਨਿ ਪੰਕਤਿ ਦੰਤ ਉਜਾਲਾ ॥੨੪॥
ਮੁਸਕਾਵਤਿ ਐਸੇ ਦਮਕਾਵਤਿ।
ਸੰਪੁਟ ਬਿੱਦ੍ਰਮ ਕਲੀ ਲਖਾਵਤਿ[1]।
ਮੁਖ ਮੰਡਲ ਆਯੁਤ ਦਿਪਤਾਵੈ।
ਕਮਲ ਪ੍ਰਫੁੱਲਜਤਿ ਮਹਤ ਲਖਾਵੈ ॥੨੫॥
ਸਾਰਦ ਚੰਦ[1] ਮਨੋ ਸੁਖਕੰਦ।
ਬਚਨ ਸੁਧਾ ਸ੍ਰਵਤੇ ਗਨ ਬੁੰਦ[1]।
ਦੀਰਘ ਦਰਸ਼ਨ ਦੇਖਤਿ ਭਾਵੈ।
ਕੀਰ ਨਾਸਕਾ[1] ਤੁੰਗ ਸੁਹਾਵੈਂ ॥੨੬॥
ਕੁੰਡਲ ਕਰਨ[1] ਜਰਾਊ ਬਨੇ।
ਡੋਲਤਿ ਰੁਚਿਰ, ਲਾਗਿ ਧਨ ਘਨੇ[†]।
ਕਮਲ ਪਾਂਖੁਰੀ ਚਾਰੁ ਸਰੀਖੀ।
ਆਂਖਿ ਬਡੀ ਜੁਗ ਤੀਖੀ ਤੀਖੀ ॥੨੭॥
ਬਰਨੀ ਕੁਟਿਲ, ਕੋਰ ਸਮ ਬਾਨਾ[1]।
ਤਿਰਛੀ ਚਿਤਵਨ[1] ਕ੍ਰਿਪਾ ਨਿਧਾਨਾ।
ਦੁੰਦਭਿ ਸੁਰ ਸੋਂ ਸ਼ਬਦ ਗੰਭੀਰ[1]।

[1]ਹਾਥੀ ਦੀ ਸੁੰਡ।
[1]ਦੋ ਟੁਕੜੇ।
[1]ਸੁੰਞੀ (= ਰਾਖੀ ਹੀਨ) ਖੇਤੀ ਨੂੰ ਚਰਨ ਵਾਲੇ ਬੈਲ ਦੇ ਮੋਢਿਆਂ ਨਾਲੋਂ (ਮੋਢੇ) ਉੱਚੇ ਤੇ ਸੁਹਣੇ ਹਨ।
[1]ਸਵਾ ਗਿੱਠ।
[1]ਗੁਲੀਆਂ ਦੇ ਡੱਬੇ ਵਿਚ (ਚੰਬੇ ਦੀਆਂ) ਕਲੀਆਂ (ਜਿਵੇਂ) ਦਿੱਸਦੀਆਂ ਹੈਨ।
[1]ਸਰਦ ਰੁਤ ਦਾ ਚੰਦ੍ਰਮਾਂ।
[1]ਅੰਮ੍ਰਿਤ ਦੀਆਂ ਸਮੂਹ ਬੂੰਦਾਂ ਸ੍ਰਵਦੀਆਂ ਹਨ।
[1]ਤੋਤੇ ਵਤ ਨਾਸਾਂ।
[1]ਕੰਨਾਂ ਵਿਚ।
[†]ਕਵਿ ਜੀ ਸਰੀਰ ਦੀ ਸੁੰਦਰਤਾ ਤੇ ਬਲ ਵਧਦਾ ਦੱਸਕੇ ਸਰੀਰ ਦੇ ਅੰਗਾਂ ਦੀ ਮਹਿਮਾ ਵਿਚ ਗਏ ਹਨ। ਕੰਨਾਂ ਵਿਚ ਕੁੰਡਲਾਂ ਦਾ ਹਿਲਕੇ ਦਿਲ ਹਿਲਾਉਣ ਵਾਲਾ ਵਲਵਲਾ ਪੈਦਾ ਕਰਦਾ ਹੈ। ਇਸ ਨੂੰ ਆਪ ਨੇ ਸੁੰਦਰਤਾ ਤੇ ਪ੍ਰੇਮ ਦੇ ਨੁਕਤੇ ਤੋਂ ਲਿਖਿਆ ਹੈ, ਵਾਸਤਵ ਵਿਚ ਸਤਿਗੁਰੂ ਜੀ ਕੁੰਡਲ ਪਹਿਨਣ ਵਾਲੇ ਨਹੀਂ ਸਨ।
[1]ਝਿਮਣੀਆਂ ਟੇਢੀਆਂ ਤੇ ਅੱਖਾਂ ਦੇ ਕੋਏ ਤੀਰ ਵਤ (ਤਿੱਖੇ)।
[1]ਨਿਗਾਹ।
[1]ਧੌਂਸੇ ਤੋਂ ਵੀ ਆਵਾਜ਼ ਗੰਭੀਰ ਹੈ।

ਉਪਦੇਸ਼ਤਿ ਸਿੱਖਨਿ ਬਰ ਬੀਰ ॥੨੮॥
ਤ੍ਰਿਕੁਟੀ[1] ਕੁਟਿਲ ਕਮਾਨ ਸਮਾਨਾ। — [1]ਭਰਵੱਟੇ।
ਭਰਜੋ ਭਾਗ ਤੇ ਭਾਲ ਮਹਾਨਾ।
ਮੇਚਿਕ ਚਿੱਕ੍ਵਨਿ[1]† ਕੇਸ ਵਿਸ਼ੇਸ਼‡। — [1]ਕਾਲੇ ਤੇ ਚੀਕਣੇ। †ਪਾ:-ਚਿੱਕ੍ਵਨ। ‡ਦਸਮ ਗੁਰੂ ਜੀ ਤੋਂ ਪਹਿਲੇ ਸਤਿਗੁਰਾਂ ਦਾ ਕੇਸ਼ਾ ਧਾਰੀ ਹੋਣ ਦਾ ਸਬੂਤ ਹੈ।
ਸਿਰ ਉਸ਼ਨੀਕ ਸੁਹਾਇ ਅਸ਼ੇਸ਼ ॥੨੯॥
ਕਲ਼ਗੀ ਜਿਗਾ ਜ਼ੇਬ ਜਿਨ ਜਾਹਰ।
ਜਬਰ ਜੋਤਿ ਜਗਮਗਤਿ ਜਵਾਹਰ।
ਸਰਬ ਬਿਭੂਖਨ ਭੂਖਤਿ ਭਾਰੇ।
ਬਰਣ ਬਰਣ ਬਰ ਬਸਤ੍ਰ ਸੁ ਧਾਰੇ ॥੩੦॥
ਧਨੁ ਬਿੱਦਜਾ[1] ਅੱਭਜਾਸ ਕਮਾਵੈਂ। — [1]ਧਨੁਖ
ਕਹਿ ਕਹਿ ਖਪਰੇ ਤੀਰ ਘਰਾਵੈਂ[1]। — [1]ਘੜਾਂਵਦੇ ਹਨ।
ਧਰਿ ਧਰਿ ਮਾਰਹਿਂ ਦੂਰਿ ਨਿਸ਼ਾਨਾ।
ਬਡੇ ਬੇਗ ਤੇ ਛੂਟਹਿਂ ਬਾਨਾ ॥੩੧॥
ਚਾਂਪ[1] ਕਠੋਰ ਕਹਤਿ ਬਨਿਵਾਵਹਿਂ। — [1]ਧਨੁਖ।
ਬਡ ਬਲ ਕਰਿ ਜੋ ਐਂਚਜੋ ਜਾਵਹਿ।
ਸੰਮਤ ਏਕ ਬਿਤਹਿ ਪੁਨ ਕਹੈਂ।
ਧਨੁ[1] ਦੁਗਨੋ ਦਿਢ ਕਰਿ ਮਹਿਂ ਗਹੈਂ ॥੩੨॥ — [1]ਧਨੁਖ।
ਜੰਗੀ ਤੀਰ ਫੁਲਾਦੀ ਖਪਰੇ।
ਕਹਿ ਕਹਿ ਬ੍ਰਿੰਦ ਕਰਾਵਹਿਂ ਅਪਰੇ।
ਹੇਰਿ ਹੇਰਿ ਤੀਖਨ ਬਡ ਤੀਰ।
ਸ਼੍ਰੀ ਸਤਿਗੁਰੁ ਹਰਿ ਗੋਵਿੰਦ ਧੀਰ[1] ॥੩੩॥ — [1]ਧੀਰਜਵਾਨ ਜੀ (ਚਿਤਵਦੇ ਹਨ ਕਿ)।
-ਤੁਰਕ ਸ਼ੱਤ੍ਰ ਗਨ ਅੰਗ ਮਝਾਰਾ।
ਮਮ ਕਰ ਤੇ ਪ੍ਰਵਿਸ਼ਹਿਂ ਕਿਸ ਬਾਰਾ।
ਕਬਹੁਂ ਜੰਗ ਮਹਿਂ ਹੋਇ ਨਿਸੰਗ।
ਕਰੌਂ ਪ੍ਰਹਾਰਨਿ ਖਰਨਿ† ਖਤੰਗ[1]- ॥੩੪॥ — [1]ਤਿੱਖੇ ਤੀਰ। †ਪਾ:-ਸਬਲ।
ਕਬਿ ਤੁਫੰਗ ਕੋ ਗਹੇ ਚਲਾਵੈਂ।
ਮਾਰਿ ਲੱਛ ਕੋ[1] ਤਰੈ ਗਿਰਾਵੈਂ। — [1]ਨਿਸ਼ਾਨੇ ਨੂੰ।
ਮੁੰਗਰੀ ਗਹਿ ਭਾਰੀ ਕੋ ਫੇਰਹਿਂ।
ਅਨਿਕ ਵਾਰਿ ਬਾਹਨਿ ਤੇ ਪ੍ਰੇਰਹਿਂ[1] — [1]ਬਾਹਾਂ ਨਾਲ ਫੇਰਦੇ ਹਨ।

॥੩੫॥
ਸਰਬ ਨਰਨਿ ਤੇ ਡੀਲ ਬਡੇਰੋ।
ਨਹਿਂ ਸਮ ਅਪਰ ਕਹੂੰ ਕਿਤ ਹੇਰੋ†।

†ਉਸ ਸਮੇਂ ਦੇ ਯਵਨੀ ਲੇਖਕਾਂ ਨੇ ਬੀ ਗੁਰੂ ਜੀ ਦਾ ਕੱਦ ਬਹੁਤ ਲੰਮਾਂ ਤੇ ਗ੍ਰਾਂਡੀਲ ਲਿਖਿਆ ਹੈ।

ਭੁਜਾ ਜੰਘ ਆਦਿਕ ਅੰਗ ਸਾਰੇ।
ਕਰਹਿਂ ਸਰਾਹਨਿ ਮਿਲਹਿਂ ਨਿਹਾਰੇ
॥੩੬॥
ਦੂਰਿ ਦੂਰਿ ਕੇ ਮਾਨਵ ਆਵੈਂ।
ਕਰਿ ਦਰਸ਼ਨ ਮਨ ਬਾਂਛਤਿ ਪਾਵੈਂ।
ਪਿਖਿ ਸਰੂਪ ਕੋ ਮਨ ਬਿਰਮਾਵੈਂ।
ਮਿਲਿ ਆਪਿਸ ਮਹਿਂ ਕਹੈਂ ਸੁਨਾਵੈਂ
॥੩੭॥
'ਅਵਿਨੀ ਪਰ ਸ਼ਰੀਰ ਨਰ ਕੋਈ।
ਅਬਿ ਤੋ ਨਹਿਂਨ, ਭਵਿਖਜ ਨ ਹੋਈ।
ਆਯੁਧ ਧਰਨਿ ਉਚਿਤ ਬਲ ਭਾਰੇ।
ਰਣ ਮਹਿਂ ਰਿਸਹਿਂ ਜਿ ਸ਼ਸਤ੍ਰ ਪ੍ਰਹਾਰੇ
॥੩੮॥
ਕੋ ਅਸ ਸ਼ੱਤ੍ਰ ਕਰਹਿ ਨ ਤ੍ਰਾਸਾ।
ਹਨੇ ਮੁਸ਼ਟ ਤੇ ਕਰਹਿਂ ਬਿਨਾਸ਼ਾ।
ਸੁਨੀ ਕਥਾ[1] ਦ੍ਵਾਪੁਰ ਮਹਿਂ ਭਏ।
ਪਾਂਡਵ ਪੰਚ ਮਹਾਂ ਬਲਿ ਥਏ ॥੩੯॥

[1]ਸੁਣੀ ਹੈ ਕਥਾ ਕਿ।

ਹੁਤੇ ਸਮੇਤ ਸਿ ਨਰ ਜੁ ਪ੍ਰਮਾਨੇ[1]।

[1](ਓਦੋਂ ਦੇ) ਆਦਮੀ ਜਿਸ ਅੰਦਾਜ਼ੇ ਦੇ ਸਮੇਤ ਹੁੰਦੇ ਸਨ।

ਤਿਨ ਤੇ ਸਵਾ ਗਿਲਸ਼ਤਿ[1] ਮਹਾਨੇ।
ਪੰਚਹੁਂ ਭ੍ਰਾਤਾ ਡੀਲ ਬਡੇਰੇ।
ਜਿਨ ਕੋ ਬਲ ਕਹੀਅਤਿ ਬਹੁਤੇਰੇ ॥੪੦॥

[1]ਸਵਾ ਗਿੱਠ।

[1]ਤਿਮ ਇਸ ਸਮੇਂ ਜੁ ਨਰਨਿ ਪ੍ਰਮਾਨ।

[1]ਇਸ ਵੇਲੇ (ਕੁਮਾਰ ਅਵਸਥਾ ਵਿਚ ਹੀ ਆਮ) ਨਰਾਂ ਦੇ ਕੱਦ ਤੋਂ ਆਪਦਾ ਸਰੀਰ ਉਤਨਾ ਭਾਵ ਸਵਾ ਗਿੱਠ ਵਡਾ ਹੈ।

ਸ੍ਰੀ ਹਰਿ ਗੋਵਿੰਦ ਤਿਤੇ ਮਹਾਂਨ੯।
ਐਹੋ ਡੀਲ ਸੁਸ਼ੀਲ ਬਿਸਾਲਾ।
ਨਹਿਂ ਪੱਯਤ ਜਗ ਮੇਂ ਇਸ ਕਾਲਾ ॥੪੧॥
ਅਜਹੁ ਸਰੀਰ ਵਧਹਿ ਬਹੁ ਬਰਖਨਿ[1]।

[1](ਤੇ ਅਜੇ ਅਗਾਂਹ ਦੇ ਸਾਲਾਂ ਵਿਚ ਬੜਾ ਸਰੀਰ ਵੱਧਣਾ ਹੈ।

ਤਰੁਨਿ ਅਵਸਥਾ ਲਗਿ ਹੁਇ ਪਰਖਨਿ।'
ਦਰਸ਼ਨ ਕਰਹਿਂ ਜਾਹਿਂ ਜਿਸ ਦੇਸ਼।
ਕਹੈਂ ਸੁਜਸੁ ਅਰੁ ਡੀਲ ਵਿਸ਼ੇਸ਼ ॥੪੨॥
ਆਯੁਧ ਬਿੱਦਯਾ ਕੌ ਅੱਭਯਾਸ।
ਪਰਚਹਿਂ ਸਤਿਗੁਰੁ ਕਰਹਿਂ ਬਿਲਾਸ।
ਤਿਮ ਹੀ ਸੁਭਟ ਸੰਗ ਗਨ ਕਰੈਂ।
ਧਨੁਖ ਤੁਫੰਗਨਿ ਕੋ ਕਰ ਧਰੈਂ ॥੪੩॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ 'ਸ੍ਰੀ ਗੁਰ ਬਿਲਾਸ' ਪ੍ਰਸੰਗ ਬਰਨਨੰ ਪੰਚ ਚੱਤਵਾ ਰਿੰਸਤੀ ਅੰਸੂ ॥੪੫॥

## ੪੬. [ਚੰਦੂ ਨੇ ਡਰ ਕੇ ਫੇਰ ਸਗਾਈ ਹਿਤ ਦੂਤ ਭੇਜੇ]

੪੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੭

ਦੋਹਰਾ:

ਸ਼੍ਰੀ ਗੁਰ ਹਰਿਗੋਵਿੰਦ ਜੀ,
ਇਸ ਬਿਧਿ ਸਮੋ ਬਿਤਾਇ।
ਭਰਜੋ ਮਹਾਂ ਬਲ ਦੇਹਿ ਮਹਿਂ,
ਦੀਰਘ ਡੀਲ ਸੁਹਾਇ ॥੧॥

ਚੌਪਈ:

ਉਤ ਚੰਦੂ ਕੀ ਸੁਨੋ ਕਹਾਨੀ।
ਮਹਾਂ ਪਾਤਕੀ ਮਤਿ ਉਰਿ ਹਾਨੀ।
ਸ਼੍ਰੀ ਅਰਜਨ ਘਰ ਤਜਜੋ ਸਰੀਰ।
ਦੇ ਕਰਿ ਦੋਸ਼ ਮੂਢ ਸਿਰ, ਧੀਰ[1] ॥੨॥ [1]ਭਾਵ ਗੁਰੂ ਜੀ ਨੇ।
ਉਰ ਮਹਿਂ ਡਰਪਤਿ ਦੁਸ਼ਟ ਮਹਾਂਨ।
-ਇਮ ਨਹਿਂ ਬਿਦਤਹਿ ਬੀਚ ਜਹਾਨ।
'ਸ਼੍ਰੀ ਸਤਿਗੁਰੁ ਚੰਦੂ ਨੈ ਮਾਰੇ।
ਛਪੀ ਰਹੈ, ਨਹਿਂ ਹੋਇ ਉਘਾਰੇ- ॥੩॥
ਨੁਖਾ ਜਾਰਿ[1] ਤਤਛਿਨ ਮਗ ਪਰਜੋ। [1]ਨੂੰਹ ਦਾਹ ਕਰਕੇ।
ਦਿਲੀ ਸ਼ਾਹੁ ਨਿਕਟ ਚਿਤ ਧਰਜੋ।
-ਕੋ ਨਹਿਂ ਕਹਹਿ ਹਟਕ ਸਬਿ ਰਾਖੌਂ।
ਕਿਸ ਧਨ ਦੇ ਕਿਸ ਬਿਨਤੀ ਭਾਖੌਂ ॥੪॥
ਚਹਤਿ ਜੁ ਹਤਜੋ[1] ਬਿਦਤਿ ਨਹਿਂ ਹੋਇ। [1]ਮਾਰਨਾ।
ਭਯੋ ਜਤਨ ਕੇ ਤਤਪਰ ਸੋਇ-।
ਅਨਿਕ ਭਾਂਤਿ ਚਿਤਵਤਿ ਮਗ ਜਾਤੇ।
-ਸੁਨਤਿ ਸ਼ਾਹੁ ਚਿਤ ਹ੍ਵੈ ਨ ਰਿਸਾਤੇ[1]- ॥੫॥ [1]ਕ੍ਰੋਧਵਾਨ ਨਾ ਹੋ ਜਾਵੇ।
ਪਹੁੰਚਯੋ ਪੁਰੀ ਸਦਨ ਤਬਿ ਗਯੋ।
ਕਲਹਿ ਸੁਤਾ[1] ਦੇਖਤਿ ਦੁਖ ਭਯੋ। [1]ਕਲਹ ਰੂਪ ਪੁੱਤ੍ਰੀ।
ਜਿਸ ਹਿਤ ਪਾਪ ਕੀਨਿ ਬਹੁਤੇਰਾ।
ਤਊ ਨ ਤਿਸ ਕੋ ਸੁਖ ਕਿਮ ਹੇਰਾ ॥੬॥
ਜਹਾਂਗੀਰ ਕੇ ਤੀਰਜਿ ਜਾਇਂ[1]। [1]ਜੋ ਜਾਂਦੇ ਸਨ।
ਸਭਿ ਸੋਂ ਮਿਲਜੋ ਪ੍ਰੇਮ ਉਪਜਾਇ।
ਬਹੁ ਮੋਲਾ ਕਿਸ ਹੂੰ ਪਟ ਦੇਤਿ।

ਕਾਹੁੰ ਕੁਸ਼ਾਮਤਿ ਕਰਿ ਖੁਸ਼ਿ[1] ਲੇਤਿ ॥੭॥ [1]ਖੁਸ਼ੀ।
ਕਿਸ ਹੂੰ ਦਰਬ ਦੀਨਿ ਹਰਿਖਾਵੈ।
ਫੇਰ ਘੇਰ ਤੇ ਬਾਤ ਜਨਾਵੈ।
'ਮਰਯੋ ਗੁਰੂ ਅਰਜਨ ਲਵਪੁਰਿ ਮੈਂ।
ਨਿਸ ਹੈਜ਼ਾ ਹੁਇ ਗਯੋ ਉਦਰ ਮੈਂ ॥੮॥
ਸ਼ਾਹੁ ਸਮੀਪ ਨ ਕਹਹੁ ਪ੍ਰਸੰਗ।
ਜੇ ਚਲ ਪਰਹਿ ਕਹਹੁ ਇਸ ਢੰਗ।
ਕੋ ਕੋ ਨਾਮ ਲੇਤਿ ਹੈ ਮੇਰੋ।
ਤੁਮ ਢਿਗ ਕਹੈ ਝਿਰਕ ਦਿਹੁ ਫੇਰੋ ॥੯॥
ਹੋਇ ਨ ਅਸ ਸੁਨਿ ਕੈ ਪਤਿਸ਼ਾਹੂ।
ਮੁਝ ਪਰ ਕੋਪ ਕਰਹਿ ਉਰ ਮਾਹੂ।'
ਨਰ ਸਭਿ ਸਭਾ ਕੇਰ ਅਪਨਾਏ।
ਤ੍ਰਸਤਿ ਜਤਨ ਚਿਤਵਤਿ ਸਮੁਦਾਏ
॥੧੦॥
ਮਿਲਯੋ ਸ਼ਾਹੁ ਕੇ ਪਾਸ ਪਹੂਚਾ।
ਸੁਜਸੁ ਉਚਾਰਤਿ ਭਾ ਤਿਹ ਮੂਚਾ[1]। [1]ਬਹੁਤਾ।
ਨਹਿਂ ਸਤਿਗੁਰੁ ਕੀ ਕਿਨਹੁਂ ਸੁਨਾਈ।
ਅਪਰ ਪ੍ਰਸੰਗਨਿ ਬਾਤ ਚਲਾਈ ॥੧੧॥
ਇਮ ਨਿਤਪ੍ਰਤਿ ਰਹਿ ਸ਼ਾਹੁ ਅਗਾਰੇ।
ਸਨੇ ਸਨੇ ਮਨ ਤ੍ਰਾਸ ਬਿਸਾਰੇ।
ਸਿੱਖਨਿ ਬਿਖੈ ਬਿਦਤ ਬਹੁ ਭਯੋ।
'ਚੰਦੂ ਘਰ ਗੁਰੁ ਤਨ ਤਜਿ ਦਯੋ ॥੧੨॥
ਤਊ ਡਰਤਿ ਨਹਿਂ ਸਕਤਿ ਉਚਾਰੈਂ[1]। [1]ਉਚਾਰ ਨਹੀਂ ਸਕਦੇ।
ਮਿਲੈਂ ਪਰਸਪਰ ਅਘੀ ਧਿਕਾਰੈਂ[1]। [1]ਪਾਪੀ ਨੂੰ ਧ੍ਰਿਕਾਰਦੇ ਹਨ।
ਸਨੇ ਸਨੇ ਕਹਿਂ ਆਪਸ ਮਾਂਹੀ।
'ਕੀਨ ਮਹਾਂ ਅਘ ਪਚਹਿ ਸੁ ਨਾਂਹੀ[1] [1]ਪਚੇਗਾ ਨਹੀਂ।
॥੧੩॥
ਸ੍ਰੀ ਹਰਿ ਗੋਬਿੰਦ ਗੁਰ ਸੁਤ ਬਲੀ।
ਤਿਨ ਹੂੰ ਪ੍ਰਣ ਕੀਨਸਿ ਬਿਧਿ ਭਲੀ।
-ਪਿਤ ਕੌ ਬੈਰਿ ਲੇਇ ਹੌਂ ਐਸੇ।

ਨਿਰਦੋਸ਼ ਪਿਤਾ ਦੇ ਮਾਰੇ ਜਾਣ ਦਾ ਬਦਲਾ ਲੈਣਾ ਬੀਰ ਰਸੀ ਸੁੰਦਰਤਾ ਹੈ। ਕੋਈ ਕਾਇਰ ਇਹ ਪ੍ਰਣ ਨਹੀਂ ਕਰ ਸਕਦਾ। ਪਰ ਸਤਿਗੁਰਾਂ ਦੇ ਭਾਵ ਬਦਲਾ ਤੇ ਵੈਰ ਲੈਣਾ ਨਹੀਂ ਸੀ ਜੋ ਬਾਰ ਬਾਰ ਜ਼ਿਕਰ ਆ

ਰਿਹਾ ਹੈ, ਸਗੋਂ ਸਤਿਗੁਰੂ ਜੀ ਆਪਣੇ ਬੀਰ ਰਸੀ ਠਾਠ ਨੂੰ ਕਿਸੇ ਹੋਰ ਉਚੇ ਭਾਵ ਤੋਂ ਧਾਰਨ ਕਰ ਰਹੇ ਹਨ। ਜਿਸ ਸਰਦ ਮਿਹਰੀ ਨਾਲ ਬਿਨਾਂ ਵਿਚਾਰੇ, ਬਿਨਾਂ ਜੋਖੇ, ਤੋਲੇ, ਬਿਨਾਂ ਦਰਯਾਫਤ ਕੀਤੇ ਤੇ ਸੁਣੇ ਕੇਵਲ ਚੰਦੂ ਵਰਗੇ ਵੈਰੀਆਂ ਤੇ ਸ਼ਰੱਈ ਮੁਤਅੱਸਬਾਂ ਦੇ ਆਖੇ ਲੱਗਕੇ ਜਹਾਂਗੀਰ ਨੇ-ਜੈਸਾ ਕਿ ਉਸ ਨੇ ਆਪ ਮੰਨਿਆ ਹੈ ਕਿ-ਚਿੱਤ ਵਿਚ ਪਹਿਲੋਂ ਹੀ ਬੈਠੇ ਤਅੱਸਬ ਦੇ ਭਾਵ ਨਾਲ ਗੁਰੂ ਜੀ ਦੇ ਸਰੀਰ ਹਰਨ ਦਾ ਹੁਕਮ ਦੇ ਦਿਤਾ, ਇਹ ਨਜਾਯਜ਼ੀਲ ਰਾਜ ਪ੍ਰਬੰਧ ਦੇ ਮੂਲੋਂ ਵਿਰੁੱਧ ਹੈਸੀ। ਜੋ ਕਲੇਸ਼ ਹਿੰਦੀ ਪ੍ਰਜਾ ਨੂੰ ਇਨ੍ਹਾਂ ਬਿਦੇਸੋਂ ਆਕੇ ਮਾਲਿਕ ਬਣ ਬੈਠੇ ਤੇ ਤਅੱਸਬੀ ਪਾਤਸ਼ਾਹਾਂ ਤੋਂ ਸੀ ਤੇ ਜੋ ਅਟਕ ਕਾਜ਼ੀ ਲੋਕ ਸ਼ਾਹੀ ਦਬਾਉ ਹੇਠਾਂ ਦੇਕੇ ਸਤ ਧਰਮ ਦੀ ਰੋਕ ਹੋ ਖੜੋਂਦੇ ਸਨ, ਏਹ ਉਪੱਦ੍ਰਵ ਦੂਰ ਕਰਨਾ ਪ੍ਰਯੋਜਨ ਸੀ। ਜ਼ਿਮੇਦਾਰੇ ਪ੍ਰਬੰਧ ਹੇਠਾਂ ਪ੍ਰਜਾ ਇਸ ਤਰ੍ਹਾਂ ਦੀ ਮੁਰਦਾ ਤੇ ਕਾਇਰ ਹੋ ਰਹੀ ਸੀ ਕਿ ਪੰਚਮ ਗੁਰੂ ਜੀ ਵਰਗੀ ਮਹਾਨ ਪਵਿੱਤ੍ਰ ਤੇ ਸਨਮਾਨ ਵਾਲੀ ਪੂਰਨ ਸ਼ਾਂਤਿ ਮਯ ਗੁਣ ਸ਼ੀਲ ਵਜਕਤੀ ਨਿਰਦਯਤਾ ਨਾਲ ਕਤਲ ਕੀਤੀ ਗਈ, ਪਰ ਪਰਜਾ ਨੇ ਅਗੋਂ ਉਫ ਤਕ ਨਾ ਕੀਤੀ। ਇਸ ਪਰਮ ਸ਼ਾਂਤਿਮਯ ਸਹਾਰੇ ਨੇ ਮੋਏ ਦਿਲਾਂ ਵਾਲੀ ਪ੍ਰਜਾ ਵਿਚ ਕੋਈ ਅੰਦੋਲਨ ਨਾ ਖਾਧਾ, ਕੋਈ ਸ਼ੋਕ ਨਾ ਪਾਇਆ ਕਿ ਪਾਤਸ਼ਾਹ ਨੂੰ ਪਤਾ ਲਗਦਾ ਕਿ ਮੈਂ ਬੁਰਾ ਕੀਤਾ ਹੈ, ਸਗੋਂ ਚੰਦੂ ਤੇ ਮੁਰਤਜ਼ਾ ਖਾਂ ਨੇ ਆਪ ਸਾਰਾ ਕੁਛ ਸਿਰੇ ਚਾੜ੍ਹਿਆ ਤੇ ਲੋਕਾਂ ਦੀ ਅਵਾਜ਼ ਉਠ ਹੀ ਨਾ ਸਕੀ। ਇਹ ਮੁਰਦਿਹਾਨ, ਇਹ ਰੂਹ, ਮਨ, ਇਖ਼ਲਾਕ ਤੇ ਸਰੀਰਕ ਸਾਹਸ ਦੀ ਮੌਤ ਜਿਸ ਵਿਚ ਪ੍ਰਜਾ ਮਰ ਰਹੀ ਸੀ, ਉਸ ਵਿਚ ਜੀਵਨ ਭਰਨਾ ਸੀ। ਧਰਮ, ਪ੍ਰੇਮ ਭਾਵ, ਤਯਾਗ, ਉੱਚ ਜੀਵਨ ਤਾਂ ਸਿਖਾਂ ਵਿਚ ਆ ਗਿਆ ਸੀ, ਉਸ ਵਿਚ ਸ੍ਵੈ ਸਤਿਕਾਰ, ਅਣਖ, ਅੰਨਜਾਯ ਅੱਗੇ ਅਝੁਕਤਾ ਤੇ ਅਸੂਲ ਤੇ ਧਰਮ ਦੀ ਖ਼ਾਤਰ ਸਾਹਸ ਨਾਲ ਟਾਕਰਾ ਕਰਨਾ ਤੇ ਹੱਸਦੇ ਹੱਸਦੇ ਮਰ ਜਾਣਾ ਇਹ ਅਮਲੀ ਤਜਾਗ ਹੁਣ ਸਤਿਗੁਰ ਨੇ ਸਿਖਾਲਣਾ ਸੀ। ਹਾਂ ਉਹ ਆਤਮ ਉੱਨਤੀ ਜੋ ਸਿੱਖਾਂ ਵਿਚ ਆ ਗਈ ਸੀ, ਉਸ ਨੂੰ ਬੀਰ ਰਸ ਦੀ ਗੁੱਝ ਵਿਚ ਪਾ ਕੇ ਸਰਬ ਸਾਧਾਰਣ ਵਿਚ ਸ੍ਵੈ ਸਤਿਕਾਰ, ਸ੍ਵੈ ਰਖਜ਼ਾ ਤੇ ਆਪਣੀ ਤੇ ਪ੍ਰਜਾ ਦੀ ਰਖਜ਼ਾ ਵਾਸਤੇ ਸਰੀਰ ਅਰਪ ਦੇਣਾ, ਤੇ ਸਰੀਰ ਚੁੱਪ ਕਰਕੇ ਕਸਾਈ ਅੱਗੇ ਭੇਟਾ ਨਾ ਧਰ ਦੇਣਾ, ਪਰ ਉਸ ਸਰੀਰ ਨਾਲ ਹੱਥ ਵਿਚ ਸ਼ਸਤ੍ਰ ਫੜਕੇ ਕਸਾਈ ਦਾ ਮੁਕਾਬਲਾ ਕਰਕੇ ਮਰਨਾ ਯਾ ਮਾਰ ਦੇਣਾ ਤੇ ਧਰਮ ਭਾਵ ਤੋਂ ਹੀਣ ਜ਼ਾਲਮਾਂ ਨੂੰ ਉਨ੍ਹਾਂ ਦੇ ਆਪਣੇ ਅਖਤਿਆਰ ਕੀਤੇ ਵਤੀਰੇ ਨਾਲ ਹੀ ਹੋਸ਼ ਦਿਵਾ ਦੇਣੀ ਤੇ ਬਦੀ ਜ਼ੁਲਮ ਕਰਨੋਂ ਉਹਨਾਂ ਨੂੰ ਅਸਮਰਥ ਕਰ ਦੇਣਾ ਇਹ ਪ੍ਰਯੋਜਨ ਸੀ ਸਤਿਗੁਰਾਂ ਦਾ ਬੀਰ ਰਸ ਧਾਰਨ ਕਰਨੇ ਤੇ ਕਰਾਉਣੇ ਦਾ। ਕੋਈ ਲੋਭ ਲਾਲਚ ਆਪਣੀ ਗਰਜ਼ ਵਿਚ ਨਹੀਂ ਸੀ। ਕਿਸੇ ਸੁਹਣੇ ਵੱਗ ਵਿਚ ਜੇ ਬਘਿਆੜ ਆ ਵੜੇ ਤਾਂ ਉਸ ਵਾਗੀ ਦਾ ਧਰਮ ਤੇ ਫਰਜ਼ ਸ਼ਾਂਤਿ ਮਯ ਹੋ ਕੇ ਸੌਂ ਜਾਣਾ ਨਹੀ, ਪਰ ਵੱਗ ਦੀ ਰਾਖੀ ਕਰਨਾ ਹੈ। ਤਿਵੇਂ ਬਘਿਆੜ ਪਾਤਸ਼ਾਹ ਨੇ ਜੋ ਅੱਤਜਾਚਾਰ ਕੀਤਾ ਸੀ ਉਹ ਉਸ ਜ਼ਾਲਮ ਨੇ ਸ਼ੁਰੂ ਹੀ ਵਾਗੀ ਤੋਂ ਕੀਤਾ ਸੀ ਕਿ ਵਾਗੀ ਨੂੰ ਮਾਰ ਲਵਾਂ ਤੇ ਵੱਗ ਸਾਰਾ ਮਾਰਨਾ ਫੇਰ ਕੁਛ ਬਾਤ ਹੀ ਨਹੀਂ, ਜੈਸਾ ਕਿ ਪਾਤਸ਼ਾਹ ਆਪ ਮੰਨ ਰਿਹਾ ਹੈ ਮੈਂ ਇਹ ਦੁਕਾਨ ਦੇਰ ਤੋਂ ਬੰਦ ਕਰਨੀ ਚਾਹੁੰਦਾ ਸਾਂ। ਸੋ ਮਾਲਿਕ ਨੂੰ ਮਾਰ ਦਿਓ, ਘਰ ਬਾਰ ਲੁਟ ਲਓ, ਬਾਲ ਬੱਚੇ ਕੈਦ ਕਰ ਦਿਓ, ਏਹ ਹੁਕਮ ਦੇਕੇ ਆਪਣੇ ਵਲੋਂ ਉਸ ਨੇ ਤਾਂ ਅਰਸ਼ੀ ਦਾਤੇ ਦੀ (ਉਸ ਦੇ ਆਪਣੇ ਲਫਜ਼ਾਂ ਵਿਚ) ਹੱਟ ਬੰਦ ਕਰ ਹੀ ਦਿਤੀ ਸੀ। ਪਰ ਛੇਵੇਂ ਸਤਿਗੁਰਾਂ ਬਚਪਨ ਵਿਚ ਹੀ ਐਸੀ ਸੁਰਤ ਸੰਭਾਲੀ ਕਿ ਘਰ ਬਾਰ ਹਰਿ ਮੰਦਰ, ਨਗਰੀ, ਗੁਰੂ ਗ੍ਰੰਥ ਸਾਹਿਬ ਜੀ ਸੰਭਾਲੇ, ਰੱਬੀਯਤ ਦੇ ਵਾਗੀ ਹੋਕੇ ਅਰਸ਼ੀ ਵੱਗ ਨੂੰ ਸੰਭਾਲਣ ਦਾ ਕੱਰ ਸਿਰ ਤੇ ਚਾਇਆ। ਫਿਰ ਹੁਣ ਸੋਚੋ ਕਿ ਇਸ ਉੱਚ ਸੁਰਤੇ ਵਾਗੀ ਦਾ ਧਰਮ ਕੀ ਹੋਵੇ? ਸ਼ਾਂਤਿ ਮਯ ਰਹਿਕੇ ਬਘਿਆੜ ਨੂੰ ਵੱਗ ਵਿਚ ਵਿਚਰਨ ਦੇਵੇ ਯਾਂ ਕਿ ਨਿਰੋਲ ਪਰੋਪਕਾਰ ਦੇ ਭਾਵ ਵਿਚ ਭਰਕੇ ਬੀਰ ਰਸੀ ਸਾਮਾਨ ਕਰਕੇ ਆਪਣੇ ਰੂਹਾਨੀ ਵੱਗ ਦੀ ਰਾਖੀ ਕਰੇ? ਇਹ ਪਰੋਪਕਾਰ, ਇਹ ਰਖਜ਼ਾ, ਇਹ ਰਾਖੀ ਦਾ ਆਪਣਾ ਫਰਜ਼ ਤੇ ਧਰਮ ਵਿਚਾਰ ਕੇ ਕੁਮਾਰ ਸਤਿਗੁਰਾਂ ਨੇ ਸਾਰਾ ਠਾਠ ਬੀਰ ਰਸੀ ਸਾਜਿਆ। ਹਾਂ ਖੜਗ ਧਾਰਨ ਕੀਤੀ, ਕਸ਼ਟ ਦੇਣ ਲਈ ਨਹੀਂ, ਪਰ ਕਸ਼ਟ ਹਰਨ ਲਈ। ਹਾਂ ਖੜਗ

ਨੂੰ ਢਾਲ ਬਣਾਕੇ ਮੋਈ ਪ੍ਰਜਾ-ਮੋਈ ਕੌਮ, ਮਰ ਮਿਟੀ ਸ੍ਰਿਸ਼ਟੀ-ਵਿਚ ਧਰਮ ਭਾਵ ਦੇ ਨਾਲ ਸ੍ਵੈ ਸਤਿਕਾਰ, ਸਾਹਸ, ਸੱਚ ਲਈ ਮਰਨ ਤੇ ਫਰਜ਼ ਲਈ ਜਾਨ ਦੇਣ ਦੀ ਜਾਚ ਸਿਖਾਲਣ ਲਈ। ਸੋ ਐਉਂ ਬੀਰ ਰਸੀ ਪ੍ਰਣ ਕੀਤਾ ਤੇ ਬੀਰ ਰਸ ਤੋਰਿਆ ਅਰ ਸਭ ਨੂੰ ਉੱਚੇ ਕਰ ਦੇਣ ਦੇ ਰਾਹੇ ਪਾ ਦਿਤਾ। ਜੇ ਕਦੀ ਨਿਰਾ ਪਿਤਾ ਦਾ ਹੀ ਬਦਲਾ ਮਾਤ੍ਰ ਲੈਣਾ ਸੀ ਤਾਂ ਚੰਦੂ ਨੂੰ ਕਿਸੇ ਤੋਂ ਚੁਪਾਤੇ ਮਰਵਾ ਦੇਣਾ ਕੋਈ ਔਖੀ ਗਲ ਨਹੀਂ ਸੀ। ਅਤੇ ਫੇਰ ਜੇ ਇਉਂ ਹੀ ਚੰਦੂ ਨੂੰ ਮਾਰਨਾ ਸੀ ਤਾਂ ਉਸ ਦੇ ਮਾਰੇ ਜਾਣ ਮਗਰੋਂ ਬੀਰ ਰਸੀ ਸਾਮਾਨ ਛਡ ਦੇਂਦੇ ਸਗੋਂ ਉਹ ਮਗਰੋਂ ਹੋਰ ਵਧੇ ਹਨ ਤੇ ਤੁਰਕਾਂ ਨਾਲ ਜੰਗ ਬੀ ਮਗਰੋਂ ਹੋਏ ਹਨ, ਜਿਸ ਤੋਂ ਸਪੱਸ਼ਟ ਹੈ ਕਿ ਬੀਰ ਰਸੀ ਧਾਰਨੇ ਦਾ ਕਾਰਣ ਮਹਾਨ ਉੱਚਾ ਤੇ ਗੰਭੀਰ ਸੀ ਤੇ ਆਪ ਨੇ ਧਰਮ, ਕੌਮ ਤੇ ਦੇਸ਼ ਵਿਚ ਕੋਈ ਨਵੀਂ ਰੂਹ ਫੂਕਣੀ ਸੀ ਜਿਸ ਦੇ ਨਾ ਹੋਣ ਕਰਕੇ ਸਦੀਆਂ ਤੋਂ ਪ੍ਰਜਾ ਦਬੇਲ ਤੇ ਹੀਣੀ ਹੋ ਰਹੀ ਸੀ। ਵਿਸ਼ੇਸ਼ ਲਈ ਦੇਖੋ ਇਸੇ ਰਾਸਿ ਦੇ ਅੰਸੂ ੪੨ ਅੰਕ ੧੨ ਦੀ ਟੂਕ।

ਹਤੌਂ ਦੁਸ਼ਟ ਅਪਜਸੁ ਜੁਤਿ ਜੈਸੇ ॥ ੧੪ ॥
ਹਲਤਿ ਬਿਖੈ ਕਰਿ ਆਨਨ ਕਾਰਾ।
ਤਥਾ ਪਲਤਿ ਮਹਿਂ ਜਾਇ ਦੁਖਾਰਾ-।
ਹਿਤ ਹਤਿਬੇ ਬਹੁ ਸਪਥ ਕਰੀ ਹੈ।
ਸਰਬ ਸਭਾ ਕੇ ਸ਼੍ਰਵਨਿ ਪਰੀ ਹੈ[1] ॥ ੧੫ ॥ — [1]ਭਾਵ ਸਾਰੀ ਸਭਾ ਨੇ ਸੁਣੀ ਹੈ।
ਦੇਸ਼ ਬਿਦੇਸ਼ ਬਿਖੈ ਬਿਦਤਾਈ।
-ਸਤਿਗੁਰੁ ਹਤਹਿਂ ਨ ਤਜਹਿਂ ਕਦਾਈ-।'
ਕੇਤਿਕ ਸਿਖ ਤਿਨ ਮਹਿਂ ਜੋ ਸਜਾਨੇ[1]। — [1]ਚਤੁਰ (ਪਰ ਵਿਸ਼ਵਾਸ਼ ਹੀਨ)।
ਮਰਨੋ ਕਠਨ ਚੰਦੁ ਕੋ ਜਾਨੇ ॥ ੧੬ ॥
'ਸ਼ਾਹੁ ਦਿਵਾਨ ਹੁਕਮ ਜਗ ਚਾਲੇ।
ਕਿਮ ਪਕਰਨਿ ਇਹ ਬਨੈ ਸੁਖਾਲੇ।
ਲੋਕ ਹਜ਼ਾਰਹੁਂ ਮਾਨੈ ਬੈਨ।
ਬੈਠੇ ਪਿਖਹਿਂ ਸਮੁਖ ਤਿਸ[1] ਨੈਨ ॥ ੧੭ ॥ — [1]ਭਾਵ ਚੰਦੂ ਦੇ।
ਸਤਿਗੁਰ ਸੁਤ ਕੀ ਬੈਸ ਨਵੀਨਾ।
ਬਿਨਾਂ ਬਿਚਾਰੇ ਪ੍ਰਣ[†] ਕੋ ਕੀਨਾ। — [†]ਵੇਖੋ ਇਸੇ ਅੰਸੂ ਦੇ ਅੰਕ ੧੪ ਦੀ ਹੇਠਲੀ ਟੂਕ।
ਸ਼ਾਹੁ ਸੰਗ ਕੋ[1] ਸਕਹਿ ਬਿਗਾਰ? — [1]ਕੌਣ।
ਰਾਜ ਕਰਤਿ ਜਗ ਕੋਸ਼ ਹਜ਼ਾਰ ॥ ੧੮ ॥
ਅਨਗਨ ਸੈਨ ਕੋਸ਼[1] ਜਿਸ ਪਾਸਿ। — [1]ਖਜ਼ਾਨੇ।
ਜਹਿਂ ਕਹਿਂ ਰਹਜੋ ਪ੍ਰਤਾਪ ਪ੍ਰਕਾਸ਼।
ਤਿਸ ਦਿਵਾਨ ਕੋ ਮੁਸ਼ਕਲ ਪਕਰਨਿ।
ਹਮ ਇਹ ਕਰਹਿਂ ਬਿਚਾਰਨਿ ਕੋ ਮਨ'
॥ ੧੯ ॥
ਕੇਤਿਕ ਸਿੱਖ ਕਹੈਂ ਫਿਰ ਤਾਂਹਿ[1]। — [1]ਤਿਨ੍ਹਾਂ ਨੂੰ।
'ਸਕਲ ਸ਼ਕਤਿ ਹੈ ਸਤਿਗੁਰ ਮਾਂਹਿ।

ਕਰਹਿਂ ਰੰਕ ਕੋ ਰਾਉ ਬਿਸਾਲ।
ਰਾਉ ਰੰਕ ਤਤਛਿਨ ਬਚ ਨਾਲ ॥੨੦॥
ਅਨਬਨ ਕੋ ਤਤਕਾਲ ਬਨਾਵੈਂ।
ਬਨੀ ਬਾਤ ਕੋ ਬਹੁ ਬਿਗਰਾਵੈਂ।
ਜਾਵਤ ਅਜ਼ਮਤ ਨਹਿਂ ਬਿਦਤਾਇਂ।
ਤਾਵਤ ਨਰ ਸਮ ਕ੍ਰਿਤੀ[1] ਕਰਾਇਂ ॥੨੧॥ [1]ਕਾਰ।
ਕਰਾਮਾਤ ਰੋਕਨਿ ਮਤ ਘਨੋ[1]। [1]ਕਰਾਮਾਤ ਦੇ ਰੋਕਣ ਦਾ ਮਤ ਵਿਸ਼ੇਸ਼ ਕਰਕੇ।
ਨਿਤ ਬਿਵਹਾਰ ਕਰੈਂ ਨਰ ਮਨੋ।
ਜਬਿ ਚਾਹੈਂ ਨਿਜ ਪ੍ਰਣ ਨਿਰਬਾਹਨਿ।
ਭਾਵਤਿ[1] ਕਰਹਿਂ ਰੁਕਹਿਂ ਕਿਮ ਨਾਂਹਿਨ ॥੨੨॥ [1](ਮਨ) ਇੱਛਤ।
ਛਟਮ ਗੁਰੂ ਸ਼੍ਰੀ ਨਾਨਕ ਰੂਪ।
ਜਿਨ ਕੇ ਸੁੰਦਰ ਚਰਿਤ ਅਨੂਪ।
ਜਿਸ ਗੁਰ ਅਰਜਨ ਕੇ ਗਨ ਦਾਸ।
ਕਰਾਮਾਤ ਬਹੁ ਭਾਂਤਿ ਪ੍ਰਕਾਸ਼ ॥੨੩॥
ਤਿਸ ਗੁਰੂ ਅਪਰ ਨਰਨ ਸਮ ਪ੍ਰਾਨਾ।
ਰਿਪੁ ਘਰ ਤਜਿ ਬੈਕੁੰਠ ਪਯਾਨਾ[1]। [1]ਗਏ।
ਤਿਨ ਕੋ ਸੁਤ ਤਿਨ ਕੇ ਸਮ ਅਹੈ।
ਜੋਤ ਸਭਿਨਿ ਗੁਰ ਏਕੋ ਰਹੈ ॥੨੪॥
ਹਮਰੇ ਤੁਮਰੇ ਦੇਖਤਿ ਕਰੈਂ।
ਬਡਿ ਦੁਖ ਦੇ ਰਿਪੁ ਪ੍ਰਾਨਨਿ ਹਰੈਂ।
ਹਮ ਕੋ ਨਿਸ਼ਚੈ ਇਹ ਬਿਸਵਾਸ।
ਚੰਦੂ ਹਤਹਿਂ ਸ਼ਾਹੁ ਕੇ ਪਾਸ' ॥੨੫॥
ਇਮ ਸਿਖ ਮਿਲਿ ਕਰਿ ਬਚਨ ਉਚਾਰੈ।
ਉਰ ਸ਼ਰਧਾ ਧਰਿ, ਕੋਇ ਨ ਧਾਰੈਂ[1]। [1](ਕੋਈ) ਭਰੋਸਾ ਧਾਰਦਾ ਹੈ, ਕੋਈ ਨਹੀਂ ਧਾਰਦਾ।
ਬਿਥਰਤਿ ਸੁਧਿ ਚੰਦੂ ਤਬਿ ਸੁਨੀ।
ਬਹੁਤ ਬਿਸੂਰਤਿ ਮੁੰਡੀ ਧੁਨੀ[1] ॥੨੬॥ [1]ਸਿਰ ਧੁੰਨਿਆਂ ਭਾਵ ਸਿਰ ਫੇਰਿਆ।
-ਗੁਰ ਸੁਤ ਭਯੋ ਮਹਦ ਬਲਵਾਨਾ।
ਤੁਵ ਹਤਨੇ ਹਿਤ ਪ੍ਰਣੈ ਬਖਾਨਾ[1]। [1]ਪ੍ਰਣ ਕਹਿਆ ਹੈ।
ਬਹੁਤ ਸਪਥ ਖਾਈ ਸੁਨਿ ਕਰਿ ਕੈ।
ਹਤਹੁਂ ਕੁਮ੍ਰਿਤੁ ਸ਼ੱਤ੍ਰੁ ਕੋ ਧਰਿ ਕੈ[1]- ॥੨੭॥ [1]ਮਾਰੂੰਗਾ ਖੋਟੀ ਮੌਤ ਵੈਰੀ ਨੂੰ ਪਕੜ ਕੇ।
ਕੇਤਿਕ ਬਰਖ ਬਿਤੇ ਦੁਖ ਭਰੈ।

ਗਿਨਤੀ ਚਿੰਤਾ ਬਹੁ ਬਿਧਿ ਕਰੈ।
-ਹਰਿ ਗੁਵਿੰਦ ਕੋ ਗਹਿ ਕਰਿ ਕੈਸੇ।
ਦੇਉਂ ਸਜਾਇ ਹਤੋਂ ਪਿਤ ਜੈਸੇ ॥੨੮॥
ਕੈ ਮਾਨੈ ਮਮ ਦੁਹਿਤਾ ਬਜਾਹ।
ਕੈ ਡਰਪੈ ਹੈ ਅਬਿ ਉਰ ਮਾਂਹਿ।
ਪਿਤ ਕੀ ਗਤਿ ਕੋ ਰਿਦੇ ਬਿਚਾਰਹਿ।
ਹੁਇ ਸਨਬੰਧ ਸਰਬ ਡਰੁ ਡਾਰਹਿ[1]- ॥੨੯॥
ਇਕ ਦਿਨ ਨਿਜ ਦਾਰਾ ਕੇ ਸੰਗ।
ਕਹ੍ਯੋ ਗੁਰੂ ਕੋ ਅਖਿਲ ਪ੍ਰਸੰਗ।
'ਬਹੁ ਸਜਾਇ ਦੇ ਰਹ੍ਯੋ ਮਨਾਇ।
ਨਹੀਂ ਬਜਾਹੁ ਸੁਤ ਮਨ ਮਹਿਂ ਲਜਾਇ ॥੩੦॥
ਅਬਿ ਤਿਹ ਸੁਤ ਪਿਤ ਬੈਰ ਸੰਭਾਰੈ।
ਮੋ ਕਹੁ ਚਾਹਤਿ ਕਰਨਿ ਸੰਘਾਰੈ।
ਭਾਗਹੀਨ ਦੁਹਿਤਾ ਅਸ ਭਈ।
ਅਖਿਲ ਜਾਤਿ ਮਹਿਂ ਮਮ ਪਤ ਗਈ ॥੩੧॥
ਇਤਨੇ ਜਤਨ ਕਰੇ ਬਹੁਤੇਰਾ।
ਬਜਾਹੁ ਨ ਬਨ੍ਯੋ ਕਤਹੁਂ ਇਸ ਕੇਰਾ।'
ਸੁਨਤਿ ਭਾਰਜਾ ਨੇ ਸਮੁਝਾਵਾ।
'ਪ੍ਰਥਮ ਕੁਵਾਕ ਆਪ ਤੈਂ ਗਾਵਾ ॥੩੨॥
ਤਿਸ ਤੇ ਵਧ੍ਯੋ ਬਿਰੋਧ ਬਿਸਾਲਾ।
ਸਿਖ ਕੀ ਸੁਤਾ ਨੁਖਾ ਕਿਯ ਕਾਲਾ[1]।
ਜਗਤ ਗੁਰੂ ਤਿਨ ਮਾਨ ਬਡੇਰਾ।
ਨਹੀਂ ਸਾਹਰ ਸਕੇ ਬਚ ਤੇਰਾ ॥੩੩॥
ਅਬਿ ਭੀ ਤਿਸ ਕੋ ਪੁੱਤ੍ਰ ਬਿਲੰਦ।
ਸੁਨ੍ਯੋ ਨਾਮ ਸ੍ਰੀ ਹਰਿਗੋਵਿੰਦ।
ਕਰਹੁ ਸੰਧਿ ਜੈਸੇ ਬਨਿ ਆਵੈ।
ਮਾਨੈ ਬਜਾਹ ਸਦਨ ਲੇ ਜਾਵੈ ॥੩੪॥
ਬਿਨੈ ਕਰਹੁ ਭੇਜੋ ਕਰ ਜੋਰਿ।
ਤਜਹੁ ਦਿਵਾਨੀ ਕੋ ਉਰ ਜੋਰ।

[1]ਦੂਰ ਕਰੇਗਾ।
[1]ਮਰ ਗਈ।

ਮਾਨ ਲੇਹਿ ਇਮ ਜਤਨ ਰਚੀਜਹਿ।
ਆਛੇ ਨਰਨਿ ਪਠਾਵਨਿ ਕੀਜਹਿ ॥੩੫॥
ਜੋ ਪ੍ਰਸੰਨ ਜਿਮ ਕਿਮ ਤਿਨ ਕਰੈ।
ਜਿਸ ਤੇ ਪਿਤਾ ਬੈਰ ਕੋ ਹਰੈ।
ਨਤੁ ਤੁਰਕੇਸ਼ੁਰ ਕੋ ਬਿੱਸ੍ਵਾਸ†।
ਕਹਾਂ ਕਰਤਿ ਹੈ, ਤਜਿ ਉਰ ਆਸ ॥੩੬॥
ਪਠਹੁ ਬਿਨੈ ਭਨਿ ਸੁਤਾ ਸਗਾਈ।'
ਸੁਨਿ ਤ੍ਰਿਯ ਤੇ ਚੰਦੂ ਚਿਤ ਆਈ।
-ਆਛੀ ਕਹੈ ਕਰਨਿ ਇਮ ਬਨੈ।
ਜੇ ਅਬਿ ਬਜਾਹੁ ਕਰਨਿ ਮਨ ਮਨੈ ॥੩੭॥
ਇਕ ਤੌਂ ਸੁਤਾ ਪਾਇ ਪਤਿ ਭਾਰੀ।
ਮਿਟਹਿ ਦੋਸ਼ ਜੌ ਰਹਿਨ ਕੁਮਾਰੀ।
ਦੁਤੀਯੇ ਮਾਰਨਿ ਹੇਤੁ ਉਪਾਇ।
ਬਹੁਰ ਨ ਕਰਹਿ, ਤ੍ਰਾਸ[1] ਮਿਟਿ ਜਾਇ- ॥੩੮॥
ਘਰ ਤੇ ਨਿਕਸਿ ਸਭਾ ਮਹਿਂ ਆਯੋ।
ਗੁਰੁ ਦਿਸ਼ਿ ਚਿੰਤਾ ਮਹਿਂ ਚਿਤ ਲਾਯੋ।
ਜੁਗ ਆਛੇ ਨਰ ਕੀਨਸਿ ਤਯਾਰੂ।
ਲਿਖਿ ਪੱਤ੍ਰਿਕਾ ਬਹੁ ਬਿਸਤਾਰੂ ॥੩੯॥
'ਬੈਰ ਅਕਾਰਣ ਪਿਤਾ ਤੁਮਾਰੇ।
ਮੋ ਸਨ ਬਾਂਧਯੋ ਕਿਸਹੁਂ ਉਚਾਰੇ[1]।
ਇਹ ਜਿ ਰੰਕ ਸਿਖ ਤੁਮ ਢਿਗ ਆਵੈਂ।
ਕਛੁ ਬਾਤ ਤੇ ਕਛੁ ਬਨਾਵੈਂ ॥੪੦॥
ਜਾਨਿ ਦੇਹੁ ਅਬਿ ਜਸੋਂ ਕਸੋਂ ਹੋਈ।
ਭਾਵੀ ਮੇਟ ਸਕਹਿ ਨਹਿਂ ਕੋਈ।
ਕ੍ਰੋਧ ਬਸੀ ਹੁਇ ਕਜਾ ਨ ਕਰੰਤਾ।
ਲੋਭੀ ਗੁਨ ਅਵਗੁਨ ਨ ਲਖੰਤਾ ॥੪੧॥
ਇਹ ਮਮ ਸੁਤਾ ਕਰਹੁ ਨਿਜ ਦਾਸੀ।
ਜਸੁ ਜੁਤਿ ਬਜਾਹੁ ਲਿਜਾਵਹੁ ਪਾਸੀ।
ਦੋਨਹੁ ਦਿਸ਼ਿ ਤੇ ਮਿਟਹਿ ਕਲੇਸ਼ੁ।

†ਇਸਤੋਂ ਸਪਸ਼ਟ ਹੈ ਕਿ ਬਿਦੇਸੋਂ ਆਕੇ ਹਾਕਮ ਬਣੇ ਤੁਰਕਾਂ ਦਾ ਪ੍ਰਜਾ ਵਿਚ ਕੁਛ ਇਤਬਾਰ ਨਹੀਂ ਸੀ। ਚਾਹੇ ਉਹ ਏਥੇ ਰਹਿ ਪਏ ਸਨ, ਪਰ ਹਿੰਦੂ ਪ੍ਰਜਾ ਤੋਂ ਦਿਲੋਂ ਘ੍ਰਿਣਾ ਕਰਦੇ ਸਨ।

[1](ਮੇਰਾ) ਡਰ।

[1]ਕਿਸੇ ਦੇ ਕਹੇ ਕਹਾਏ।

ਹਮ ਤੁਮ ਸਾਕ ਆਨੰਦ ਵਿਸ਼ੇਸ਼ੂ ॥੪੨॥
ਭਲੀ ਬਾਤ ਤੌਂ ਮਾਨਹੁ ਐਸੋ।
ਸੰਧਿ[1] ਬਜਾਹ ਕਰਿ ਜੈਸੇ ਕੈਸੋ। [1]ਮੈਲ ਕਰਕੇ।
ਜੇ ਕਰਿ ਪਿਤਾ ਕੋ ਬੈਰ ਸੰਭਾਰੋ।
ਮੁਝ ਕੋ ਹਤਿਬੇ ਹੇਤ ਉਚਾਰੋ ॥੪੩॥
ਤੌਂ ਸੁਨਿ ਲੇਹੁ ਜਥਾ ਮੈਂ ਲਹਯੋ।
ਤੁਵ ਪਿਤ ਮੋ ਕਹੁ ਕੂਕਰ ਕਹਯੋ।
ਲਗਯੋ ਗੈਲ[1] ਮੈਂ ਹ੍ਵੈ ਕੈ ਸ੍ਵਾਨ। [1]ਪਿੱਛੇ।
ਹਟਯੋ ਤਬਹਿ ਕਰਿ ਪ੍ਰਾਨਨ ਹਾਨਿ ॥੪੪॥
ਨਹਿਂ ਆਗੇ ਮੇਰੋ ਬਲ ਜਾਨੇ।
ਤਬਹਿ[1] ਮਰਨ ਭਾ ਲੇਹਿ ਪਛਾਨੇ। [1]ਤਦੇ ਹੀ ਤਾਂ।
ਅਬਿ ਤੌਂ ਜਾਨਿ ਲਿਯੋ ਨਿਰਧਾਰੇ।
ਤਜਹੁ ਬੈਰ ਸ਼ੁਭ ਸੰਧਿ ਬਿਚਾਰੇ' ॥੪੫॥
ਤਬਹਿ ਦੂਤ ਨਿਜ ਨਿਕਟ ਬੁਲਾਏ।
ਮ੍ਰਿਦੁਲ ਨਿਠੁਰ ਬਚ ਕਹਿ ਸਮੁਝਾਏ।
'ਮੋਹਿ ਪ੍ਰਤਾਪ ਸੁਨਾਵਹੁ ਮਹਾਂ।
ਤ੍ਰਾਸ ਧਰਹਿ ਉਚਰਹੁ ਤਿਮ ਤਹਾਂ ॥੪੬॥
ਜਯੋਂ ਕਯੋਂ ਨਾਤਾ ਦੇ ਕਰਿ ਆਵਹੁ।
ਕਰਹੁ ਕਾਜ ਧਨ ਮੁਝ ਤੇ ਪਾਵਹੁ।
ਸ਼ਾਹੁ ਦਿਸ਼ਾ ਤੇ ਤ੍ਰਾਸ ਦਿਖਾਵਹੁ।
-ਕਯੋਂ ਬਿਨ ਕਾਰਨ ਦ੍ਰੋਹ ਕਮਾਵਹੁ-
॥੪੭॥
ਉਕਤਿ ਜੁਕਤਿ ਕੀ ਕਰਿ ਚਤੁਰਾਈ।
ਕਰਹੁ ਮਨਾਵਨਿ ਸੁਤਾ ਸਗਾਈ।'
ਇੱਤਯਾਦਿਕ ਬਹੁਤੇ ਸਮੁਝਾਏ।
ਅਪਰ ਬਹੁਤ ਨਰ ਸੰਗ ਪਠਾਏ ॥੪੮॥
ਚਲੇ ਬਹਿਲ ਪਰ ਹ੍ਵੈ ਅਸਵਾਰ।
ਕਿਤਿਕ ਪਿਆਦੇ ਗਮਨੇ ਲਾਰਿ[1]। [1]ਨਾਲ।
ਨਿਸ ਬਿਸਰਾਮਹਿਂ ਦਿਵਸ ਪਯਾਨਹਿਂ।
ਗ੍ਰਾਮ ਨਗਰ ਉਲੰਘੇ ਬਹੁ ਥਾਨਹਿ ॥੪੯॥
ਸਤੱਦ੍ਰਵ ਸਲਿਤਾ ਹ੍ਵੈ ਕਰਿ ਪਾਰ।
ਚਲੇ ਬਿਪਾਸਾ ਤਰਿ ਕੈ ਬਾਰ।

ਪੰਥ ਸਰਬ ਉਲੰਘ੍ਯੋ ਨਿਤ ਚਾਲੇ।
ਪਿਖ੍ਯੋ ਸੁਧਾਸਰ ਨਗਰ ਬਿਸਾਲੇ ॥੫੦॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ ਕੋ' ਪ੍ਰਸੰਗ ਬਰਨਨੰ ਨਾਮ ਖਸ਼ਟ ਚੱਤਵਾਰਿੰਸਤੀ ਅੰਸੂ ॥੪੬॥

## ੪੭. [ਦੂਤ ਵਾਪਸ ਦਿੱਲੀ ਆਏ]

੪੬<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੮

ਦੋਹਰਾ:

ਚੰਦੂ ਪਠੇ ਜੁ ਦੂਤ ਨਿਜ, ਪ੍ਰਵਿਸ਼ੇ ਪੁਰਿ ਮਹਿਂ ਆਇ।
ਕਰਿ ਨਿਵੇਸ਼[1] ਕਿਸ ਥਲ ਭਲੇ, ਵਸਤੂ ਅਖਿਲ ਟਿਕਾਇ ॥੧॥

[1]ਡੇਰਾ।

ਚੌਪਈ:

ਲਏ ਨੀਰ ਕਰ ਚਰਨ ਪਖਾਰੇ।
ਪਹਿਰੇ ਬਸਤ੍ਰ ਮੋਲ ਜਿਨ ਭਾਰੇ।
ਸਤਿਗੁਰੁ ਕੀ ਸੁਧਿ ਸੁਨਿ ਕਰਿ ਕਾਨ।
'ਅਹੈਂ ਅਕਾਲ ਤਖਤ ਕੇ ਥਾਨ' ॥੨॥
ਆਨਿ ਪਹੂਚੇ ਬੀਚ ਦਿਵਾਨ।
ਬੈਠੇ ਸੁਭਟ ਬ੍ਰਿੰਦ ਸਵਧਾਨ।
ਤੋਮਰ, ਤੁਪਕ, ਤੀਰ, ਤਲਵਾਰ।
ਸੈਫ[1] ਸੈਹਥੀ[2] ਸੇਲ[3] ਸੰਭਾਰ ॥੩॥

[1]ਤਲਵਾਰ [ਅ: ਸੈਫ]। [2]ਬਰਛੀ [ਪ੍ਰਾਕ੍ਰਿਤ, ਸਹੱਤ੍ਥ]। [3]ਸੇਲੇ।

ਸਿਪਰ[1] ਸਰੋਹੀ[2] ਸਾਂਗ ਧਰੰਤੇ।

[1]ਢਾਲ। [2]ਤਲਵਾਰ। ਸਿਰੋਹੀ ਰਾਜਪੂਤਾਨੇ ਦਾ ਇਕ ਸਥਾਨ ਹੈ ਜਿਥੋਂ ਦੀ ਤਲਵਾਰ ਬਹੁਤ ਵਧੀਆ ਲੋਹੇ ਦੀ ਤੇ ਅਤਿ ਲਚਕਦਾਰ ਹੁੰਦੀ ਹੈ, ਇਥੋਂ ਦੀ ਹੋਣ ਕਰਕੇ ਸਿਰੋਹੀ ਦਾ ਅਰਥ ਹੀ ਤਲਵਾਰ ਹੋ ਗਿਆ।

ਸ਼ਸਤ੍ਰ ਬਸਤ੍ਰ ਤੇ ਅਧਿਕ ਸੁਭੰਤੇ।
ਸ੍ਰੀ ਹਰਿ ਗੋਵਿੰਦ ਤਖਤ ਬਿਰਾਜੇ।
ਬਿਰਦ ਨਿਬਾਹਨਿ ਲੋਚਨ ਲਾਜੇ[1] ॥੪॥

[1]ਲੱਜਾ ਦਾ ਬਿਰਦ ਨਿਬਾਹੁਣ ਵਾਲੇ ਨੇਤਰ ਹਨ।

ਜੁਗ ਗਰ ਮਹਿਂ ਸੋਭਤਿ ਸ਼ਮਸ਼ੇਰ।
ਜੋ ਰਿਪੁ ਕੋ ਦਾਰੁਨ ਸਮ ਸ਼ੇਰ।
ਧਨੁਖ ਨਿਠੁਰ ਬਡ ਧਰਜੋ ਅਗਾਰੀ।
ਫੇਰਤਿ ਸਰ ਚੁਟਕੀ ਕਰ ਧਾਰੀ[1] ॥੫॥

[1]ਚੁਟਕੀ ਨਾਲ ਹੱਥ ਵਿਚ ਧਾਰਕੇ।

ਕ੍ਰਿਪਾ ਦ੍ਰਿਸ਼ਟਿ ਸਿੱਖਨਿ ਪਰ ਕਰਤੇ।
ਕਬਿ ਕਬਿ ਫੇਰਤਿ ਤੀਰ ਨਿਹਰਤੇ[1]।

[1]ਤੀਰ ਫੇਰ ਰਹੇ ਦਿਖਾਈ ਦਿੰਦੇ ਹਨ।

ਪ੍ਰਭੁ ਕੀ[1] ਪ੍ਰਭੁਤਾ ਪਿਖਿ ਬਿਸਮਾਏ।

[1]ਭਾਵ ਗੁਰੂ ਜੀ ਦੀ।

ਤੇਜ ਬਿਸਾਲ ਸਹਜੋ ਨਹਿਂ ਜਾਏ ॥੬॥
ਤ੍ਰਸਤਿ ਰਿਦੇ ਗੁਰੁ ਨਿਕਟ ਪਧਾਰੇ।
ਪਦ ਅਰਬਿੰਦ ਬੰਦਨਾ ਧਾਰੇ।

ਪੁਨ ਪਾਤੀ ਧਰਿ ਦੀਨਿ ਅਗਾਰੀ।
'ਪਠੀ ਦਿਵਾਨ ਸਮੀਪ ਤੁਮਾਰੀ' ॥੭॥
ਦੇਖਤਿ ਸ਼੍ਰੀ ਮੁਖ ਤੇ ਫੁਰਮਾਯੋ।
ਪਢ੍ਯੋ ਪਾਰਸੀ ਨਿਕਟ ਬੁਲਾਯੋ।
'ਕਰਹੁ ਸੁਨਾਵਤਿ ਕਯਾ ਲਿਖ ਭੇਜਾ।
ਕਰਕਤਿ ਜਿਸ ਕੇ ਨਾਮ[1] ਕਰੇਜਾ ॥੮॥ [1]ਜਿਸ ਦਾ ਨਾਮ (ਸੁਣਿਆ)।
ਰਿਸਿ ਤੇ ਸੁਲਗਤਿ ਹੈ ਨਿਤ ਛਾਤੀ[†]।

[†]ਇਸ ਵਿਚ ਵੈਰ ਭਾਵ ਤੋਂ ਮੁਰਾਦ ਨਹੀਂ ਲੈਣੀ ਚਾਹੀਏ, ਪਰ ਪਿਤਾ ਪ੍ਰੇਮ ਵਿਚ, ਗੁਰੂ ਪ੍ਰੇਮ ਵਿਚ ਰਚ ਰਹੇ ਜੀਉਂਦੇ ਮਨ ਵਿਖੇ ਜੋ ਅਣਖ ਵਾਲਾ ਜੀਉਂਦਾ ਜਾਗਦਾ ਬੀਰ ਰਸ ਤੇ ਸ਼ਾਂਤਿ ਰਸ ਦਾ ਮਿਸਰਤ ਭਾਵ ਹੈ ਉਸ ਭਾਵ ਤੋਂ ਮੁਰਾਦ ਹੈ। ਵਾਹਿਗੁਰੂ ਰੂਪ ਸਤਿਗੁਰੂ ਦੀ ਛਾਤੀ ਕਿਉਂ ਸੁਲਗ ਸਕਦੀ ਹੈ, ਉਹ ਤਾਂ ਸਦਾ ਠੰਢੀ ਹੈ, ਸਦਾ ਸੀਤਲ ਹੈ, ਪਰ ਹਾਂ ਆਤਮਿਕ, ਮਾਨਸਿਕ ਤੇ ਬੀਰ ਰਸੀ ਜੀਵਨ ਨਾਲ ਨਿੱਘ ਵਾਲੀ ਹੈ, ਮੁਰਦਿਹਾਨ ਦੀ ਸਰਦੀ ਵਾਲੀ ਨਹੀਂ ਹੈ।

ਅਬਿ ਕਯਾ ਕਹਿ ਭੇਜਯੋ ਲਿਖਿ ਪਾਤੀ?'
ਖੋਲਿ ਪਠ੍ਯੋ ਮਤਲਬ ਸਭਿ ਜਾਨਾ।
ਗੁਰੁ ਬੋਲੇ ਕਰਿ ਊਚ ਬਖਾਨਾ ॥੯॥
ਮ੍ਰਿਦੁਲ ਕਠੋਰ ਜਿ ਬਾਕ ਸੁਨਾਏ[1]। [1]ਸੁਣਾਏ (ਚਿੱਠੀ ਦੇ)।
ਸਕਲ ਲੋਕ ਸੁਨਿਹੀ[1] ਚਿਤ ਲਾਏ। [1]ਸੁਣਦੇ ਹਨ।
ਆਸ਼ੈ ਕੌਰਾ ਮਧੁਰ ਕਹਿਨ ਕੋ।
-ਜਿਮ ਕਿਮ ਕਰਿ ਲੇ ਪਾਨ ਗ੍ਰਹਿਨ[1] ਕੋ- ॥੧੦॥ [1]ਵਿਵਾਹ।
ਸੁਨੀ ਪਿਤਾ ਕੀ ਬਾਤ ਮਹਾਨਾ।
-ਮੈਂ ਇਮ ਕਰੇ ਪ੍ਰਾਨ ਤਿਨ ਹਾਨਾ।
ਗੈਲ ਲਗ੍ਯੋ ਕੂਕਰ ਕੀ ਨ੍ਯਾਈ-।
ਸੁਨਤਿ ਗੁਰੂ ਕੇ ਰਿਸ ਉਰ ਛਾਈ ॥੧੧॥
'ਸੁਨਹੁ ਦੂਤ! ਮਮ ਕਹ੍ਯੋ ਸੁਨਾਵਹੁ।
-ਕ੍ਯੋਂ ਏਤਿਕ ਚਿਤ ਮਹਿਂ ਗਰਬਾਵਹੁ?
ਸਮਾਂ ਸਮੀਪ ਆਇ ਅਬਿ ਗਇਊ।
ਕਿਤਿਕ ਕਾਲ ਤੁਵ ਪ੍ਰਾਨਨਿ ਛਇਊ[1] ॥੧੨॥ [1]ਨਾਸ਼ ਹੋਣਗੇ।
ਸ਼ਾਂਤਿ ਰੂਪ ਗੁਰੁ ਪਿਤਾ ਹਮਾਰੇ।
ਨਹਿਂ ਰਿਸ ਧਰਿ ਬਚ ਦੰਡ ਪ੍ਰਹਾਰੇ[1] ॥੧੦॥ [1]ਗੁੱਸੇ ਵਿਚ ਨਹੀਂ ਆਏ ਤੇ ਬਚਨਾਂ ਰੂਪ ਡੰਡੇ ਨਹੀਂ ਮਾਰੇ।
ਕੂਕਰ ਗੈਲ[1] ਭੌਂਕਤੋ ਤਾਵਤਿ। [1]ਪਿੱਛੇ।
ਹਤਹਿ ਨ ਦੰਡ ਪ੍ਰਚੰਡਹਿ ਜਾਵਤਿ[1] ॥੧੩॥ [1]ਜ਼ੋਰ ਨਾਲ ਜਿੰਨਾ ਚਿਰ ਡੰਡਾ ਨਹੀਂ ਮਾਰੀਦਾ।

ਪਿਤ ਕੋ ਪਲਟਾ ਨਹਿਂ ਨਰ ਲੇਤਿ।
ਸੋ ਨਰ ਨਹਿਂ, ਪਸੁ ਮੰਦ ਅਚੇਤਿ।
ਜੇਤਿਕ ਤੁਵ ਤੇ ਹ੍ਵੈ ਤਕਰਾਈ।
ਕਰਿ ਲੀਜਹਿ ਬਹੁ ਚਿਤਵ ਉਪਾਈ ॥੧੪॥
ਹਤੌਂ ਕੁਮ੍ਰਿਤੁ ਤੋਹਿ ਕੋ ਐਸੇ।
ਹਲਤ ਪਲਤ ਬਡ ਸੰਕਟ ਜੈਸੇ।
ਕਰੀ ਪ੍ਰਤੱਗਯਾ ਤੈਂ ਸੁਨਿ ਲੀਨਿ।
ਕਰੌਂ ਸਾਚ ਸੋ ਲਿਹੁ ਮਨ ਚੀਨਿ ॥੧੫॥
ਸ਼੍ਰੀ ਗੁਰੂ ਅਰਜਨ ਕੋ ਅਪਰਾਧੀ।
ਸਭਿ ਸਾਧਨਿ ਕੋ ਤੂ ਸਮ ਬਜਾਧੀ[1]†।

[1]ਤੂੰ ਸਾਰੇ ਸੰਤਾਂ ਨੂੰ ਵਜਾਧੀ (ਰੋਗ) ਤੁੱਲ ਹੈਂ। †ਸਪਸ਼ਟ ਹੈ ਕਿ ਚੰਦੂ ਨੂੰ 'ਸੰਤ ਦੋਖੀ' ਸਾਧੂ ਲੋਕ ਸਮਝ ਰਹੇ ਹਨ।

ਸਕਲ ਸੰਤ ਹੇਰਤਿ ਦਿਸ਼ਿ ਮੇਰੀ।
ਕਹਿ ਬਚ ਕਰਹਿਂ ਭਸਮ ਕੀ ਢੇਰੀ ॥੧੬॥
ਅਸ ਪਾਪੀ ਕੋ ਤਜਾਗਹਿ ਕੌਨ[1]।

[1](ਮਾਰੇ ਬਿਨਾਂ) ਕੌਣ ਛੱਡੇ।

ਕਰਹਿਂ ਬਿਨਾਸ਼ਨ ਤੁਵ ਜੁਤਿ ਭੌਨ[1]।

[1]ਤੈਨੂੰ ਸਮੇਤ ਘਰ ਦੇ।

ਸ਼੍ਰੀ ਅਰਜਨ ਕੋ ਰੁਖ ਸਭਿ[1] ਦੇਖੇ।

[1]ਸਾਰੇ (ਸੰਤ)।

ਭਏ ਛਿਮੀ ਰਿਸ ਖੋਇ ਵਿਸ਼ੇਖੇ ॥੧੭॥
ਤੂੰ ਮੂਰਖ ਕਜਾ ਕਹਿ ਗਰਬਾਵੈਂ।
ਕੇਤਿਕ ਦਿਨ ਮਹਿਂ ਅਬਿ ਫਲ ਪਾਵੈਂ।
ਬਚਹਿ ਨ ਹੁਇ ਸੁਰਪਤਿ[1] ਰਖਵਾਰੋ।

[1](ਭਾਵੇਂ) ਇੰਦ੍ਰ ਬੀ।

ਅਪਰਨਿ ਕੀ ਗਿਨਤੀ ਕਜਾ ਧਾਰੋ ॥੧੮॥
ਸੰਤਨ ਕੇ ਬਨ ਮਹਿਂ ਬਿਨ ਤ੍ਰਾਸ।
ਕਰਤਿ ਖੋਟ ਬਡਿ ਫਿਰਤਿ ਹੁਲਾਸ†।

†ਸਪਸ਼ਟ ਹੈ ਕਿ ਚੰਦੂ ਨੂੰ 'ਸੰਤ ਦੋਖੀ' ਸਾਧੂ ਲੋਕ ਸਮਝ ਰਹੇ ਹਨ।

ਜੌ ਲਗਿ ਬਲੀ ਕੇਹਰੀ ਦਾਰੁਨ।
ਮਿਲਿ ਕਰਿ ਕਰਤਿ ਨ ਪ੍ਰਾਨ ਬਿਦਾਰਨ-' ॥੧੯॥
ਸੁਨਿ ਕਰ ਜੋਰਿ ਦੂਤ ਪੁਨ ਕਹੈ।
'ਸਦਨ ਗੁਰੂ ਨਾਨਕ ਕੋ ਅਹੈ।
ਕਰਹੁ ਛਿਮਾ ਸਨਬੰਧ ਬਨਾਵਹੁ।
ਬਨਹਿ ਹੀਨ ਜਿਸ ਦੁਹਿਤਾ ਲਜਾਵਹੁ

॥੨੦॥
ਕਰ ਜੋਰਹਿ ਅਰੁ ਸੀਸ ਨਿਵਾਵੈ।
ਰਹੈ ਅਧੀਨ ਸੁ ਸੇਵ ਕਮਾਵੈ।
ਜਿਸ ਹਿਤ ਏਤਿਕ ਬਧਯੋ ਬਿਰੋਧੇ।
ਦੁਹਿ ਦਿਸ਼ਿ ਮਹਿਂ ਅਤਿਸੈ ਚਿਤ ਕ੍ਰੋਧੇ
॥੨੧॥
ਸੋ ਤੁਮ ਬਜਾਹੁ ਲੇਹੁਗੇ ਜਬੈ।
ਮਿਟਹਿ ਕਲੇਸ਼ ਤੁਰਤ ਹੀ ਤਬੈ।'
ਸੁਨਤਿ ਗੁਰੂ ਬੋਲੇ ਧਰਿ ਕ੍ਰੋਧੰ।
'ਇਹ ਤੁਮ ਕਹਾਂ ਕਹਤਿ ਬਿਨ ਬੋਧੰ[1] [1]ਬਿਨਾਂ ਵਿਚਾਰ।
॥੨੨॥
ਚੰਦੂ ਕੁਟੰਬ ਕੁਮੁਦ ਸਮੁਦਾਇ[1]। [1]ਸਾਰਾ ਕਵੀਆ ਵਾਂਙੂ ਹੈ।
ਗੁਰੁ ਸੂਰਜ ਸਭਿ ਕੋ ਮੁਰਝਾਇ।
ਜੇ ਅਰਬਿੰਦ ਬਨਾਵਹੁ ਤਿਨੈ।
ਗੁਰ ਤੁਖਾਰ[1] ਦੁਖਦਾਯਕ ਬਨੈ ॥੨੩॥ [1]ਬਰਫ।
ਜਾਵਤਿ ਚੰਦੂ ਕੇ ਤਨ ਪ੍ਰਾਨ[1]। [1]ਤਨ ਵਿਚ ਪ੍ਰਾਨ ਹਨ।
ਹਮਹਿਂ ਨ ਸ਼ਾਂਤੀ ਹੋਵਤਿ ਆਨਿ।
ਰੁਚਿ ਸੋਂ ਖਾਨ ਨ ਪਾਨ ਨ ਸੋਵਨਿ।
ਨਹਿਂ ਸੋਹਤਿ ਚਿੰਤਾ ਚਿਤ ਖੋਵਨਿ ॥੨੪॥
ਜੇ ਕਰਿ ਪਸ਼ਚਮ ਸੂਰਜ ਉਦੇ।
ਅਗਨਿ ਚੰਦ੍ਰਮਾਂ ਸ੍ਰਵਹਿ[1] ਜਿ ਕਦੇ। [1]ਚੰਦ੍ਰਮਾਂ ਤੋਂ ਅਗ ਸਿੰਮੇ।
ਪੰਖ ਲਗਾਇ ਮੇਰੁ ਉਡਿ ਜਾਵੈ।
ਥਿਰਾ ਅਥਿਰਾ, ਸਮੁੰਦ ਸੁਕਾਵਹਿ[1] [1]ਧਰਤੀ ਚਲ ਪਏ, ਸਮੁੰਦਰ ਸੁੱਕ ਜਾਵੇ।
॥੨੫॥
ਇੱਤਯਾਦਿਕ ਸਭਿ ਹੁਇ ਬਿੱਪ੍ਰੀਤ।
ਤਊ ਨ ਬਜਾਹ ਕਰਹਿਂ ਕਿਸਿ ਰੀਤਿ।
ਜਿਸ ਨੇ ਪਿਤਾ ਹਤਯੋ ਬਿਨ ਤ੍ਰਾਸ।
ਮੈਂ ਚਾਹੌਂ ਤਿਸ ਕਰਨਿ ਬਿਨਾਸ਼ ॥੨੬॥
ਤਿਸ ਸੋਂ ਕਹੁ ਕੈਸੇ ਸਨਬੰਧ[†]।

[†]ਦਸੇ ਸਤਿਗੁਰੂ ਕਦੇ ਬਦੀ ਨੂੰ ਅਧਵਾਟਿਓਂ ਹੋਕੇ ਅਗੋਂ ਨਹੀਂ ਮਿਲੇ, ਭਾਵ ਇਹ ਕਿ ਕਿਸੇ ਮਨੋਰਥ ਲਈ ਕਿਸੇ ਬਹਾਨੇ ਕਿਸੇ ਪੱਜ ਨਾਲ ਲਪੇਟੀ ਹੋਈ ਬਦੀ ਅੰਗੀਕਾਰ ਨਹੀਂ ਕੀਤੀ, ਜਦ ਬਦੀ ਦਾ ਟਾਕਰਾ ਆਇਆ, ਨਿਰਭੈ ਹੋਕੇ ਉਸ ਨੂੰ ਡਾਂਟਿਆ, ਮੁਕਾਬਲਾ ਕੀਤਾ, ਖੇਦ ਸਹਾਰੇ, ਝੱਲੇ, ਪਰ ਹਾਰਿਆ ਦਾਉ ਬਦੀ ਨੂੰ ਕਦੇ ਨਹੀਂ ਦਿੱਤਾ, ਉਸ ਨਾਲ ਵਪਾਰ ਨਹੀਂ ਕੀਤਾ। ਸੰਤ ਦੋਖੀ, ਅਵਤਾਰ ਘਾਤਕ, ਵੱਢੀ ਖੋਰ, ਦੀਵਾਨ ਦੀ ਲੜਕੀ ਦਾ ਲੋਭ, ਪਦਾਰਥ ਦਾ ਲਾਲਚ,

ਬਲ ਦਾ ਭੈ, ਪਿਤਾ ਨਾਲ ਹੋਏ ਸਲੂਕ ਦਾ ਤ੍ਰਾਸ, ਆਪਣੇ ਜੀਵਨ ਦਾ ਭੈ, ਕੋਈ ਸ਼ੈ ਪ੍ਰੇਰ ਨਹੀਂ ਸਕੀ ਕਿ ਬਦੀ ਨਾਲ ਗੁਰੂ ਜੀ ਸੁਦਾਗਰੀ ਕਰ ਲੈਣ; ਇਹ ਮਹਾਨ ਵਿਸ਼ਾਲਤਾ ਹੈ। ਇਥੇ ਬੀ ਕਵੀ ਜੀ ਦੇ ਲਿਖੇ ਤੋਂ ਇਹੀ ਭਾਵ ਸਹੀ ਹੁੰਦਾ ਹੈ।

ਹਤਨੋ ਬਨਹਿ ਤਾਂਹਿ ਮਤ ਅੰਧ।
ਬਹੁਰ ਨ ਐਸੀ ਬਾਤ ਸੁਨਾਵਹੁ।
ਪੱਤ[†] ਸਮੇਤ ਨਿਕੇਤ ਸਿਧਾਵਹੁ ॥੨੭॥
ਹਮ ਦਿਸ਼ਿ ਤੇ ਕਹਿ ਦੇਹੁ ਸੰਦੇਸ਼ਾ।
-ਪਹੁਂਚਜੋ[1] ਤੁਵ ਢਿਗ ਅਧਿਕ ਕਲੇਸ਼ਾ।
ਅਪਦਾ ਪਰੈ ਆਨਿ ਅਬਿ ਐਸੇ।
ਜਤਨ ਅਨਿਕ ਤੇ ਮਿਟਹਿ ਨ ਕੈਸੇ- ॥੨੮॥
ਜਾਨਿ ਦੂਤ, ਤੁਮ ਕੋ ਅਬਿ ਤਜਹਿਂ[†]।
ਨਾਂਹਿ ਤ ਪਕਰ ਸਾਸਨਾ ਸਜਹਿਂ[1]।
ਜਿਸ ਤੇ ਮੂਢ ਮਤੀ ਸੋ ਜਾਨੈ।
ਕੇਤਿਕ ਦਿਨ ਮਹਿਂ ਪ੍ਰਾਨਨਿ ਹਾਨੈ' ॥੨੯॥
ਇਮ ਕਹਿ ਕਰਿ ਤਿਨ ਕੋ ਅਪਮਾਨਾ।
ਦਿਏ ਉਠਾਇ ਕਠੋਰ ਬਖਾਨਾ।
ਝੂਰਤਿ ਨਿਜ ਡੇਰੇ ਕਹੁ ਆਏ।
ਨਹਿਂ ਕੁਛ ਕਹਜੋ ਗਯੋ ਸੁ ਲਜਾਏ ॥੩੦॥
ਬਸੇ ਨਿਸਾ ਇਕ, ਡਰਪਤਿ ਰਹੇ।
-ਹਮਹੁ ਆਨਿ ਕੋ ਲੇਹਿ ਨ ਗਹੇ-।
ਤ੍ਰਾਸਤਿ ਨਹੀਂ ਸੁਪਤਿ ਸੁਖ ਸੰਗਾ।
ਭਈ ਪ੍ਰਭਾਤਿ ਚਢੇ ਤਿਸ ਢੰਗਾ ॥੩੧॥

ਦੋਹਰਾ:
ਸਗਰੋ ਪੰਥ ਉਲੰਘਿ ਕੈ, ਦਿੱਲੀ ਪ੍ਰਵਿਸ਼ੇ ਆਇ।
ਚੰਦੂ ਪਾਪੀ ਸੋਂ ਮਿਲੇ, ਸਕਲ ਪ੍ਰਸੰਗ ਸੁਨਾਇ ॥੩੨॥
ਮਹਾਂ ਦੁਸ਼ਟ ਮਤਿ ਪਾਤਕੀ, ਸੁਨਤਿ ਭਯੋ ਦੁਖ ਪਾਇ।
ਬੂਝਤਿ 'ਕਹੋ ਪ੍ਰਸੰਗ ਸਭਿ, ਕਿਮ ਦੇਖਜੋ ਤੁਮ ਜਾਇ?' ॥੩੩॥

[†]ਪਾ:-ਪਤੀ।
[1]ਪਹੁੰਚਿਆ ਹੀ (ਜਾਣ)।
[†]ਇਹ ਉੱਤਮ ਨੀਤੀ ਹੈ ਕਿ ਦੂਤ ਨੂੰ ਕਦੀ ਨਹੀਂ ਮਾਰਦੇ।
[1]ਦੰਡ ਦੇਂਦੇ।

ਚੌਪਈ:
ਕਹਤਿ ਭਏ 'ਸੁਨਿ ਕਾਨ ਦਿਵਾਨ।
ਉਤਰੇ ਪ੍ਰਥਮ ਏਕ ਹਮ ਥਾਨ।
ਲੋਕਨਿ ਕੋ ਬੂਝǐਜੋ -ਗੁਰ ਕਿਤ ਹੈ?
ਕਬਿ ਹਮ ਮਿਲਹਿਂ ਹੋਇ ਇਕ ਚਿਤ ਹੈ-
॥੩੪॥
ਤਬਹੁ ਸਿੱਖ ਇਕ ਸਕਲ ਬਤਾਏ।
-ਖੇਲਤਿ ਅਬਿ ਸ਼ਿਕਾਰ ਕੋ ਆਏ।
ਬੈਠੇ ਸ਼ੋਭਤਿ ਤਖਤ ਸਥਾਨ।
ਗਨ ਸੁਭਟਨਿ ਕੋ ਲਾਗਿ ਦਿਵਾਨ ॥੩੫॥
ਮਿਲਹੁ ਕਰਹੁ ਦਰਸ਼ਨ ਇਸ ਬੇਰਾ।
ਐਸੋ ਸਮੋ ਨ ਪਾਵਹੁ ਫੇਰਾ-।
ਸੁਨਿ ਹਮ ਬਿਸਮੇ -ਕਜਾ ਇਹ ਕਹੈ?
ਗਾਦੀ ਏਹੁ ਫਕੀਰਨਿ ਅਹੈ ॥੩੬॥
ਕਰਨਿ ਸ਼ਿਕਾਰ ਸ਼ਸਤ੍ਰ ਗਨ ਧਰਿਬੇ।
ਔਰ ਤਖਤ ਪਰ ਬੈਠਨਿ ਕਰਿਬੇ-।
ਇਹ ਗਤਿ ਕਬਿ ਤੇ ਕੀਨਿ ਨਵੀਨ?
ਪਤਿਸ਼ਾਹਿਨ ਕੀ ਰੀਤਿ ਪ੍ਰਬੀਨ ॥੩੭॥
ਚਮੂੰ ਰਾਖਨੀ ਬਲੀ ਤੁਰੰਗ।
ਅਪਰ ਸਮਾਜ ਸ਼ਾਹ ਜਿਮ ਸੰਗ[1]-।
ਸੁਨਿ ਸਿਖ ਕਹਜੋ -ਜਬੈ ਸੁਧਿ ਆਈ।
ਚੰਦੂ ਕਰਜੋ ਪਾਪ ਅਧਿਕਾਈ ॥੩੮॥
ਸ਼੍ਰੀ ਅਰਜਨ ਤਨੁ ਤਜਾਗ ਸਿਧਾਰੇ।
ਤਬਿ ਤੇ ਕ੍ਰੋਧ ਅਧਿਕ ਉਰ ਧਾਰੇ।
ਦੋਇ ਖੜਗ ਨਿਜ ਗਰ ਮਹਿਂ ਪਾਏ।
ਅੰਗ ਸੰਗ ਧਨੁ ਤਰਕਸ਼ ਲਾਏ ॥੩੯॥
ਰਾਖਿ ਲਈ ਸੈਨਾ ਸਮੁਦਾਈ।
ਹਤਨਿ ਚੰਦੁ ਹਿਤ ਸਪਥ ਅਲਾਈ।
ਦਿਨ ਪ੍ਰਤਿ ਸਭਿ ਸਮਾਜ ਅਧਿਕਾਯੋ।
ਬੈਠਨਿ ਹੇਤੁ ਤਖਤ ਬਨਵਾਯੋ- ॥੪੦॥
ਤਬਿ ਹਮ ਸੁਨਿ ਕੈ ਗਏ ਅਗਾਰੀ।
ਦੇਖੇ ਬਹੁ ਬੈਠੇ ਭਟ ਭਾਰੀ।

[1]ਨਾਲ (ਰੱਖਦੇ ਹਨ)।

ਆਪ ਸ਼ਸਤ੍ਰ ਜੁਤ ਤਖਤ ਸੁਹਾਏ।
ਜਾਇ ਨਿਕਟ ਹਮ ਸੀਸ ਨਿਵਾਏ ॥੪੧॥
ਲੇ ਤੁਮ ਨਾਮ ਦਈ ਜਬਿ ਪਾਤੀ।
ਚਿਤਵਤਿ ਪਿਤ ਕੋ ਸੁਲਗਤਿ ਛਾਤੀ।
ਜਬਿ ਪਢਵਾਇ ਸੁਨੀ ਰਿਸ ਧਾਰੀ।
ਬਹੁ ਕਠੋਰ ਤਬਿ ਗਿਰਾ ਉਚਾਰੀ ॥੪੨॥
-ਪਿਤਾ ਬੈਰ ਕੋ ਤਜਾਗਹਿਂ ਨਾਂਹਿਨ।
ਤ੍ਰਾਸ ਰਿਦੇ ਮਹੁ ਮਾਨਹਿਂ ਕਾਹਿ ਨ।
ਚੰਦੂ ਸੰਗ ਕਰਹੁ ਅਸ ਜਾਈ।
'ਅਪਦਾ ਘੋਰ ਮੂਢ ਨਿਯਰਾਈ[1]'- ॥੪੩॥

[1]ਨੇੜੇ ਆਈ ਹੈ।

ਇਕ ਤੌਂ ਤਨ ਕੀ ਬੈਸ ਨਵੀਨ।
ਦੂਜੇ ਸ਼ਸਤ੍ਰ ਅੰਗ ਧਰਿ ਲੀਨਿ।
ਤੀਜੈ ਸੁਭਟਨਿ ਕੋ ਨਿਤ ਸੰਗ।
ਮਾਰਿ ਮਾਰਿ ਕਰਿ ਚਾਹਸਿ ਜੰਗਿ ॥੪੪॥
ਤੁਝ ਤੇ ਕੁਛ ਉਪਾਇ ਹੁਇ ਆਵੈ।
ਭਲੀ ਅਹੈ ਤੌਂ ਜੇ ਬਚਿ ਜਾਵੈਂ।
ਸੋ[1] ਉਰ ਕਰਤਿ ਅਧਿਕ ਉਤਸਾਹੂ।
ਕੁਛ ਨਹਿਂ ਤ੍ਰਾਸ ਕਰਤਿ ਚਿਤ ਮਾਂਹੂ' ॥੪੫॥

[1]ਭਾਵ ਗੁਰੂ ਜੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਦੂਤ ਆਵਨਿ ਜਾਇ' ਪ੍ਰਸੰਗ ਬਰਨਨੰ ਨਾਮ ਸਪਤ ਚੱਤਵਾ ਰਿੰਸਤੀ ਅੰਸੂ ॥੪੭॥

## ੪੮. [ਜਹਾਂਗੀਰ ਪਾਸ ਚੁਗਲੀ]

੪੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੯

ਦੋਹਰਾ:

ਸ੍ਰੀ ਹਰਿ ਗੋਵਿੰਦ ਚੰਦ ਕੋ, ਬੋਲਨਿ ਅਰ ਬਿਵਹਾਰ।
ਸੁਨਿ ਚੰਦੂ ਚਿੰਤਾ ਅਧਿਕ, ਅਨਿਕ ਉਪਾਵ ਬਿਚਾਰਿ ॥੧॥

ਚੌਪਈ:

-ਨਹਿਂ ਮਾਨਹਿ ਮਮ ਸੁਤਾ ਸਗਾਈ।
ਪਿਤਾ ਦਸ਼ਾ ਦਿਖਿ ਤ੍ਰਾਸ ਨ ਪਾਈ।
ਬਧਤਿ ਬਧਤਿ ਬਧਿ ਗਯੋ ਬਿਰੋਧਾ।
ਅਜਹੁਂ ਨ ਮੇਰੋ ਮਾਨਤਿ ਕ੍ਰੋਧਾ[1] ॥੨॥
ਕੈ ਮੇਰੋ ਅਬਿ ਹੋਇ ਬਿਨਾਸ਼ਾ।
ਕੈ ਜੀਵਨਿ ਤੇ ਸੋ ਬਿਨ ਆਸਾ।
ਹਰਿਗੁਵਿੰਦ ਕੋ ਜਬਿ ਪਕਰਾਵੌਂ।
ਤਬਹਿ ਬੈਰ ਪੂਰਨ ਸਫਲਾਵੌਂ[1] ॥੩॥
ਪੁਨ ਧਨ ਖਰਚੌਂ ਅਧਿਕ ਸੁ ਐਸੇ।
ਪਕਰਜੋ ਮਰਹਿ ਨ ਨਿਕਸਹਿ ਜੈਸੇ-।
ਇੱਤਜਾਦਿਕ ਮਨ ਗਿਨਹਿ ਬਿਸਾਲਾ।
ਚਿੰਤਾ ਮਹਿਂ ਦਿਨ ਰੈਨ ਦੁਖਾਲਾ ॥੪॥
ਸ਼ਾਹੁ ਸਮੀਪਨਿ ਰਿਸ਼ਵਤਿ ਦੇਤਿ।
ਕਹਿਬੇ ਕੋ ਅਵਸਰ ਨਹਿਂ ਲੇਤਿ।
ਜਹਾਂਗੀਰ ਢਿਗ ਪਹੁਂਚਹਿ ਜਬੈ।
ਅਨਿਕ ਘਾਤਿ[1] ਬਾਤਨਿ ਕਹਿ ਤਬੈ ॥੫॥
ਹਜ਼ਰਤਿ ਕੋ ਰੁਖ਼ ਇਕ ਦਿਨ ਪਾਇ।
ਕਰ ਜੋਰਤਿ ਕਹਿ ਬਿਨੈ ਬਨਾਇ।
ਮਾਝੇ ਦੇਸ਼ ਹਕੀਕਤਿ ਸਾਰੀ।
ਕਹਤਿ ਆਇ ਜੈਸੇ ਧਨ ਭਾਰੀ ॥੬॥
'ਸ਼੍ਰੀ ਅਰਜਨ ਜੋ ਤੁਮ ਬੁਲਵਾਏ।
ਲਵਪੁਰਿ ਮਿਲੇ ਆਪ ਢਿਗ ਆਏ।
ਤਿਨ ਪਰਲੋਕ ਭਯੋ ਮਹਿਂ ਜਬਿ ਤੇ।
ਸੁਤ ਬੈਠਜੋ ਗਾਦੀ ਪਰ ਤਬਿ ਤੇ' ॥੭॥

[1]ਭਾਵ ਮੇਰੇ ਕ੍ਰੋਧ ਤੋਂ ਡਰਦਾ ਨਹੀਂ।

[1]ਸਫਲਾ ਕਰਾਂਗਾ।

[1]ਅਨੇਕਾਂ ਦਾਉ ਦੀਆਂ।

ਜਹਾਂਗੀਰ ਸੁਨਿ ਬੂਝਨ ਲਾਗੇ।
'ਕਬਿ ਕੇ ਕਿਮ ਸ਼੍ਰੀ ਗੁਰੂ ਤਨ ਤਜਾਗੇ?
ਹਮ ਜਬਿ ਮਿਲੇ ਕਿਤਿਕ ਦਿਨ ਪਾਛੇ।
ਭਾ ਪਰਲੋਕ ਕੌਨ ਥਲ ਆਛੇ ॥੮॥
ਸ਼ਾਂਤਿ ਰੂਪ ਸ਼ੋਭਤਿ ਜਿਨ ਸੂਰਤਿ।
ਮਨਹੁ ਵਿਰਾਗ ਧਰੀ ਨਿਜ ਮੂਰਤਿ।
ਮ੍ਰਿਦੁਲ ਬਚਨ ਸੁਨਿਬੇ ਰੁਚਿ ਜਾਗੈ।
ਪ੍ਰਭੁ ਲਿਵ ਲਗਹਿ ਧੰਧ ਜਗ ਤਜਾਗੈ† ॥੯॥

†ਇਹ ਗਲ ਕਵੀ ਜੀ ਨੂੰ ਉੱਕੀ ਗ਼ਲਤ ਮਿਲੀ ਹੈ। ਦੇਖੋ ਟੂਕ ਪੰਨਾ ੨੩੭੭ ਦੀ।

ਸੁਨਿ ਜਸੁ ਚੰਦੂ ਜਰ ਬਰ ਗਯੋ।
ਬਾਤ ਫਰੇਬ ਬਨਾਵਤਿ ਭਯੋ।
'ਸੁਨਹੁ ਸ਼ਾਹੁ ਜੀ ਲਵਪੁਰਿ ਮਾਂਹੀ।
ਮਿਲੇ ਗੁਰੂ ਜਬਿ ਰਾਵਰਿ ਪਾਹੀ ॥੧੦॥
ਤਿਸ ਪਾਛੇ ਕੇਤਿਕ ਦਿਨ ਰਹੇ।
ਹੈਜ਼ਾ ਹੋਇ ਮਹਾਂ ਦੁਖ ਲਹੇ।
ਰਾਵੀ ਤੀਰ ਜਾਇ ਤਨ ਤਜਾਗਾ।
ਸੰਗਤ ਮਿਲੀ ਦਯੋ ਤਹਿਂ ਦਾਗਾ[1] ॥੧੧॥

[1]ਸਸਕਾਰ ਕੀਤਾ।

ਤਿਨ ਕੋ ਸੁਤ ਸ਼੍ਰੀ ਹਰਿ ਗੋਵਿੰਦ।
ਥਿਰ ਗਾਦੀ ਪਰ ਤਰੁਨ[1] ਬਿਲੰਦ।

[1]ਜਵਾਨ।

ਤਿਨ ਕੋ ਬੋਲਨਿ ਅਰੁ ਬਿਵਹਾਰੂ।
ਲਵਪੁਰਿ ਤੇ ਆਈ ਅਖਬਾਰੂ[1] ॥੧੨॥

[1]ਖ਼ਬਰ।

ਸੋ ਖਤ ਪਠਿ ਕੈ ਮੈਂ ਬਿਸਮਾਯੋ।
ਸਕਲ ਅਪੂਰਬ[1] ਬਯੋਂਤ ਬਨਾਯੋ।

[1]ਨਵੀਂ।

ਤਖਤ ਨਾਮ ਗਾਦੀ ਕੋ ਰਾਖ੍ਯੋ।
ਆਯੁਧ ਬਿੱਦਯਾ ਮਹਿ ਅਭਿਲਾਖ੍ਯੋ ॥੧੩॥
ਤਜ੍ਯੋ ਫਕੀਰੀ ਕੋ ਬਹੁ ਬੇਸ।
ਸਮਤਾ ਚਾਹਤਿ ਸ਼ਾਹੁ ਬਿਸ਼ੇਸ਼।
ਸੰਗ ਚਮੂੰ ਹਿਤ ਜੰਗ ਕਰਨਿ ਕੇ।
ਰਾਖਤਿ ਦਿਨ ਪ੍ਰਤਿ ਸੁਭਟ ਬਰਨ ਕੇ[1] ॥੧੪॥

[1]ਤਰ੍ਹਾਂ ਤਰ੍ਹਾਂ ਦੇ।

ਕਹਿਵਾਵਨਿ ਲਾਗ੍ਯੋ -ਪਾਤਿਸ਼ਾਹੂ-।

ਕਰਹਿ ਅਖੇਰ ਬ੍ਰਿੱਤਿ ਬਨ ਮਾਂਹੂ।
ਪੂਰਬ ਸਾਕੇ ਬ੍ਰਿੰਦ ਪਵਾੜੇ[1]।
ਜਿਨਹੁ ਕੀਨਿ ਬਡ ਜੰਗ ਅਖਾੜੇ ॥੧੫॥
ਤਿਨ ਕੋ ਸੁਨਹਿ ਢਾਢੀਅਨਿ ਪਾਸ।
ਪੁਨ ਅਪਨੋ ਬਲ ਕਹੈ ਪ੍ਰਕਾਸ਼।
ਬਿਨਾ ਪਰਗਨੇ ਬਿਨ ਤੁਮ ਕਹੇ[1]।
ਸੈਨ ਸਕੇਲਤਿ ਗਨ ਨਿਤ ਅਹੇ ॥੧੬॥
ਅਸ ਨਹਿਂ ਹੋਇ ਉਠਾਵਹਿ ਦੁੰਦ।
ਕਿਮ ਟਿਕ ਰਹੈਂ ਸੁਭਟ ਮਿਲਿ ਬ੍ਰਿੰਦ।
ਕੈ ਨਿਜ ਚਮੂੰ ਚਢਾਵਨਿ ਕਰੀਅਹਿ।
ਬਿਨਾ ਲਰੇ ਤੇ ਪ੍ਰਥਮ ਪਕਰੀਅਹਿ ॥੧੭॥
ਕੈ ਭੇਜੋ ਨਰ ਆਛੋ ਕੋਇ।
ਅਪਨੇ ਨਿਕਟਿ ਹਕਾਰਹੁ ਸੋਇ।
ਦਬਜੋ ਰਹੈ ਨਹਿਂ ਦੁੰਦ ਉਠਾਵੈ।
ਆਗੈ ਆਪ ਕਰਹੁ ਜਸੋਂ ਭਾਵੈ' ॥੧੮॥
ਸ਼ਾਹੁ ਸਮੀਪੀ ਜੇ ਉਮਰਾਊ।
ਚੰਦੂ ਬਾਤ ਕੋ ਕਰਿ ਪੁਸ਼ਟਾਊ[1]।
ਰਿਸ਼ਵਤਿ ਲੇਨਹਾਰ ਜੇ ਨਰ ਹੈਂ।
ਬੁਰਾ ਭਲਾ ਨ ਬਿਚਾਰਤਿ ਉਰ ਹੈਂ ॥੧੯॥
ਜਿਸ ਤੇ ਲੇਂ ਤਿਸ ਕੋ ਰੁਖ਼ ਕਰੈਂ।
ਸਾਚ ਕਿ ਝੂਠ ਬਿਚਾਰ ਨ ਧਰੈਂ।
ਜਹਾਂਗੀਰ ਉਰ ਤਥਾ ਪਛਾਨੀ।
ਮਿਲਿ ਸਕਲਨਿ ਜਿਮ ਕੀਨਿ ਬਖਾਨੀ ॥੨੦॥
ਸ਼੍ਰੀ ਗੁਰੁ ਗਾਦੀ ਕੇ ਗੁਨ ਭਾਰੇ।
ਅਪਨਿ ਬਡਿਨਿ ਪਰ ਲਖਿ ਉਪਕਾਰੇ।
ਦੁਸ਼ਟਨਿ ਤੇ ਦੂਤੀ[1] ਸੁਨਿ ਕਾਨ।
ਸੰਸੈ ਹੋਤਿ ਸ਼ਾਹੁ ਕੇ ਆਨਿ ॥੨੧॥
-ਪ੍ਰਥਮ ਬਾਰਤਾ ਤਸਕਰ ਕੇਰੀ।
ਕਹਤਿ ਰਹੇ ਨਹਿਂ ਨਿਰਨੈ ਹੇਰੀ।
ਤਿਨ ਕੋ ਤਨ ਬਿਨਸਜੋ ਸੁਤ ਰਹਜੋ।

[1]ਬਹੁਤੇ ਝਗੜੇ।
[1]ਬਿਨਾਂ ਇਲਾਕੇ ਦੀ ਮਲਕੀਅਤ ਦੇ (ਤੇ) ਬਿਨਾਂ ਆਪ ਦੇ ਕਹੇ (ਆਗਜਾ) ਦੇ।
[1]ਪੁਸ਼ਟੀ।
[1]ਚੁਗਲੀ।

ਬੈਠਯੋ ਗੁਰਤਾ ਪਦ ਕੋ ਲਹਯੋ ॥੨੨॥
ਜਾਵਤਿ ਕਰੌਂ ਨਹੀਂ ਨਿਰਧਾਰੇ।
ਤਾਵਤਿ ਬਨਹਿ ਨ ਕਰਨਿ ਬਿਗਾਰੇ-।
ਰਹਯੋ ਗਿਨਤ ਕੁਛ ਹੁਕਮ ਨ ਦਯੋ।
ਉਠਯੋ ਸਭਾ ਤੇ ਅੰਤਰ ਗਯੋ ॥੨੩॥
ਦਿਨ ਦੂਸਰ ਮਹਿਂ ਚਿਤਵਤਿ ਸ਼ਾਹੂ।
ਆਯੋ ਤਬਿ ਵਜ਼ੀਰ ਖਾਂ ਪਾਹੂ।
ਗੁਰੁ ਬ੍ਰਿਤਾਂਤ ਬੂਝਯੋ ਤਿਸ ਤੀਰ।
'ਸੰਤ ਰੂਪ ਸ਼੍ਰੀ ਅਰਜਨ ਧੀਰ ॥੨੪॥
ਹਮ ਨੇ ਸੁਨਯੋ ਭਯੋ ਪਰਲੋਕਾ।
ਲਵਪੁਰਿ ਮਹਿਂ ਤਿਨ ਦਰਸ ਬਿਲੋਕਾ।
ਦੂਤੀ ਕਰਤਿ ਰਹਯੋ ਤਬਿ ਚੰਦੂ।
ਸੁਨਿ ਮੈਂ ਭਯੋ ਨ ਨਿਠੁਰ[1] ਬਿਲੰਦੂ ॥੨੫॥ — [1]ਕਰੜਾ।
ਅਬਿ ਤਿਨ ਕੋ ਨੰਦਨ ਇਕ ਸੁਨਯੋ।
ਅਪਰ ਬ੍ਰਿਤੰਤ ਚੰਦੁ ਨੇ ਭਨਯੋ।
ਸੁਭਟ ਸ਼ਸਤ੍ਰ ਜੁਤ ਗਨ ਢਿਗ ਰਾਖੈ।
ਦੁੰਦ[1] ਦੇਸ਼ ਕਰਿਬੋ ਅਭਿਲਾਖੈ ॥੨੬॥ — [1]ਉਪਦ੍ਰਵ।
ਇਹ ਪ੍ਰਸੰਗ ਸਭਿ ਮੋਹਿ ਸੁਨਾਵਹੁ।
ਪਠਹਿਂ ਸੈਨ ਕੈ ਨਹਿਨ? ਬਤਾਵਹੁ[1]। — [1](ਤੂੰ) ਦੱਸ।
ਨਾਹਿ ਤ ਨਰ ਨੀਕੋ ਇਕ ਜਾਇ।
ਨਿਕਟ ਹਮਾਰੇ ਲਯਾਇ ਬੁਲਾਇ ॥੨੭॥
ਜੇ ਚਿਤ ਮਹਿਂ ਨਹਿਂ ਚਹਤਿ ਬਖੇਰਾ।
ਆਵਹਿਂ ਦਿੱਲੀ ਪੁਰਿ ਬਿਨ ਬੇਰਾ।
ਜੇ ਨਹਿਂ ਮਾਨਹਿ, ਮਨ ਮਹਿਂ ਔਰ[1]। — [1](ਤਾਂ) ਮਨ ਵਿਚ (ਕੁਛ) ਹੋਰ ਹੈ, (ਭਾਵ ਜੁੱਧ ਦੀ ਇੱਛਾ ਹੈ)।
ਗਮਨੈ ਚਮੂੰ ਜਾਇ[1] ਤਿਸ ਠੌਰ ॥੨੮॥ — [1](ਤਾਂ ਫਿਰ) ਸੈਨਾ ਤੁਰ ਜਾਵੇ।
ਕਿੰਚਬੇਗ ਅਰੁ ਖਾਨ ਵਜ਼ੀਰ।
ਸੁਨਿਕੈ ਸਕਲ ਸ਼ਾਹੁ ਕੇ ਤੀਰ।
ਜੁਗ ਕਰ ਜੋਰੇ ਅਰਜ਼ ਗੁਜ਼ਾਰੀ।
'ਸ਼੍ਰੀ ਗੁਰ ਅਰਜਨਿ ਪਰ ਉਪਕਾਰੀ ॥੨੯॥
ਧਨ ਅਨਗਨ ਤੇ ਤਾਲ ਲਵਾਯਹੁ।

ਹਿੰਦੁ ਤੁਰਕ ਸਭਿ ਕੇ ਸੁਖਦਾਯਹੁ।
ਦੁਤਿਯ ਤਾਲ ਇਕ ਲਗੇ ਬਨਾਵਨਿ।
ਤਿਸ ਮਹਿਂ ਬਿਘਨ ਕੀਨਿ ਉਮਰਾਵਨਿ ॥੩੦॥
ਨਿਤਪ੍ਰਤਿ ਦੇਤੇ ਦੇਗ਼ ਖ਼ਰਾਇਤ।
ਅਲਹਿ ਖ਼ੁਦਾਇ ਯਾਦ ਹਰ ਸਾਇਤ[1]।
ਤਿਨ ਮਹਿਂ ਤਸਕਰ ਆਦਿਕ ਦੋਸ਼ਾ।
ਕੌਨ ਸੁਮਤਿ ਸੁਨਿ ਕਰਹਿ ਭਰੋਸਾ ॥੩੧॥
ਚੰਦੁ ਦਿਵਾਨ ਜਾਤਿ ਨਿਜ ਜਾਨਹਿ[1]।
ਮਹਿਮਾ ਲਖਹਿ ਨ, ਮਤਸਰ ਠਾਨਹਿ।
ਸ਼੍ਰੀ ਅਰਜਨ ਤਨ ਤਜਾਗਜੋ ਤਹਾਂ।
ਬੀਤ ਗਈ[1] ਸੋ ਕਹੀਯਹ ਕਹਾਂ ॥੩੨॥
ਅਬਿ ਤਿਨ ਕੋ ਸੁਤ ਬਲੀ ਬਿਲੰਦ।
ਤਰੁਨ ਬੈਸ ਸ਼੍ਰੀ ਹਰਿ ਗੋਵਿੰਦ।
ਗੁਰੁਤਾ ਗਾਦੀ ਕੀਨਿ ਅਬਾਦੀ।
ਦਾਸਨਿ ਅਹਿਲਾਦਤਿ ਦੇ ਸ਼ਾਦੀ[1] ॥੩੩॥
ਪੂਜਹਿ ਜਗਤ, ਪਦਾਰਥ ਦੇਤਿ।
ਮਨ ਬਾਂਛਤਿ ਗੁਰੁ ਤੇ ਬਰ ਲੇਤਿ।
ਤਿਨਹੁ ਸੰਗ ਭੀ ਮਤਸਰ ਧਰੇ।
ਚੰਦੁ ਆਪ ਢਿਗ ਦੂਤੀ ਕਰੈ ॥੩੪॥
ਮਾਲਿਕ ਮੁਲਖ ਆਪ ਤੁਮ ਅਹੋ।
ਨਜਾਵ ਸਭਿਨਿ ਕੇ ਕਰਿਬੇ ਚਹੋ।
ਬਸਹਿ ਜਥਾ ਸੁਖ ਪ੍ਰਜਾ ਤੁਮਾਰੀ।
ਰਾਵ ਰੰਕ ਹਰੁਓ ਅਰੁ ਭਾਰੀ ॥੩੫॥
ਕੀਰਤਿ ਪਸਰੀ ਅਖਿਲ ਜਹਾਨ।
ਸੁਖੀ ਆਸ਼ਿਖਾ ਦੇਤਿ ਮਹਾਨ।
ਅਬਿ ਨਿਰਨੈ ਕਰਿ ਸਕਲ ਪ੍ਰਸੰਗ।
ਬਰਤਹੁ ਸ਼੍ਰੀ ਅਰਜਨ ਸੁਤ ਸੰਗ ॥੩੬॥
ਪਠਹੁ ਆਪਿ ਅਬਿ ਕੋ ਉਮਰਾਵ।
ਮਿਲਹਿ ਜਾਇ ਕਰਿ ਸਹਿਜ ਸੁਭਾਵ।
ਬਿਨੈ ਬਖਾਨਹਿ ਤੁਮਰੀ ਦਿਸ਼ਿ ਤੇ।
ਹੁਇ ਪ੍ਰਸੰਨ ਚਿਤ ਆਵਹਿ ਜਿਸ ਤੇ

[1]ਹਰ ਘੜੀ।
[1]ਆਪਣੀ ਜਾਤ ਦੇ ਕਰਕੇ ਜਾਣਦਾ ਹੈ।
[1]ਬੀਤ ਗਈ (ਗੱਲ)।
[1]ਅਨੰਦ ਦੇਕੇ ਖੁਸ਼ੀ ਕਰਦੇ ਹਨ।

॥੩੭॥
ਪ੍ਰਥਮ ਪਿਤਾ ਤਿਨ ਕੋ ਚਲਿ ਆਯੋ।
ਜਯੋਂ ਕਯੋਂ ਕਰਿ ਤਨੁ ਕੋ ਤਜਵਾਯੋ।
ਨਾਂਹਿ ਤ ਕੋਪ ਕਰਹਿ ਦੇ ਸ੍ਰਾਪ।
ਕਹਜੋ ਸਫਲ ਹੁਇ ਜਾਨਹੁ ਆਪ'
॥੩੮॥
ਸੁਨਿ ਕਰਿ ਸ਼ਾਹੁ ਖਾਨ ਕੇ ਬੈਨ।
ਕਰਜੋ ਸਰਾਹਨਿ 'ਤੂੰ ਮਤਿ ਐਨ[1]।
ਅਪਰ ਸਭਾ ਕੇ ਮਾਨਵ ਬ੍ਰਿੰਦ।
ਕਹੈਂ ਤਥਾ ਜਿਮ ਭਾਖਹਿ ਚੰਦੁ[1] ॥੩੯॥
ਇਸ ਕਾਰਨ ਤੇ ਭੇਜਨਿ ਤੇਰੋ।
ਹੈ ਨੀਕੇ ਨਿਰਨੈ ਕਰਿ ਹੇਰੋਂ।
ਜਿਮ ਪ੍ਰਸੰਨ ਹੁਇ ਕਰਿ ਚਲਿ ਆਵਹਿਂ।
ਪਾਵਨ ਦਰਸ਼ਨ ਅਪਨਿ ਦਿਖਾਵਹਿਂ
॥੪੦॥
ਇਸ ਕੇ ਸਮ ਨਹਿਂ ਨੀਕੀ ਔਰ।
ਕਹੈਂ ਨ ਰਿਸ ਕਰਿ ਕੁਛ ਤਿਸ ਠੌਰ।
ਨਹੀਂ ਦੇਸ਼ ਮਹਿਂ ਦੁੰਦ ਉਠਾਵੈਂ।
ਮਿਟਿਹ ਜੁ ਇਮ ਸੰਦੇਹ ਉਪਾਵੈਂ[1] ॥੪੧॥
ਮਿਲਿਬੋ ਪਾਕ ਪੀਰ ਕੋ ਹੋਇ।
ਯਾਦ ਖ਼ੁਦਾਇ ਘਰੀ ਸ਼ੁਭ ਸੋਇ।
ਯਾਂ ਤੇ ਬਾਤ ਇਸੀ ਬਿਧਿ ਨੀਕੀ।
ਭਨੀ ਗਿਰਾ ਤੈਂ ਭਾਵਤਿ ਜੀਕੀ ॥੪੨॥
ਹੋਤਿ ਭੋਰ ਕੁਛ ਲੇਹੁ ਅਕੋਰ।
ਗਮਨ ਕਰਹੁ ਸਤਿਗੁਰੁ ਕੀ ਓਰ।
ਕਰਤਿ ਪ੍ਰਸੰਨ ਇਤਹਿ ਕੋ ਲਜਾਵਹੁ।
ਕਿੰਚਬੇਗ ਲੈ ਸੰਗ ਸਿਧਾਵਹੁ' ॥੪੩॥
ਖਾਂ ਵਜ਼ੀਰ ਸੁਨਿ ਜਹਾਂਗੀਰ ਤੇ।
ਹਰਖਯੋ ਜਾਨਯੋ ਮਿਲਨਿ ਪੀਰ ਤੇ।
ਆਇਸੁ ਮਾਨੀ ਕੀਨਿ ਸਲਾਮ।
ਲੀਨਿ ਸਕੇਲ ਸਮਾਜ ਤਮਾਮ ॥੪੪॥

[1]ਬੁੱਧੀ ਦਾ ਘਰ ਹੈ।

[1]ਚੰਦੂ।

[1]ਇਸ ਤਰ੍ਹਾਂ ਦਾ ਸੰਸਾ ਜੋ (ਅਸੀਂ) ਕਰਦੇ ਹਾਂ ਮਿਟ ਜਾਵੇ।

ਕਲ਼ਗੀ ਜਿਗਾ ਮੁਕਤ ਕੀ ਮਾਲਾ।
ਖੀਨ ਖਾਫ[1] ਪਟ ਜ਼ਰੀ ਦੁਸ਼ਾਲਾ।
ਅਪਰ ਅਕੋਰ ਜੋਰਿ ਕਰਿ ਸਾਰੀ।
ਕਿਤਿਕ ਚਮੂ ਸੰਗ ਕੀਨਸਿ ਤਜਾਰੀ ॥੪੫॥
ਨੀਕੇ ਸ਼ਕੁਨ ਭਏ ਪੁਰਿ ਨਿਕਸੇ।
ਹੇਰਿ ਬਿਚਾਰਤਿ ਗਮਨਤਿ ਬਿਕਸੇ।
ਸਨੇ ਸਨੇ ਮਗ ਉਲੰਘ੍ਯੋ ਸਾਰੇ।
ਸ਼੍ਰੀ ਅੰਮ੍ਰਿਤਸਰ ਪਹੁੰਚ ਨਿਹਾਰੇ ॥੪੬॥

[1]ਜ਼ਰੀ ਦਾ ਬਣਿਆਂ ਕਪੜਾ [ਫਾ: ਕਿਮਖ਼ਾਬ, ਕਿਮਖ਼੍ਵਾਬ]

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਜਹਾਂਗੀਰ' ਪ੍ਰਸੰਗ ਬਰਨਨੰ ਨਾਮੁ ਅਸ਼ਟ ਚੱਤ੍ਵਾਰਿੰਸਤੀ ਅੰਸੂ ॥੪੮॥

## ੪੯. [ਜਹਾਂਗੀਰ ਦਾ ਸੱਦਾ। ਗੁਰੂ ਘਰ ਵਿਚ ਮਸਲਤ।]

੪੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੦

ਦੋਹਰਾ:
ਡੇਰਾ ਕਰਿ ਕੈ ਸੁਧਾਸਰ,
ਖਾਂ ਵਜ਼ੀਰ ਬੁਧਿਵਾਨ।
ਇਕ ਨਰ ਸੁਧਿ ਹਿਤ ਗੁਰੂ ਢਿਗ,
ਪਠਜੋ ਸੁ ਬਾਕ ਬਖਾਨਿ ॥੧॥
ਚੌਪਈ:
'ਕਰਹੁ ਬੰਦਗੀ ਗੁਰੂ ਅਗਾਰੀ।
ਪਠਜੋ ਸ਼ਾਹੁ ਮੈਂ ਪਾਸ ਤੁਮਾਰੀ।
ਰਾਵਕ ਕੀ ਰਜਾਇ ਜਿਸ ਕਾਲਾ।
ਦਿਹੁ ਦਰਸ਼ਨ ਮੁਹਿ ਕਰਹੁ ਨਿਹਾਲਾ'
॥੨॥
ਗਯੋ ਸੁ ਸਿੱਖਨਿ ਪਾਸ ਸੁਨਾਯੋ।
ਤਿਨਹੁ ਜਾਇ ਕਰਿ ਸਕਲ ਬਤਾਯੋ।
ਸ਼੍ਰੀ ਹਰਿ ਗੋਬਿੰਦ ਸੁਨਤਿ ਬਖਾਨਾ।
'ਆਜ ਕਰਹੁ ਬਿਸਰਾਮ ਮਹਾਨਾ ॥੩॥
ਹੁਇ ਹੈ ਮੇਲਿ ਹਮਾਰੋ ਕਾਲੀ[1]।
ਸੰਧਜਾ ਸਮੈ ਕਰਹੁ ਇਸ ਢਾਲੀ।
ਗੁਰੂ ਦੇਗ਼ ਤੇ ਰਸਦ ਪੁਚਾਵਹੁ।
ਜੇਤਿਕ ਨਰ, ਪ੍ਰਥਮਹਿ ਪਿਖਿ ਆਵਹੁ
॥੪॥
ਦੇਹੁ ਤੁਰੰਗਨਿ ਕੇ ਹਿਤ ਦਾਨਾ।
ਤ੍ਰਿਣਨਿ ਆਦਿ ਸੇਵਾ ਜੇ ਨਾਨਾ।
ਸੁਨਿ ਕਰਿ ਹੁਕਮ ਮਸੰਦਨਿ ਤਬੈ।
ਕਹਜੋ ਜਥਾ, ਕੀਨਿਸ ਤਿਮ ਸਬੈ ॥੫॥
ਕ੍ਰਿਪਾ ਅਪਨਿ ਪਰ ਲਖਿ ਕਰਿ ਆਛੇ।
ਸਕਲ ਸੈਨ ਜੁਤਿ ਲੀਨਸਿ ਬਾਂਛੇ।
ਖਾਨ ਪਾਨ ਕਰਿ ਸੁਖ ਕੋ ਪਾਏ।
ਗੁਰੂ ਸੁਜਸੁ ਕਰਿ ਨਿਸ ਸੁਪਤਾਏ ॥੬॥
ਪ੍ਰਾਤ ਹੋਤਿ ਅੰਮ੍ਰਿਤਸਰ ਨ੍ਹਾਏ।
ਹਰਿਮੰਦਿਰ ਅਰਦਾਸ ਕਰਾਏ।

[1]ਕੱਲ ਨੂੰ।

ਧਰਿ ਸ਼ਰਧਾ ਨਿਜ ਸੰਗੀ ਸੰਗ[1]।
ਕਰਹਿਂ ਸਰਾਹਨਿ ਕੇ ਸੁ ਪ੍ਰਸੰਗ ॥੭॥
ਸੋ ਦਿਨ ਅਰਧ ਬੀਤਿ ਜਬਿ ਗਯੋ।
ਭੇਟ ਸਕਲ ਲੈ ਤਜਾਰ ਸੁ ਭਯੋ।
ਸ਼੍ਰੀ ਹਰਿ ਗੋਬਿੰਦ ਫਰਸ਼ ਕਰਾਇਸ।
ਤਖਤ ਅਕਾਲ ਜਹਾਂ ਸੁਠ ਥਾਇ ਸੁ ॥੮॥
ਜਾਮ ਦਿਵਸ ਤੇ ਸਤਿਗੁਰ ਆਏ।
ਬਸਤ੍ਰ ਸ਼ਸਤ੍ਰ ਤਨ ਰੁਚਿਰ ਸਜਾਏ।
ਬੋਲਤਿ ਆਇ ਨਕੀਬ[1] ਅਗਾਰੀ।
ਕੰਚਨਿ ਰਜਤ ਦੰਡ ਕੋ ਧਾਰੀ ॥੯॥
ਮਨਹੁ ਕੁਰੰਗ ਕੁਦਾਇ ਤੁਰੰਗ।
ਸੁੰਦਰ ਸਜਤਿ ਬਿਭੂਖਨਿ ਸੰਗ।
ਸੁਭਟ ਸੈਂਕਰੇ ਆਗੂ ਪਾਛੇ।
ਸ਼ਸਤ੍ਰ ਬਸਤ੍ਰ ਆਛੇ ਤਨ ਕਾਛੇ[1] ॥੧੦॥
ਨੌਬਤਿ ਬਜਹਿ ਦਰਸ਼ਨੀ ਪੌਰਿ।
ਆਏ ਤਹਿਂ ਸੋਢੀ ਸਿਰਮੌਰ।
ਹਯ ਤੇ ਉਤਰ ਬੰਦਨਾ ਕਰਿ ਕੈ।
ਪੁਲ ਪਰ ਗਮਨੇ ਅੰਤਰ ਬਰਿ ਕੈ ॥੧੧॥
ਨਮੋ ਕੀਨਿ ਹਰਿ ਮੰਦਰਿ ਆਗੇ।
ਪੁਨਹਿ ਪ੍ਰਦਛਨਾ ਦੇਵਨਿ ਲਾਗੇ।
ਲੇ ਹਰਿ ਪੌਰਿ ਆਚਮਨ[1] ਆਏ।
ਬੈਠਿ ਤਖਤ ਪਰ ਗੁਰੂ ਸੁਹਾਏ ॥੧੨॥
ਸਭਾ ਸਹਤ ਸੁਰਪਤਿ ਜਨੁ ਬੈਸੇ।
ਗਾਇਂ ਰਬਾਬੀ ਰਾਗਨਿ ਤੈਸੇ।
ਬੈਠੇ ਸੁਨਿ ਸੰਗਤਿ ਬਹੁ ਆਈ।
ਦਰਸ਼ਨ ਦੇਖਤਿ ਭੇਟ ਚਢਾਈ ॥੧੩॥
ਤਬਿ ਵਜ਼ੀਰ ਖਾਂ ਗੁਰੂ ਹਕਾਰਾ।
ਆਯੋ ਲੇ ਕਰਿ ਭੇਟ ਉਦਾਰਾ।
ਤਰੁਨ ਬੈਸ ਬੈਸੇ ਗੁਰੁ ਹੇਰੇ।
ਮਸੁ ਭੀਜਤਿ[1] ਮੁਖ ਸ਼ੁਭਤਿ ਬਡੇਰੇ ॥੧੪॥
ਜਨੁ ਪਸਰਜੋ ਚਹਿ ਤਮ ਢਿਗ ਇੰਦੂ[1]।

[1]ਆਪਣੇ ਸਾਥੀਆਂ ਨਾਲ।

[1]ਚੋਬਦਾਰ ਜੋ ਆਵਾਜ਼ ਦੇਂਦਾ ਹੈ ਆਉਣ ਦੀ [ਅ: ਨਕ਼ੀਬ]

[1]ਸਜਾਏ ਹੋਏ।

[1]ਹਰਕੀ ਪੌੜੀ ਤੋਂ ਅੰਮ੍ਰਿਤ ਲੈਕੇ।

[1]ਭਾਵ ਮੁੱਛਾਂ ਦਾੜ੍ਹਾ ਫੁੱਟ ਰਿਹਾ ਹੈ।

[1]ਮਾਨੋਂ ਚੰਦ ਪਾਸ ਅਨ੍ਹੇਰਾ ਪਸਰਿਆ ਚਾਹੁੰਦਾ ਹੈ।

ਕੈ ਅਰਬਿੰਦ ਮਲਿੰਦੈ ਬ੍ਰਿੰਦੂ[1]। [1]ਜਾਂ ਭੌਰੇ ਕਵਲ ਦੇ ਉਦਾਲੇ ਆ ਰਹੇ ਹਨ।
ਬੰਦਨ ਕੀਨਿ ਅਨੰਦ ਬਿਲੰਦੇ।
ਲਖਿ ਗੁਰੁ ਕੋ ਸੁਖਕੰਦ ਮੁਕੰਦੇ ॥੧੫॥
ਬੰਦਿ ਹਾਥ ਪੁਨ ਬਿਨੈ ਬਖਾਨੀ।
'ਹਜ਼ਰਤ ਤੁਮਹਿ ਬੰਦਗੀ ਠਾਨੀ।'
ਬੈਠਜੋ ਨਿਕਟ 'ਕੁਸ਼ਲ ਕਹੁ ਆਛੇ?'
ਕਹਜੋ 'ਸਕਲ ਤੁਮ ਕਰੁਨਾ ਬਾਂਛੇ[1]' ॥੧੬॥ [1]ਕ੍ਰਿਪਾ ਚਹੁੰਦੇ ਹਾਂ।
ਬੂਝਜੋ 'ਕਹੁ ਕਾਰਨ ਆਗਵਨੁ?
ਪਠਜੋ ਸ਼ਾਹ ਕਾਰਜ ਅਸ ਕਵਨੁ?'
ਸੁਨਿ ਵਜ਼ੀਰ ਖਾਂ ਜੁਗ ਕਰ ਜੋਰੇ।
'ਲੇਨਿ ਹੇਤੁ ਆਯਹੁ ਤੁਮ ਓਰੇ ॥੧੭॥
ਚਹੈ ਤੁਮਾਰੋ ਦਰਸ਼ਨ ਸ਼ਾਹੂ।
ਕੇਤਿਕ ਦਿਨ ਤੇ ਕਰਤਿ ਉਮਾਹੂ।
ਸ਼ਰਧਾ ਧਾਰਿ ਅਕੋਰ ਪਠਾਈ।
ਸਮ ਮੁਰੀਦ ਕੇ ਬਿਨੈ ਅਲਾਈ' ॥੧੮॥
ਸੁਨਿ ਕਰਿ ਸ਼੍ਰੀ ਹਰਿ ਗੋਵਿੰਦ ਕਹਜੋ।
'ਬਡੇ ਗੁਰਨਿ ਜਿਮ ਦਰਸ਼ਨ ਚਹਜੋ।
ਦੁਸ਼ਟ ਪਾਤਕੀ ਸਦਨ ਉਤਾਰੇ।
ਤਹਿਂ ਤਨ ਤਜਿ ਪਰਲੋਕ ਸਿਧਾਰੇ ॥੧੯॥
ਸ਼ਾਹਨਿ ਕੋ ਅਸ ਅਹੇ ਅਵਾਹਨਿ[1]। [1]ਬੁਲਾਵਣਾ।
ਨਹਿਂ ਸੁਧਿ ਕਰੀ ਕੈਸਿ ਹੂੰ ਪਾਵਨਿ[1]।' [1]ਭਾਵ ਕਿਸੇ ਨੂੰ ਖਬਰ ਬੀ ਨਾ ਲੱਗੀ।
ਸੁਨਿ ਵਜ਼ੀਰ ਖਾਂ ਪੁਨਹ ਬਤਾਈ।
'ਚੁਗਲੀ ਅਬਿ ਉਗਲੀ ਤਿਸ ਥਾਈਂ ॥੨੦॥
ਦੁਸ਼ਮਨ ਬਾਤ ਕਰੈ ਅਣਹੋਤੀ।
ਹੁਇ ਕਿਮ, ਕਿਮਹੂੰ ਕਰਹਿ ਉਦੋਤੀ[1]। [1]ਗੱਲ ਹੁੰਦੀ ਕਿਵੇਂ ਹੈ ਤੇ ਦੱਸਦਾ ਕਿਵੇਂ ਹੈ।
ਮਿਲਹੁ ਆਪ ਅਬਿ ਹਜ਼ਰਤ ਸੰਗਿ।
ਬਿਦਤਿ ਹੋਹਿ ਸਭਿ ਛਪਜੋ ਪ੍ਰਸੰਗ ॥੨੧॥
ਦਿੱਲੀ ਚਲਹੁ, ਸੁ ਬਦਲਾ ਲੇਹੁ।
ਦੁਸ਼ਟ ਪਾਤਕੀ ਸਿਰ ਪਗ ਦੇਹੁ।
ਬਿਨਾਂ ਮਿਲੇ ਨਹਿਂ ਪ੍ਰਾਪਤਿ ਹੋਵਹਿ[1]। [1](ਬਦਲਾ) ਨਹੀਂ ਪ੍ਰਾਪਤ ਹੋਵੇਗਾ।

ਨਹੀਂ ਤਿਦਾਰਕ ਮੂਰਖ ਜੋਵਹਿ[1] ॥੨੨॥
ਅਬਿ ਹਜ਼ਰਤ ਕੋ ਬਹੁਤ ਸਿਖਾਯੋ।
ਮੁਝ ਬੂਝਜੋਂ ਮੈਂ ਸਕਲ ਬਤਾਯੋ।
ਸੁਨਤਿ ਸ਼ਾਹੁ ਨੇ ਮੋਹਿ ਪਠਾਵਾ।
-ਆਨੋ ਜਾਇ ਗੁਰੂ ਇਸ ਥਾਵਾ- ॥੨੩॥
ਸੁਨਿ ਕਰਿ ਨਿਰਨੈ ਹੋਵਹਿ ਸਾਰੀ।
ਜਿਮ ਸ੍ਰੀ ਅਰਜਨ ਸੰਗਿ ਗੁਜ਼ਾਰੀ।
ਚਲਨਿ ਆਪਿ ਕੋ ਦਿੱਲੀ ਨੀਕੋ।
ਭਲਾ ਆਪ ਕੋ ਭਾਵਤਿ ਜੀ ਕੋ ॥੨੪॥
ਇਕ ਤੌਂ ਸ਼ਾਹੁ ਸੰਦੇਹ ਮਿਟਾਵੈ।
ਦੁਤੀਏ ਬਦਲਾ ਤੁਮ ਕੋ ਪਾਵੈ[1]।
ਆਗੇ ਆਪ ਅਹੋ ਸਰਬੱਗਜ।
ਕਜਾ ਹਮ ਜਾਨਿ ਸਕਹਿ ਅਲਪੱਗਜ'
॥੨੫॥
ਅਪਨਿ ਹਿਤੂ ਲਖਿ ਸ੍ਰੀ ਗੁਰੁ ਤਬੈ।
ਹੋਨਿਹਾਰ ਉਰ ਜਾਨਤਿ ਸਬੈ।
ਕਹਜੋ ਕਿ 'ਟਿਕਹੁ ਆਜ ਕੀ ਰੈਨਿ।
ਕਹੈਂ ਪ੍ਰਾਤ ਕੋ ਉੱਤਰ ਬੈਨ' ॥੨੬॥
ਕਹਿ ਸੁਨਿ ਕਰਿ ਇਮ ਸੰਧਜਾ ਹੋਈ।
ਨਿਜ ਨਿਜ ਥਾਨ ਗਏ ਸਭਿ ਕੋਈ।
ਪਿਖਿ ਸਰੂਪ ਸੁਨਿ ਬਾਕ ਅਮੋਲੇ।
ਕਰਿ ਵਜ਼ੀਰ ਖਾਂ ਅਨੰਦ ਅਤੋਲੇ ॥੨੭॥
ਟਿਕਜੋ ਜਾਮਨੀ ਅਪਨੇ ਡੇਰੇ।
ਖਾਨ ਪਾਨ ਗੁਰੁ ਪਠਜੋ ਘਨੇਰੇ।
ਅਪਨਿ ਮਾਤ ਸੰਗ ਬਾਤ ਜਨਾਈ।
'ਹਮਹਿਂ ਸ਼ਾਹੁ ਨੇ ਪਠਜੋ ਬੁਲਾਈ' ॥੨੮॥
ਸੁਨਤਿ ਗੰਗ ਚਿਤ ਚਿੰਤ ਬਿਸਾਲਾ।
ਸੁਤ ਕੇ ਸੰਮਤ ਹੁਇ ਤਿਸ ਕਾਲਾ।
ਗਨ ਮਸੰਦ ਅਰ ਸਿੱਖਜ ਜੁ ਸਜਾਨੇ।
ਪਠਜੋ ਸੁ ਨਰ ਸਗਰੇ ਸੰਗ ਆਨੇ[1] ॥੨੯॥
ਨਿਸ ਮਹਿਂ ਸ੍ਰੀ ਮਾਤਾ ਕੇ ਪਾਸ।

[1](ਮਿਲੇ ਬਿਨਾਂ) ਮੂਰਖ ਸਜ਼ਾ ਨਹੀਂ ਦੇਖੇਗਾ।

[1]ਆਪ ਨੂੰ ਬਦਲਾ ਲੈ ਦੇਵੇ।

[1]ਆਦਮੀ ਭੇਜਕੇ ਸਾਰੇ ਸਾਥ ਲਿਆਂਦੇ (ਸਿੱਖ ਮਸੰਦ ਆਦਿ)।

ਸਭਾ ਕਰੀ ਸਤਿਗੁਰੁ ਸੁਖ ਰਾਸਿ।
ਜਥਾ ਜੋਗ ਬੈਠੇ ਜਬਿ ਸਬੈ।
ਸ਼ਾਹੁ ਪ੍ਰਸੰਗ ਸੁਨਾਯੋ ਤਬੈ ॥੩੦॥
'ਬਡੇ ਗੁਰਨਿ ਕੇ ਸੰਗੀ ਅਹੋ।
ਸਜਾਨੇ ਸਭਿ ਨਿਜ ਨਿਜ ਮਤਿ ਕਹੋ।
ਮਿਲਨਿ ਸ਼ਾਹੁ ਸੰਗ ਹੈ ਇਹ ਨੀਕੋ?
ਕਿਧੌਂ ਨਹੀਂ? ਕਿਮ ਭਾਵਤਿ ਜੀ ਕੋ?'
॥੩੧॥
ਹੁਤੇ ਪੁਰਾਤਨ ਜਿਤਿਕ ਮਸੰਦ।
ਕਹਯੋ ਬਿਚਾਰਤਿ ਬੁੱਧਿ ਬਿਲੰਦ।
'ਆਗੇ ਸ਼੍ਰੀ ਅਰਜਨ ਜੀ ਗਏ।
ਚੰਦੂ ਦੁਸ਼ਟ ਕਹਾਂ ਕਰਿ ਦਏ ॥੩੨॥
ਘਰ ਸ਼ਾਹੁਨਿ ਕੇ ਅਧਿਕ ਅੰਧੇਰ[†]।

[†]ਕਵਿ ਜੀ ਜਗਾ ਜਗਾ ਜਹਾਂਗੀਰ ਦੀ ਤਾਰੀਫ ਕਰਦੇ ਹਨ, ਪਰ ਦੇਖੋ ਇਨ੍ਹਾਂ ਪਾਤਸ਼ਾਹਾਂ ਦੇ ਘਰ ਅੰਧੇਰ ਹੁੰਦਾ ਹੈ, ਇਹ ਨਿਸ਼ਚਾ ਸਾਰੀ ਪਰਜਾ ਦਾ ਕਵਿ ਜੀ ਆਪ ਹੀ ਦੱਸ ਰਹੇ ਹਨ।

ਮਿਲਿ ਇਕ ਬੇਰਿ ਨ ਬੂਝੈਂ ਫੇਰਿ।
ਅਪਰ ਨਹੀਂ ਕਿਨਿ ਖਬਰ ਸੁਨਾਈ।
ਗੁਜ਼ਰਯੋ ਗਜ਼ਬ ਸੁ ਰਾਖਿ ਛਪਾਈ ॥੩੩॥
ਅਸ ਅੰਧੇਰ, ਤਹਾਂ ਕਯੋਂ ਜਾਵਹੁ।
ਅਪਨਿ ਆਪ ਕੋ ਨਹੀਂ ਬਚਾਵਹੁ।
ਮਹਾਂ ਸ਼ੱਤ੍ਰੁ ਜੋ ਸ਼ਾਹੁ ਦਿਵਾਨ।
ਛਲ ਤੇ ਕਰਤਿ ਆਨ ਕੀ ਆਨ ॥੩੪॥
ਅਪਰ ਨ ਸ਼ਾਹੁ ਨਿਕਟ, ਹਿਤਕਾਰੀ।
ਤੁਰਕ ਰਾਜ, ਗੁਰੁ ਸ਼ਰਧ ਨ ਧਾਰੀ[†]।

[†]ਤੁਰਕਾਂ ਦਾ ਰਾਜ ਹੈ (ਭਾਵ ਇਹ ਰਾਜ) ਕੋਈ ਭਿਆਨਕ ਸ਼ੈ ਹੈ ਤੇ ਗੁਰੂ ਘਰ ਤੇ ਸ਼ਰਧਾ ਨਹੀਂ ਹੈ, ਇਹ ਗੱਲ ਏਥੇ ਕਵੀ ਜੀ ਹੁਣ ਆਪ ਪਰਤੱਖ ਦੱਸ ਰਹੇ ਹਨ।

ਲਰਨਿ ਬਿਖੈ ਸਮਸਰਤਾ ਨਾਂਹਿ ਨ।
ਕੋ ਥਲ ਦੇਸ਼ ਮਵਾਸੀ ਜਾਹਿ ਨ[1] ॥੩੫॥
ਜਹਾਂ ਬਸਹਿ ਅਰਿ ਕੈ ਰਣ ਕਰੈ[1]।
ਅਸ[1] ਨ ਭਰੋਸਾ ਕਿਸ ਪਰ ਧਰੈਂ।
ਸੰਧਿ ਕਰਨਿ ਅਰੁ ਕਰਨਿ ਬਿਖੇਰੋ।
ਦੋਨਹੁਂ ਬਿਖੈ ਦੋਸ਼ ਗਨ ਹੇਰੋ[1] ॥੩੬॥

[1]ਦੇਸ਼ ਵਿਚ ਕੋਈ ਥਾਂ ਨਹੀਂ ਜਿੱਥੇ (ਕੋਈ) ਆਕੀ ਹੋਵੇ।

[1]ਜਿੱਥੇ ਵੱਸ ਕੇ ਕੋਈ ਅੜ ਕੇ ਰਣ ਕਰ ਸਕੇ।

[1]ਐਸਾ, ਐਵੇਂ।

[1]ਮਿਲਨ ਤੇ ਲੜਨ ਦੋਹਾਂ ਵਿਚ ਕਈ ਦੋਖ ਹੈਨ।

ਇਕ ਜੰਗਲ[1] ਜਹਿਂ ਪਾਇ ਨ ਪਾਨੀ।
ਪਹੁੰਚਿ ਨ ਸਕਹਿ ਸੈਨ ਤਿਸ ਥਾਨੀ।
ਜੇ ਕਰਿ ਬੂਝਹੁ ਮਤੋ ਹਮਾਰੋ।
ਤੌਨ ਦੇਸ਼ ਕੇ ਬੀਚ ਸਿਧਾਰੋ ॥੩੭॥

[1]ਮਾਲਵਾ।

ਅਪਨੇ ਸਿੱਖ ਬਿਰਾੜ ਘਨੇਰੇ।
ਸੋ ਸਭਿ ਮਿਲਹਿਂ ਰਹਹਿਂ ਤੁਮ ਨੇਰੇ।
ਅਪਰ ਸੰਗਤਾਂ ਸਭਿ ਚਲਿ ਆਵੈਂ।
ਮਿਟਹਿ[1] ਸ਼ਾਹੁ, ਨਹਿਂ ਪੁਨਹ ਬੁਲਾਵੈ' ॥੩੮॥

[1]ਟਲ ਜਾਏਗਾ।

ਬਿਧੀਚੰਦ ਜੇਠਾ ਰੁ ਪਿਰਾਣਾ।
ਕਹਨਿ ਲਗੇ 'ਪੂਰਬ ਕਿਮ ਜਾਣਾ?
ਸ਼੍ਰੀ ਅੰਮ੍ਰਿਤਸਰ ਬੈਠੇ ਰਹੀਅਹਿ।
ਬਿਗਰਹਿ ਸ਼ਾਹੁ ਜਿ ਨਿਰਨੈ ਲਹੀਅਹਿ ॥੩੯॥

ਪਠਹਿ ਚਮੂੰ ਤਿਸ ਕੋ ਬਲ ਦੇਖਿ।
ਮਿਲਹਿਂ ਕਰਹਿਂ ਸੰਗ੍ਰਾਮ ਵਿਸ਼ੇਖ਼।
ਪੁਨ ਰੋਕੇ ਹਮ ਰਹੈਂ ਨ ਕੈਸੇ।
ਸਿਕਤਾ ਤ੍ਰਿਣ ਪੁਲ ਤੇ ਰੌਂ ਜੈਸੇ[1] ॥੪੦॥

[1]ਰੇਤ ਅਤੇ ਘਾਹ ਦੇ ਪੁਲ (ਬੰਨ੍ਹਣ ਤੋਂ) ਜਿਵੇਂ ਹੜ੍ਹ ਨਹੀਂ (ਰੋਕਿਆਂ ਰੁਕਦਾ)

ਜੰਗਲ ਦੇਸ਼ ਪ੍ਰਵੇਸ਼ਿਹਿਂ ਜਾਈ।
ਸੈਨ ਸਕੇਲਹਿਂ ਤਹਿਂ ਸਮੁਦਾਈ।
ਬਿਨ ਬਿਗਰੇ ਬਿਨ ਨਿਰਨੈ ਕਰੈ।
ਨਹਿਂ ਪ੍ਰਸਥਾਨ ਮਤੋ ਹਮ ਧਰੇਂ' ॥੪੧॥

ਸ਼੍ਰੀ ਗੰਗਾ ਸੁਨਿ ਕੈ ਇਸ ਭਾਂਤੀ।
ਪਤਿ ਕੋ ਸਿਮਰਤਿ ਧਰਕਤਿ ਛਾਤੀ।
ਨਹਨਿ ਬਿਖੇਰੇ ਤੇ ਸੁਖ ਮਾਨਹਿ।
ਸ਼ਾਹੁ ਨਿਕਟ ਤੇ ਸੰਸੈ ਠਾਨਹਿ ॥੪੨॥

'ਇਕ ਪੁੱਤ੍ਰਾ ਮੈਂ ਦੇਖਤਿ ਜੀਵਤਿ।
ਨਿਕਟ ਰਹਨਿ ਤੇ ਸੀਤਲ ਥੀਵਤਿ।
ਕਿਮ ਤੁਮ ਸੰਘਰ ਕਰਨਿ ਉਚਾਰਾ।
ਭਯੋ ਤਰੁਨ ਨਹਿਂ ਬਲ ਸੰਭਾਰਾ ॥੪੩॥

ਕਵਨ ਕਾਜ ਸੁਧਰਹਿ ਜਬਿ ਲਰੋ।

ਨਾਹਕ ਬਿਨ ਆਈ ਮ੍ਰਿਤੁ ਮਰੋ†।

†ਕਵਿ ਜੀ ਇਸ ਵੇਲੇ ਮਾਤਾ ਜੀ ਵਲੋਂ 'ਮਾਂ ਦੀ ਮਮਤਾ' ਦਾ ਕਮਾਲ ਦਿਖਾ ਰਹੇ ਹਨ, ਮਾਤਾ ਜੀ ਉਸ ਵੇਗ ਵਿਚ ਹੋਰ ਸਾਰਾ ਕੁਛ ਭੁੱਲ ਕੇ ਆਪਣੇ ਮੋਹ ਦੇ ਭਾਵ ਅੱਖਾਂ ਅੱਗੇ ਲਿਆਕੇ ਬਿਧੀ ਚੰਦ ਤੇ ਜੇਠੇ, ਪਿਰਾਣੇ ਦੀ ਗੱਲ ਨੂੰ ਕੱਟ ਰਹੇ ਹਨ, ਬੇਅਦਬੀ ਦਾ ਭਾਵ ਨਹੀਂ।

ਅਸ ਮਸਲਤਿ ਕੋ ਕਬਿਹੁਂ ਨ ਠਾਨਹੁ।
ਕਰਹੁ ਬਖੇਰਾ[1] ਸਭਿ ਕਿਛ ਹਾਨਹੁ ॥੪੪॥

[1](ਜੇ) ਬਖੇੜਾ ਕਰੋਗੇ ਤਾਂ।

ਅਪਨੋ ਪੁਰਿ ਤਜਾਗਨਿ ਕਿਮ ਚਾਹੋ।
ਬਡੇ ਬਿਘਨ ਜਾਨਹੁ ਰਣ ਮਾਹੋ।
ਪਿਤਾ ਪਿਤਾਮਾ ਕੋ ਜਹਿਂ ਬਾਸਾ।
ਲਾਇ ਦਰਬ ਜਹਿਂ ਰਚੇ ਅਵਾਸਾ ॥੪੫॥
ਕੂਪ ਤਾਲ ਆਦਿਕ ਲਗਵਾਏ।
ਲੋਕ ਜਤਨ ਤੇ ਨਗਰ ਬਸਾਏ।
ਬੁਨਿਆਦੀ[1] ਇਹ ਥਾਨ ਹਮਾਰੋ।
ਬਸੇ ਰਹੈਂ ਜਿਮ ਤਥਾ ਉਚਾਰੋ ॥੪੬॥

[1]ਮੁੱਢ ਦਾ।

ਪ੍ਰਥਮ ਕਰਹੁ ਨਿਰਨੈ ਸਭਿ ਐਸੇ।
ਸ਼ਾਹੁ ਹਕਾਰਤਿ ਹੈ ਅਬਿ ਕੈਸੇ।
ਜਿਸ ਤੇ ਨਹਿਂ ਬਿਗਰੈ, ਰਸ ਰਾਖੋ।
ਇਮ ਬਿਚਾਰ ਕਰਿ ਮਸਲਤਿ ਭਾਖੋ' ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਮਸਲਤਿ ਕਰਨਿ' ਬਰਨਨੰ ਨਾਮ ਊਨਪੰਚਾਸਤਿ ਅੰਸੂ ॥੪੯॥

## ੫੦. [ਦਿੱਲੀ ਜਾਣ ਦੀ ਤਿਆਰੀ]

੪੯<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੫੧

ਦੋਹਰਾ:

ਸ਼੍ਰੀ ਗੰਗਾ ਕੇ ਬਾਕ ਸੁਨਿ, ਬ੍ਰਿਧ ਭਾਈ ਗੁਰਦਾਸ।
ਲਖਹਿ ਭਵਿੱਖਜਤਿ ਸਗਲ ਗਤਿ, ਬੋਲੇ ਕਰਤਿ ਪ੍ਰਕਾਸ਼[1] ॥੧॥

[1]ਪ੍ਰਗਟ।

ਚੌਪਈ:

'ਮਾਤਾ ਜੀ! ਸੁਨੀਅਹਿ ਹਮ ਕਹੇ।
ਸ਼੍ਰੀ ਹਰਿ ਗੋਬਿੰਦ ਸਭਿ ਗਤਿ ਲਹੇ।
ਹੋਨਿਹਾਰ ਇਨ ਤੇ ਨਹਿਂ ਛਾਨੀ।
ਜੋ ਕਰਨੋ ਸਗਰੋ ਮਨ ਜਾਨੀ ॥੨॥
ਪ੍ਰਥਮ ਸਪਥ ਹਿਤ ਚੰਦੂ ਮਾਰਨਿ।
ਬੈਠਿ ਸਭਿਨਿ ਮਹਿਂ ਕੀਨਿ ਉਚਾਰਨਿ।
ਦੁਤੀਏ ਗੁਰ ਅਰਜਨ ਬਿਰਤਾਂਤਿ।
ਹੋਵਨਿ ਲਗਜੋ ਅਬਹਿ ਬੱਖਜਾਤਿ ॥੩॥
ਪਲਟੋ ਲੈਬੇ ਕੋ ਅਬਿ ਸਮੋਂ।
ਦਿੱਲੀ ਚਲੋਂ ਇਹੀ ਮਤ ਹਮੋ[1]।
ਬਿਨਾ ਚਲੇ ਨਹਿਂ ਮਾਰਨਿ ਹੋਇ।
ਪੂਰਨ ਕਰਹਿਂ ਸਪਥ ਕਰਿ ਜੋਇ[1] ॥੪॥
ਸ਼੍ਰੀ ਅੰਮ੍ਰਿਤਸਰ ਬਸਹੁ ਸੁਖਾਰੇ।
ਜਹਾਂਗੀਰ ਨਹਿਂ ਕਰਹਿ ਬਿਗਾਰੇ।
ਆਗੇ ਸ਼ਾਹਿਜਹਾਂ ਜਬਿ ਹੋਇ।
ਜਿਮ ਗੁਰੁ ਕਰਹਿਂ, ਬਰਤਿ ਹੈ ਸੋਇ ॥੫॥
ਅਬਿ ਚੰਦੂ ਕੋ ਗਰਦ ਮਿਲਾਵਹੁ।
ਸੁਜਸੁ ਬਿਸਾਲ ਜਗਤ ਮਹਿਂ ਪਾਵਹੁ।
ਇਕ ਵਜ਼ੀਰ ਖਾਂ ਨਿਤ ਢਿਗ ਸ਼ਾਹੁ।
ਸਤਿਗੁਰੁ ਕੋ ਸੇਵਕ ਸੁਖ ਚਾਹੂ ॥੬॥
ਤਿਨ ਨੇ ਸਰਬ ਬਾਤਿ ਸਮੁਝਾਈ।
-ਚਲਹਿਂ ਗੁਰੂ, ਚੰਦੂ ਲੇਂ ਘਾਈ[1]।
ਜਹਾਂਗੀਰ ਚਹਿ ਫਰਜ਼ ਉਤਾਰਾ।
ਲਿਹੁ ਪਲਟਾ ਜਿਸ ਨੇ ਗੁਰ ਮਾਰਾ- ॥੭॥

[1]ਸਾਡਾ ਹੈ।

[1]ਜੋ ਕੀਤੀ ਹੈ।

[1]ਚੰਦੂ ਨੂੰ ਮਾਰ ਲੈਣਗੇ।

ਨਹਿਂ ਆਛੇ ਕੁਛ ਕਰਨਿ ਬਖੇਰਾ।
ਬਿਗਰੇ ਪਰਿ ਹੈ ਜੰਗ ਬਡੇਰਾ।
ਕੌਨ ਕਾਜ ਹਿਤ ਕਰਹੁ ਬਿਖਾਦਾ।
ਅਸ ਕੀਜਹਿ ਜਿਮ ਹੁਇ ਅਹਿਲਾਦਾ
॥੮॥
ਸ਼੍ਰੀ ਅਰਜਨ ਸਭਿ ਅੰਤਰਜਾਮੀ।
ਚਹੈਂ ਸੁ ਕਰੈਂ ਜਗਤ ਕੇ ਸ੍ਵਾਮੀ।
ਸਮੋ ਜਾਨਿ ਤਨ ਤਜਿਬੇ ਆਵਾ।
ਸਿਮਰਜੋ ਗਜਾਨੀ[1] ਸ੍ਰਾਪ ਅਲਾਵਾ ॥੯॥

[1]ਭਾਵ ਕਾਹਨੇ ਨੇ ਜੋ।

ਸਾਚੁ ਕਰਨਿ ਹਿਤ ਬਚ ਤਿਸ ਕੇਰਾ।
ਦੇ ਚੰਦੂ ਸਿਰ ਦੋਸ਼ ਬਡੇਰਾ।
ਗਏ ਬਿਕੁੰਠ ਮੁਕੰਦ ਸੁਛੰਦੇ।
ਨਹੀਂ ਪ੍ਰਤੰਤਰ[1] ਰੂਪ ਅਨੰਦੇ[†] ॥੧੦॥

[1]ਅਧੀਨ।

[†]ਜਹਾਂਗੀਰ ਦੇ ਆਪਣੇ ਲਿਖੇ ਮੁਜਬ ਉਸ ਦੇ ਦਿਲ ਵਿਚ ਤਅੱਸਬ ਦਾ ਗੁੱਸਾ ਭਰਿਆ ਸੀ ਕਿ ਮੁਸਲਮਾਨਾਂ ਨੂੰ ਬੀ ਮੁਰੀਦ ਬਣਾਉਂਦੇ ਹਨ, ਇਨ੍ਹਾਂ ਨੂੰ ਕਿਵੇਂ ਮੁਕਾਵਾਂ? ਸੋ ਖੁਸਰੋ ਦਾ ਬਹਾਨਾ ਮਾਤ੍ਰ ਸੁਣਦੇ ਸਾਰ ਬਿਨਾਂ ਤਹਿਕੀਕਾਤ ਕੀਤੇ, ਚੰਦੂ ਤੇ ਤਅੱਸਬੀ ਹੁੱਦੇਦਾਰ ਆਦਿ ਦ੍ਵੈਖੀਆਂ ਦੇ ਆਖੇ ਲੱਗਕੇ ਕਤਲ ਦਾ ਹੁਕਮ ਦੇ ਦਿੱਤਾ ਸੀ। ਸੋ ਇਸ ਹਿਸਾਬ ਗੁਰੂ ਜੀ ਸਤ ਧਰਮ ਦੇ ਪ੍ਰਚਾਰ ਬਦਲੇ ਸਾਕਾ ਕਰ ਗਏ, ਇਹ ਬਾਤ ਜਹਾਂਗੀਰ ਦੇ ਲੇਖ ਤੋਂ ਬੀ ਸਾਬਤ ਹੋ ਗਈ। ਕਾਨ੍ਹੇ ਦਾ ਸ੍ਰਾਪ ਪੂਰਾ ਕਰਨਾ ਤੇ ਚੰਦੂ ਨੂੰ ਦੋਸ਼ ਦੇਣਾ ਆਦਿ ਬਾਤਾਂ ਕੁਛ ਮੁੱਲ ਨਹੀਂ ਰੱਖਦੀਆਂ। ਵਿਸ਼ੇਸ਼ ਲਈ ਦੇਖੋ, ਇਸੇ ਰਾਸ ਦੇ ਅੰਸੂ ੩੭ ਅੰਕ ੪੮ ਦੀ ਹੇਠਲੀ ਟੂਕ।

ਪੰਚਹੁ ਸਤਿਗੁਰੁ ਕੇ ਅਬਿ ਰੂਪ।
ਸ੍ਰੀ ਹਰਿ ਗੋਵਿੰਦ ਜੋਤਿ ਅਨੂਪ।
ਜਿਮ ਚਾਹੈਂ ਇਹ ਕਰਹਿਂ ਗੁਸਾਈ।
ਸਭਿ ਪਰ ਬਲੀ ਚਿੰਤ ਨਹਿਂ ਕਾਈ ॥੧੧॥
ਮਹਾਂ ਪ੍ਰਤਾਪਵੰਤ ਰਣਧੀਰ।
ਇਨ ਕੀ ਸਮ ਨਹਿਂ ਅਪਰ ਸਰੀਰ।’
ਇਸ ਪ੍ਰਕਾਰ ਜਬਿ ਬ੍ਰਿਧ ਨੇ ਕਹਜੋ।
ਸ਼੍ਰੀ ਗੰਗਾ ਨੀਕੋ ਮਨ ਲਹਜੋ ॥੧੨॥
ਸਤਿਗੁਰੁ ਮੰਦ ਮੰਦ ਮੁਸਕਾਏ।
ਕਹਜੋ ਕਿ ‘ਚਹਸਿ ਦੁਸ਼ਟ ਮਰਿਵਾਏ।
ਬ੍ਰਿਧ ਕੋ ਕਹਜੋ ਨ ਫੇਰਹਿ ਕੋਈ।
ਜਿਮ ਬਚ ਕਹਿ ਤਿਮ ਹੀ ਸਚੁ ਹੋਈ
॥੧੩॥
ਹੋਨਿਹਾਰ ਸੋ ਕਰਹਿ ਉਚਾਰੀ।

ਜੋ ਉਚਰਹਿ ਸੋ ਹੋਵਨਿਹਾਰੀ।
ਪਾਹਨ ਰੇਖ ਮਿਟਹਿ ਨਹਿਂ ਜੈਸੇ।
ਗਜ ਰਦ ਨਿਕਸਿ ਨ ਪ੍ਰਵਿਸ਼ਹਿਂ ਕੈਸੇ[1]' ॥੧੪॥

[1]ਹਾਥੀ ਦੇ ਦੰਦ ਬਾਹਰ ਨਿਕਲੇ ਫੇਰ ਅੰਦਰ ਨਹੀਂ ਵੜਦੇ।

ਸੁਨਿ ਗੁਰੁ ਤੇ ਗੁਰੁਦਾਸ ਬਖਾਨੀ।
'ਖਸ਼ਟ ਗੁਰਨਿ ਢਿਗ ਇਹੁ ਅਗਵਾਨੀ[1]।
ਸ਼ੁਭ ਮਤਿ ਇਨ ਸਮ ਕਿਸ ਕੀ ਕਹੀਅਹਿ।
ਨਿਪੁਨ ਜਿਤੇਂਦ੍ਰੀ ਮਨ ਬਸਿ ਲਹੀਅਹਿ ॥੧੫॥

[1]ਮੁਖੀਆ।

ਇਨ ਕੀ ਮਸਲਤਿ ਸਭਿ ਸੁਖਦਾਈ।
ਦਿੱਲੀ ਚਲਨਿ ਮੋਹਿ ਮਨ ਭਾਈ।
ਇਸ ਮਤ ਤੇ ਸੁਖ ਬਾਸ ਅਵਾਸਾ[1]।
ਦੁਤੀਏ ਚੰਦੂ ਦੁਸ਼ਟ ਬਿਨਾਸ਼ਾ ॥੧੬॥
ਤ੍ਰਿਤੀਏ ਸਪਥ ਕਰਹਿਂਗੇ ਪੂਰੀ[†]।

[1]ਇਸ ਸਲਾਹ ਨਾਲ (ਇਕ ਤਾਂ) ਘਰ ਸੁਖੀ ਵੱਸੇਗਾ।

[†]ਇਹ ਸਾਧਾਰਣ ਨੀਤੀ ਦੀਆਂ ਬਾਤਾਂ ਹੋ ਰਹੀਆਂ ਹਨ, ਗੁਰੂ ਹਿਰਦੇ ਵਿਚ ਬਹੁਤ ਉਚੇ ਭਾਵ ਹੈਸਨ, ਜੋ ਆਮ ਸਮਝ ਤੋਂ ਬਹੁਤ ਉਚੇਰੇ ਉਡਦੇ ਸਨ, ਕੁਛ ਪਿਛੇ ਦਰਸਾ ਆਏ ਹਾਂ।

ਮਿਲਨਿ ਸ਼ਾਹੁ ਸੋਂ ਹ੍ਵੈ ਬਿਧਿ ਰੂਰੀ।
ਕਰਤਿ ਅਨੰਦ ਬਿਲੰਦ ਬਿਲਾਸਾ।
ਆਇ ਸੁਧਾਸਰ ਬਾਸਹਿਂ ਬਾਸਾ ॥੧੭॥
ਸ਼੍ਰੀ ਗੰਗਾ ਸੁਨਿ ਮਨ ਹਰਖਾਨੀ।
'ਇਹ ਸਭਿ ਬਡਿਅਨਿ ਕੇ ਇਸਥਾਨੀ।
ਇਨ ਕੋ ਕਹਨਿ ਕਰਨਿ ਹੀ ਬਨੈ।
ਸ਼ੁਭ ਸਭਿ ਹੋਇ ਜਥਾ ਬਚ ਭਨੈਂ ॥੧੮॥
ਖਾਂ ਵਜ਼ੀਰ ਜਿਮ ਜੁਗਤਿ ਬਤਾਵੈ।
ਮਿਲਨਿ ਸ਼ਾਹੁ ਸੋਂ ਤਿਮ ਬਨਿ ਆਵੈ।
ਨਿਤਪ੍ਰਤਿ ਨਿਕਟ ਹਕਾਰਨਿ ਕਰੀਅਹਿ।
ਦਾਨ ਮਾਨ ਦੇ ਤੋਸਨ[1] ਧਰੀਅਹਿ[†] ॥੧੯॥

[1]ਪ੍ਰੰਸਨ।

[†]ਦਾਨ ਮਾਨ ਦੇਕੇ ਮਤਲਬ ਸਾਧਣਾ ਭਾਈ ਗੁਰਦਾਸ ਜੀ ਦੀ ਕਲਮ ਦੱਸ ਰਹੀ ਹੈ ਕਿ ਉਸ ਉਚੇ ਦਿਮਾਗ ਦੇ ਗਥਰ ਵਿਚ ਆਉਣ ਵਾਲੀਆਂ ਗੱਲਾਂ ਨਹੀਂ ਸਨ, ਨਾ ਹੀ ਕਵੀ ਜੀ ਦਾ ਇਹ ਭਾਵ ਹੈ। ਉਪਰ ਛੇ ਅੰਕ ਵਿਚ ਆਖਿਆ ਹੈ ਕਿ ਵਜ਼ੀਰ ਖਾਂ ਗੁਰੂ ਕਾ ਸੇਵਕ ਪ੍ਰੇਮੀ ਹੈ, ਸੋ ਸਿੱਖ ਨੂੰ ਸਿਰੋਪਾ ਦਾ ਦੇਵਣਾ ਤੇ ਉਸ ਦੇ ਭਾਵ ਦਾ ਸਤਿਕਾਰ ਕਰਨਾ ਸ਼੍ਰੇਸ਼ਟਾਚਾਰ ਹੈ।

ਤੁਰਕਨਿ ਗਨ ਮਹਿਂ ਅਤਿ ਹਿਤਕਾਰੀ।
ਰਾਖਹੁ ਮੇਲਿ ਰਹੈ ਅਨੁਸਾਰੀ।

ਸਕਲ ਸ਼ਾਹੁ ਸੋਂ ਬ੍ਰਿਥਾ ਜਨਾਵੈ।
ਆਛੇ ਕਹਿ ਕਹਿ ਤੁਮਹਿ ਮਿਲਾਵੈ'
॥੨੦॥
ਇਮ ਮਸਲਤਿ ਕਰਿ ਸ਼੍ਰੀ ਗੁਰੁ ਤਬੈ।
ਉਠੇ, ਗਏ ਨਿਜ ਨਿਜ ਥਲ ਸਬੈ।
ਸੁਪਤਿ ਜਥਾ ਸੁਖ ਨਿਸਾ ਬਿਤਾਈ।
ਜਾਗੇ ਜਬਿ ਪ੍ਰਭਾਤਿ ਹੁਇ ਆਈ ॥੨੧॥
ਸੌਚ ਸ਼ਨਾਨ ਕੀਨਿ ਬਿਧਿ ਆਛੇ।
ਸਭਾ ਲਾਇ ਬੈਠੇ ਕਹਿ ਪਾਛੇ।
'ਖਾਂ ਵਜ਼ੀਰ ਕੋ ਆਨਿ ਹਕਾਰੇ।
ਕਹਹੁ ਜਾਇ ਥਿਤ ਸਭਾ ਮਝਾਰੇ' ॥੨੨॥
ਹੁਕਮ ਸੁਨਤਿ ਨਰ ਤੁਰਨ ਗਯੋ।
ਡੇਰੇ ਜਾਇ ਨਿਹਾਰਤਿ ਭਯੋ।
'ਸਤਿਗੁਰੁ ਕਰਯੋ ਯਾਦ ਤੁਝ ਤਾਈਂ।
ਗਮਨਹੁ, ਬੈਠੇ ਸਭਾ ਲਗਾਈ' ॥੨੩॥
ਕਰਿ ਉਰ ਹਰਖ ਪਹਿਰਿ ਪਟ ਆਛੇ।
ਚਲਿ ਆਯੋ ਤਿਮ ਨਰ ਕੇ ਪਾਛੇ।
ਕਿੰਚਬੇਗ ਲੀਨਹੁ ਨਿਜ ਸਾਥ।
ਦਰਸੇ ਜਾਇ ਸਤਿਗੁਰੂ ਨਾਥ ॥੨੪॥
ਬੰਦੇ ਹਾਥ ਬੰਦਗੀ ਕੀਨਿ।
ਗੁਰ ਕੇ ਕਹੇ ਗਯੋ ਆਸੀਨ[1]।
ਕਿੰਚਬੇਗ ਕਰ ਜੋਰਿ ਉਚਾਰਾ।
'ਹਜ਼ਰਤਿ ਬਾਂਛਤਿ ਦਰਸ ਤੁਮਾਰਾ ॥੨੫॥
ਸ਼੍ਰੀ ਅਰਜਨ ਕੋ ਸਿਮਰਤਿ ਰਹਯੋ।
ਕਰਿ ਕਰਿ ਪ੍ਰੇਮ ਸੁਜਸੁ ਬਹੁ ਕਹਯੋ।
ਸੁਨੀ ਕੁਟਿਲਤਾ ਚੰਦੂ ਕੇਰੀ।
ਰਿਦੇ ਬਿਸੂਰਤਿ ਭਾ ਬਹੁ ਬੇਰੀ ॥੨੬॥
ਤੁਮ ਤੇ ਸੁਨਹਿ ਬ੍ਰਿਤਾਂਤ ਜੁ ਸਾਰਾ।
ਸਿਰ ਤੇ ਚਾਹਿਸਿ ਫਰਜ਼ ਉਤਾਰਾ।
ਯਾਂ ਤੇ ਉਚਿਤ ਆਪ ਕੋ ਆਛੇ।
ਦੀਜਹਿ ਦਰਸ ਸ਼ਾਹੁ ਬਹੁ ਬਾਂਛੇ' ॥੨੭॥
ਪੁਨ ਵਜ਼ੀਰ ਖਾਂ ਬਾਕ ਸੁਨਾਵੈ।

[1]ਬੈਠ ਗਿਆ।

'ਹਜ਼ਰਤਿ ਪ੍ਰੇਮ ਸਮੇਤ ਬੁਲਾਵੈ।
ਬਡੇ ਗੁਰੁਨਿ ਕੋ ਸੁਨਯੋ ਬ੍ਰਿਤਾਂਤ।
ਮੁਖ ਤੇ ਹਾਹ ਕਹੀ ਪਛੁਤਾਤ[1] ॥੨੮॥ — [1]ਪਛੁਤਾ ਕੇ।
ਸ਼੍ਰੀ ਨਾਨਕ ਗਾਦੀ ਬਡ ਜਾਨਹਿ।
ਸਦਾ ਅਦਾਇਬ ਰਾਖਿ ਬਖਾਨਹਿ।
ਕਹਿ ਬਹੁ ਬਾਰਿ ਦੋਸ਼ ਗਨ ਚਾਰੀ[1]। — [1]ਬਹੁਤੀ ਚੁਗਲੀ ਕਰਕੇ।
ਚੁਗਲ[1] ਸ਼ਾਹੁ ਕੀ ਸੁਮਤਿ ਬਿਗਾਰੀ ॥੨੯॥ — [1]ਚੁਗਲ (ਚੰਦੂ) ਨੇ।
ਸੋ ਕੁਕਰਮ ਕੋ ਅਬਿ ਫਲ ਪਾਵੈ।
ਦ੍ਰੋਹ ਅਕਾਰਣ ਮੂਢ ਉਠਾਵੈ।
ਗੁਰੁ ਸੰਤਨਿ ਕੋ ਦ੍ਰੋਹੀ ਹੋਇ।
ਸਕਹਿ ਬਚਾਇ ਨ ਬਿਧਿ ਲੌਂ[1] ਕੋਇ ॥੩੦॥ — [1]ਬ੍ਰਹਮਾਂ ਤਕ।
ਅਬਿ ਕੀਜਹਿ ਚਲਿਬੇ ਕੀ ਤਯਾਰੀ।
ਹਮ ਹਰਖਹਿਂ ਜਬਿ ਲਿਹੁ ਰਿਪੁ ਮਾਰੀ।'
ਕ੍ਰਿਪਾ ਦ੍ਰਿਸ਼ਟਿ ਤੇ ਦੇਖਿ ਗੁਸਾਈਂ।
ਬੋਲਤਿ ਮੰਦ ਮੰਦ ਮੁਸਕਾਈ ॥੩੧॥
'ਸਤਿਗੁਰ ਘਰ ਕੋ ਤੂੰ ਸਿਖ ਅਹੈਂ।
ਅਪਰ ਦੁਸ਼ਟ ਚੰਦੂ ਹਿਤ ਚਹੈਂ[1]। — [1]ਹੋਰ (ਉਮਰਾਵ) ਦੁਸ਼ਟ ਚੰਦੂ ਦਾ ਹਿਤ ਚਾਹੁੰਦੇ ਹਨ।
ਗਨ ਤੁਰਕਨਿ ਬਨ ਬੰਸ ਬਿਸਾਲੂ[1]। — [1]ਤੁਰਕਾਂ ਦਾ ਸਮੂਹ ਬੜੇ ਬਾਂਸਾਂ ਦਾ ਬਨ ਹੈ, ਭਾਵ ਅਨ ਉਪਕਾਰੀ ਤੇ ਨਿਰਾਫਲ ਹੈ।
ਤੋ ਸਮ ਸਫਲਯੋ ਕੋਇ ਰਸਾਲੂ[1] ॥੩੨॥ — [1]ਕੋਈ (ਇਕ) ਅੰਬ ਹੈ।
ਉਰ ਸ਼ਰਧਾ ਪਿਖਿ ਪ੍ਰੇਮ ਬਡੇਰਾ।
ਮਾਨ ਸਹਤ ਮਾਨਯੋ ਬਚ ਤੇਰਾ।
ਦਿੱਲੀ ਕੋ ਕਰਿ ਹੈਂ ਪ੍ਰਸਥਾਨਾ।
ਬਿਫਲ ਨ ਤੋਰ ਆਗਮਨਿ ਠਾਨਾ' ॥੩੩॥
ਸੁਨਤਿ ਬੰਦਗੀ ਕਰਿ ਹਰਖਾਯੋ।
'ਸਤਿਗੁਰੁ ਧੰਨਿ ਮੋਹਿ ਅਪਨਾਯੋ।
ਰੋਗ ਜਲੋਧਰ ਉਦਰ ਬਿਸਾਲਾ।
ਪੀੜਾ ਦੇਤਿ ਮਹਾਂ ਸਭਿ ਕਾਲਾ ॥੩੪॥
ਪਰਯੋ ਸਦਨ ਬਿਲਲਾਵਤਿ ਰਹੌਂ।

ਹੋਤਿ ਬਿਖਾਦ ਸਕਲ ਹੀ ਸਹੌਂ।
ਨਿਕਟ ਗਰੀ ਮਹਿਂ ਸਿਖ ਇਕ ਜਾਵਤਿ।
ਪਾਠ ਸੁਖਮਨੀ ਮੁਖਹੁ ਅਲਾਵਤਿ ॥੩੫॥
ਜਬਿ ਮਮ ਕਾਨ ਪਰੀ ਧੁਨਿ ਆਨਿ।
ਪੀਰਾ ਭਈ ਉਦਰ ਕੀ ਹਾਨ।
ਸਿਖ ਸ਼ਨਾਨ ਹਿਤ ਗਯੋ ਅਗਾਰੀ।
ਹੋਨਿ ਲਗੀ ਬਾਧਾ ਪੁਨ ਭਾਰੀ ॥੩੬॥
ਕਿਤਿਕ ਬੇਰਿ ਮਹਿਂ ਸਿਖ ਪੁਨ ਆਯੋ।
ਪਾਠ ਸੁਖਮਨੀ ਮੈਂ ਸੁਨਿ ਪਾਯੋ।
ਬਹੁਰ ਭਯੋ ਸੁਖ ਰਿਦੇ ਬਿਚਾਰਾ।
ਇਸ ਤੇ ਮਿਟਤਿ ਕਸ਼ਟ ਮਮ ਭਾਰਾ
॥੩੭॥
ਇਤਨੇ ਮਹਿਂ ਸਿਖ ਜਬਿ ਚਲਿ ਗਯੋ।
ਧੁਨਿ ਕੋ ਸੁਨਤਿ ਨ ਮੈਂ ਪੁਨ ਭਯੋ।
ਬਾਧਾ ਅਧਿਕ ਬਧੀ ਤਬਿ ਮੇਰੇ।
ਜਾਨੀ ਮਹਿਮਾ ਮਨ ਤਿਸ ਬੇਰੇ ॥੩੮॥
ਪਠਿ ਕਰਿ ਨਰ ਕੋ ਸੋ ਬੁਲਵਾਯੋ।
ਜਬਿ ਗੁਰੁ ਸਿੱਖ ਨਿਕਟ ਚਲਿ ਆਯੋ।
ਸਰਬ ਬ੍ਰਿਤਾਂਤ ਬੂਝਿ ਕਰਿ ਰਾਖਾ।
ਪਾਠ ਸੁਖਮਨੀ ਥਿਤ ਹ੍ਵੈ ਭਾਖਾ ॥੩੯॥
ਜਬਿ ਲੌ ਸੁਨਯੋ ਨ ਪੀਰਾ ਭਈ।
ਹਟੇ ਪਾਠ, ਪੁਨ ਤੈਸੇ ਥਿਈ।
ਤਬਿ ਮੈਂ ਸਿੱਖ ਅਪਰ ਢਿਗ ਰਾਖੇ।
ਨਿਸ ਦਿਨ ਪਾਠ ਸੁਖਮਨੀ ਭਾਖੇਂ ॥੪੦॥
ਮਾਨਯੋ ਗੁਰ ਹਿਤ ਕਰਨਿ ਕਰਾਹੁ।
ਸੁਨਤਿ ਸੁਨਤਿ ਭਾ ਸਭਿ ਰੁਜ ਦਾਹ।
ਕਿਤਿਕ ਦਯੋਸ ਮਹਿਂ ਭਯੋ ਅਰਾਮ।
ਕਰਿ ਸ਼ਨਾਨ ਰੁਜ ਗਏ ਤਮਾਮ ॥੪੧॥
ਬਡੇ ਗੁਰੁਨਿ ਢਿਗ ਮੈਂ ਤਬਿ ਆਯੋ।
ਸਕਲ ਬਿਨੈ ਭਨਿ ਸੀਸ ਨਿਵਾਯੋ।
ਉਰ ਸ਼ਰਧਾ ਲਖਿ ਕੈ ਸਿਖ ਕੀਨੋ।
ਲਿਯੋ ਅਲੰਬ ਭਯੋ ਰੁਜ ਹੀਨੋ ॥੪੨॥

ਇਮ ਮੋ ਕਹੁ ਗੁਰ ਭੇ ਸੁਖਦਾਈ।
ਰੋਗ ਸੋਗ ਤੇ ਲੀਨਿ ਬਚਾਈ।
ਤਬਿ ਕੋ ਮੈਂ ਸਿਖ ਰਾਵਰਿ ਘਰ ਕੋ।
ਅਪਰ ਨ ਪ੍ਰਿਯ ਤੁਮ ਤੇ ਮਮ ਉਰ ਕੋ
॥੪੩॥
ਮੁਝ ਤੇ ਸੇਵਾ ਬਨੀ ਨ ਕੋਈ।
ਕ੍ਰਿੱਤ ਅਚਾਨਕ ਲਵਪੁਰਿ ਹੋਈ।
ਸ਼ਾਹੁ ਸੰਗ ਚਢਿ ਕਰਿ ਚਲਿ ਗਏ।
ਕਿਸ ਤੇ ਸੁਧ ਨਹਿਂ ਸੁਨਿਤੇ ਭਏ ॥੪੪॥
ਜਿਮ ਰਾਵਰਿ ਕੇ ਪਿਤਾ ਮਹਾਨ।
ਗਨ ਤੁਰਕਨਿ ਮਹਿਂ ਮੁਝ ਸੁਖਦਾਨ।
ਤਿਮ ਅਬਿ ਕ੍ਰਿਪਾ ਆਪ ਕਰਿ ਦੀਨੀ।
ਸਫਲੀ ਮੋਹਿ ਬਸੀਠੀ[1] ਕੀਨੀ ॥੪੫॥ [1]ਵਿਚੋਲਗੀ।
ਜਨ ਪ੍ਰੇਮੀ ਕੇ ਆਪ ਅਧੀਨ।
ਕਰੁਨਾ ਕਰਹੁ ਜਾਨਿ ਕਰਿ ਦੀਨ।
ਬਿਰਦ ਗਰੀਬ ਨਿਵਾਜ਼ ਤੁਮਾਰਾ।
ਗਮਨ ਮਤੋ ਕਿਯ, ਸੋ ਸੰਭਾਰਾ[1]' ॥੪੬॥ [1]ਸੋ (ਬਿਰਦ) ਸੰਭਾਲਿਆ ਹੈ।
ਤਬਿ ਸਤਿਗੁਰ ਕਰਿ ਖੁਸ਼ੀ ਬਿਸਾਲੀ।
ਕਹਜੋ 'ਪਯਾਨ ਮਹੂਰਤਿ[†] ਕਾਲੀ।

[†]ਮਹੂਰਤ ਤੋਂ ਭਾਵ ਮਹੂਰਤ ਸੋਧਣਾ ਨਹੀਂ ਲੈਣਾ ਚਾਹੀਏ ਕਿਉਂਕਿ ਸਤਿਗੁਰੂ ਜੀ ਦੇ ਪਵਿੱਤ੍ਰ ਵਾਕ ਹਨ:-"ਥਿਤੀ ਵਾਰ ਸੇਵਹਿ ਮੁਗਧ ਗਵਾਰ"॥ [ਬਿਲਾ: ਮ: ੩ ਵਾ: ਸਤ] ਕਿੰਤੂ ਜਿਵੇਂ ਕਹੀਦਾ ਹੈ, 'ਘੜੀ ਭਰ ਚਲਾਂਗੇ' ਤਿਵੇਂ 'ਮਹੂਰਤ ਮਾਤਰ ਕਲੂ ਚਲਾਂਗੇ' ਭਾਵ ਥੋੜਾ ਸਫਰ ਕਰਾਂਗੇ।

ਜੁਗ ਕੋਸਨਿ ਪਰਿ ਹੁਇ ਹੈ ਡੇਰਾ।
ਪੁਨ ਬਹੁ ਗਮਨਹਿਂ ਅਗਲਿ ਸਵੇਰਾ'
॥੪੭॥
ਸੁਭਟ ਆਦਿ ਮਾਨਵ ਜੇ ਸਾਰੇ।
ਤਯਾਰੀ ਕਰਨੀ ਗੁਰੂ ਉਚਾਰੇ।
ਸੁਨਿ ਸਭਿਹਿਨਿ ਕੈ ਭਾ ਉਤਸਾਹੂ।
ਸ਼ਸਤ੍ਰ ਬਸਤ੍ਰ ਸਜਿ ਰਿਦੇ ਉਮਾਹੂ ॥੪੮॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਵਜ਼ੀਰ ਖਾਨਿ ਮਿਲਨ' ਪ੍ਰਸੰਗ ਬਰਨਨੰ ਨਾਮ ਪੰਚਾਸਤੀ ਅੰਸੂ ॥੫੦॥

## ੫੧. [ਦੋ ਕੋਹਾਂ ਤੇ ਡੇਰਾ]

੫੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੨

ਦੋਹਰਾ:

ਉਠੇ ਸਭਾ ਤੇ ਸਤਿਗੁਰੂ, ਪੁਨ ਮਾਤਾ ਢਿਗ
ਜਾਇ।
ਨਮੋ ਕਰੀ ਬੈਠੇ ਤਬਹਿ, ਚਲਨਿ ਪ੍ਰਸੰਗ
ਸੁਨਾਇ ॥੧॥

ਚੌਪਈ:

ਮਸਲਤਿ ਭਈ 'ਭੋਰ ਪ੍ਰਸਥਾਨਾ।
ਪਹੁੰਚਹਿ ਦਿੱਲੀ ਸ਼ਾਹੁ ਸਥਾਨਾ।
ਪਾਛੇ ਬ੍ਰਿਧ ਭਾਈ ਗੁਰਦਾਸ।
ਸਕਲ ਕਾਰ ਕਰਿ ਹੈਂ ਤੁਮ ਪਾਸਿ ॥੨॥
ਸਭਿ ਬਿਧਿ ਮਹਿਂ ਦੋਨਹੁ ਬਹੁ ਸਜਾਨੇ।
ਹਰਿਮੰਦਰਿ ਕੀ ਸੇਵ ਮਹਾਨੇ।
ਆਵਨਿ ਜਾਨੋ ਸੰਗਤਿ ਕੇਰਾ।
ਦੇਗ ਚਲਾਵਨਿ ਕਾਜ ਬਡੇਰਾ ॥੩॥
ਸਰਬ ਅਕੋਰ ਸੰਭਾਰਨਿ ਕਰਨੀ।
ਜਿਤਿਕ ਮਸੰਦ ਤਿਨਹੁ ਸੁਧਿ ਧਰਨੀ।
ਸਿੱਖਨਿ ਕੋ ਦੈਬੋ ਸਿਰੁਪਾਊ।
ਸਦਾ ਕਾਰ ਇਹ ਸਹਿਜ ਸੁਭਾਊ ॥੪॥
ਸੁਨਿ ਜਨਨੀ, ਸੁਤ ਕੋ ਬ੍ਰਿਹ ਜਾਨਾ।
ਮਹਾਂ ਸਨੇਹ ਰਿਦਾ ਅਕੁਲਾਨਾ।
ਜਬਿ ਕੇ ਜਨਮੇਂ, ਦੇਖਤਿ ਰਹੀ।
ਅਬਿ ਲੌ ਪ੍ਰਿਥਕ ਭਈ ਕਬਿ ਨਹੀਂ ॥੫॥
ਲੋਚਨ ਜਲ ਬੂੰਦੈਂ ਝਲਕਾਈ।
ਦੀਰਘ ਸ੍ਵਾਸ ਭਰਤਿ ਦੁਖ ਪਾਈ।
'ਸੁਨਹੁ ਪੁੱਤ੍ਰ ! ਸਮਝਾਵੌਂ ਕਹਾਂ।
ਗੁਰ ਗਾਦੀ ਥਿਤਿ ਬੁਧਿ ਮਤਿ ਮਹਾਂ[1] ॥੬॥
ਭੂਤ ਭਵਿੱਖਜਤਿ ਕੇ ਸਰਬੱਗਜ।
ਕਜਾ ਬਚ ਕਹੈ ਜੀਵ ਅਲਪੱਗਜ।
ਤਉ ਸੁਚੇਤ ਰਹੋ ਸਭਿ ਕਾਲਾ।
ਨਹੀਂ ਦੁਸ਼ਟ ਕੇ ਪਰਿਯੇ ਜਾਲਾ[1] ॥੭॥

[1](ਆਪ) ਮਹਾਨ ਬੁਧਿਵਾਨ ਹੋ।

[1]ਬੰਧਨ ਵਿਚ।

ਦ੍ਰੋਹੀ ਮਹਾਂ, ਦਯਾ ਨਹਿਂ ਜਾ ਕੇ।
ਕਰਮ ਚੰਡਾਲ ਹਿੰਦੁ ਤਨ ਤਾਂ ਕੇ।
ਤੁਮਰੇ ਪਿਤਾ ਮਹਾਂ ਸਮਰੱਥ।
ਭੰਜਨ ਘੜਨ ਜਿਨਹੁੰ ਕੇ ਹੱਥ ॥੮॥
ਛਿਮਾ ਨਿਧਾਨ ਸ਼ਾਂਤਿ ਚਿਤ ਹੋਇ।
ਦੁਸ਼ਟ ਅਘੀ ਹਤਿ ਕਰ੍ਯੋ ਨ ਕੋਇ।
ਸ਼ਕਤਿ ਬਿਸਾਲੀ ਨਹੀਂ ਜਨਾਈ।
ਤਜ੍ਯੋ ਸਰੀਰ ਸਮਾ ਨਿਯਰਾਈ ॥੯॥
ਤਿਸ ਬਿਧਿ ਆਪ ਚਲੇ ਢਿਗ ਸ਼ਾਹੂ।
ਬੈਸ ਨਵੀਨ ਧਰਤਿ ਉਤਸਾਹੂ।
ਹੇ ਸੁਤ ! ਮੈਂ ਵਾਰੀ ਬਹੁ ਵਾਰੀ[1]।
ਬਿਨਾ ਪਿਖੈ ਮੁਝ ਸੰਕਟ ਭਾਰੀ ॥੧੦॥
ਇਕ ਅਲੰਬ ਤੁਮ ਦੇਖਤਿ ਰਹੌਂ।
ਸਦਾ ਅਨੰਦ ਰਿਦੇ ਬਹੁ ਲਹੌਂ।
ਕਹਾਂ ਕਰੌਂ ਮੈਂ ਤੁਮ ਤੇ ਪਾਛੇ।
ਪੁੱਤ੍ਰ ਬਦਨ ਜਬਿ ਪਿਖੌਂ ਨ ਆਛੇ ॥੧੧॥
ਉਦ੍ਯੋ ਪਾਪ ਫਲ ਰਹੌਂ ਇਕੇਲੀ[†]।

[1]ਮੈਂ ਬਹੁਤ ਵਾਰ ਕੁਰਬਾਨ ਹਾਂ।

[†]ਵਾਤਸਲ ਰਸ ਦਾ ਨਕਸ਼ਾ ਬੰਨ੍ਹਣ ਲਈ ਸਾਧਾਰਣ ਮਾਤਾ ਦੇ ਪ੍ਰੇਮ ਦਾ ਵਰਣਨ ਸੁਹਣਾ ਹੈ, ਅਰ 'ਕਰਮ ਸਰਬਥਾ ਬਲਵਾਨ ਹੈ' ਇਸ ਗੱਲ ਦਾ ਚੰਗਾ ਪ੍ਰਤਿਪਾਦਨ ਹੈ, ਪਰ ਸਾਈਂ ਦੇ ਚਰਨਾਂ ਨਾਲ ਲਿਵ ਪ੍ਰਾਪਤ ਮਾਤਾ ਗੰਗਾ ਜੀ, ਗੁਰੂ ਅਰਜਨ ਜੀ ਦੀ ਅਰਧੰਗੀ, ਪੂਰਨ ਸ਼ਰਧਾ ਤੇ ਸਿੱਖੀ ਭਾਵਨਾ ਵਾਲੀ, ਕਰਮ ਖੰਡ ਦੀ ਉਡਾਰੀ ਵਾਲੀ ਮਾਤਾ, ਕਦ ਕਰਮਾਂ ਤੇ ਪਾਪਾਂ ਦਾ ਨਾਂ ਲੈ ਕੇ ਐਸਾ ਪ੍ਰਲਾਪ ਕਰ ਸਕਦੀ ਹੈ, ਉਹ ਜਾਣਦੀ ਹੈ, 'ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨ੍ਹਰੇ ॥ ' ਮਾਤਾ ਉਸ ਦਰਜੇ ਦੀ ਵਜਕਤੀ ਹੈ 'ਧਰਮ ਰਾਇ ਅਬ ਕਹਾ ਕਰੇਗੋ ਜਉ ਫਾਟਿਓ ਸਗਲੋ ਲੇਖਾ' ॥ 'ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥ ਇਹ ਸੱਚ ਹੈ ਕਿ ਮਾਤਾ ਜੀ ਦਾ ਮਾਤ੍ਰੀ ਪ੍ਰੇਮ ਤੇ ਗੁਰੂ ਪ੍ਰੇਮ ਇਸ ਵੇਲੇ ਠਾਠਾਂ ਮਾਰਦਾ ਸੀ, ਪਰ ਉਹ ਬੜੇ ਉੱਚੇ ਅਰਸ਼ੀ ਭਾਵਾਂ ਦਾ ਇਕ ਉਮਡਾਉ ਸੀ, ਜਿਸ ਵਿਚ ਰਜ਼ਾ ਦਾ ਸਹਾਰਾ ਬੋਹਿਥਾ ਸੀ। ਅੰਕ ੨੫ ਵਿਚ ਕਵਿ ਜੀ ਆਪ ਮਾਤਾ ਜੀ ਨੂੰ 'ਸੁਮਤਿ ਪ੍ਰਬੀਨੀ' ਦੱਸਦੇ ਹਨ।

ਰਿਦੇ ਪ੍ਰਤੀਖਤਿ ਅਧਿਕ ਦੁਹੇਲੀ।
ਕਰਹੁ ਸ਼ੀਘ੍ਰਤਾ ਆਵਿਨਿ ਮਾਂਹੀ।
ਮੁਝ ਦਿਸ਼ਿ ਪਿਖਹੁ ਬਿਸਾਰਹੁ ਨਾਂਹੀ
॥੧੨॥
ਨਿਤ ਪ੍ਰਤਿ ਸੁਧਿ ਪਹੁੰਚਾਵਨਿ ਕਰੀਅਹਿ।
ਸਾਵਧਾਨਤਾ ਸਭਿ ਬਿਧਿ ਧਰੀਅਹਿ।
ਕਰਮ ਕਾਲ ਕਰਿ ਭਯੋ ਵਿਯੋਗ।
ਇਸ ਮਹਿਂ ਬਸਿ ਨਾਹਿਨ ਕਿਸੁ ਲੋਗ'

॥੧੩॥
ਸ਼੍ਰੀ ਹਰਿਗੋਵਿੰਦ ਸੁਨਿ ਜਨਨੀ ਤੇ।
ਧੀਰਜਿ ਦੀਨਿ ਭਾਖਿ ਸੁਭ ਰੀਤੇ।
'ਨਹਿਂ ਕੀਜਹਿ ਚਿਤ ਮਹਿਂ ਦੁਚਿਤਾਈ।
ਗੁਰ ਸਹਾਇ ਤੇ ਸ਼ੁਭ ਬਨਿਆਈ ॥੧੪॥
ਜਬਹਿ ਫਰਾਗ਼ਤਿ[1] ਕੀ ਬਿਧਿ ਜੋਵੈਂ।
ਨਹਿਂ ਠਹਿਰਹਿਂ ਆਵਨਿ ਤਬਿ ਹੋਵੈ।
ਕੁਸ਼ਲ ਛੇਮ ਕੀ ਸੁਧਿ ਪਹੁੰਚਾਵੈ।
ਸਭਿ ਬਿਧਿ ਤੇ ਅਨੰਦ ਉਪਜਾਵੈਂ' ॥੧੫॥
ਇਮ ਭਨਿ ਸੁਨਿ ਜਨਨੀ ਕੇ ਸੰਗਿ।
ਜਿਤ ਕਿਤ ਬਿਦਤਜੋ ਚਲਨਿ ਪ੍ਰਸੰਗ।
ਕਰਿ ਤਜਾਰੀ ਸੇਵਕ ਸਮੁਦਾਇ।
ਸੁਭਟ ਸ਼ਸਤ੍ਰ ਬਸਤਰ ਤਨ ਲਾਇ ॥੧੬॥
ਚਹੀਅਹਿ ਵਹਿਰ ਜਿ ਵਸਤੁ ਅਨੇਕ।
ਕਰੀ ਸੰਭਾਰਨਿ ਗਿਨਿ ਗਿਨਿ ਏਕ।
ਤਿਸ ਦਿਨ ਤਜਾਰੀ ਕਰਤਿ ਗੁਜ਼ਾਰਾ।
ਭਈ ਜਾਮਨੀ ਖਾਇ ਅਹਾਰਾ ॥੧੭॥
ਸੁਪਤਿ ਜਥਾ ਸੁਖ ਪ੍ਰਾਤੀ ਜਾਗੇ।
ਸੌਚ ਸ਼ਨਾਨ ਕਰਨਿ ਸਭਿ ਲਾਗੇ।
ਬਸਤ੍ਰ ਸ਼ਸਤ੍ਰ ਸਤਿਗੁਰੂ ਸਜਾਏ।
ਖੜਗ ਧਨੁਖ ਤਰਕਸ਼ ਅੰਗ ਲਾਏ ॥੧੮॥
ਤਜਾਰ ਹੋਨਿ ਕੋ ਬਜਜੋ ਨਿਸ਼ਾਨਾ।
ਜਨੁ ਘਨੁ ਘੋਖਤਿ ਘੋਖ ਮਹਾਨਾ[1]।
ਕਸੇ ਤੁਰੰਗਨਿ ਤੰਗ ਬਨਾਏ।
ਸੁਭਟ ਸੁਚੇਤ ਤਜਾਰ ਹੁਇ ਆਏ ॥੧੯॥
ਸਤਿਗੁਰ ਲੇ ਪ੍ਰਸਾਦਿ ਸਮੁਦਾਏ।
ਸ਼੍ਰੀ ਹਰਿਮੰਦਿਰ ਕੀ ਦਿਸ਼ਿ ਆਏ।
ਕਰੀ ਨਮੋ ਹੁਇ ਖਰੇ ਅਗਾਰੀ।
ਕੁਸ਼ਲ ਸਕਲ ਹਿਤ ਬਿਨੈ ਉਚਾਰੀ ॥੨੦॥
ਲਖਿ ਸਥਾਨ ਸ਼ੁਭ ਪਿਤਾ ਪਿਤਾਮਾ।
ਦਈ ਪ੍ਰਦੱਛਨ ਕੀਨਿ ਪ੍ਰਨਾਮਾ।
ਕਰਿ ਕੈ ਪੂਜ ਪ੍ਰਸਾਦ ਬ੍ਰਤਾਯੋ।

[1]ਵੇਹਲ।

[1]ਮਾਨੋਂ ਬੱਦਲ ਦੇ ਗੱਜਣ ਦੀ ਬੜੀ ਗੂੰਜ ਹੈ।

ਸਗਰੀ ਸੰਗਤਿ ਸਾਦਰ ਪਾਯੋ ॥੨੧॥
ਪੁਨ ਸਤਿਗੁਰੂ ਨਿਜ ਮਾਤਾ ਪਾਸ।
ਆਇ ਨਮੋ ਕਰਿ ਦੇਤਿ ਹੁਲਾਸ।
ਗਮਨਿ ਸਮੈਂ ਲਖਿ ਦ੍ਰਿਗ ਜਲ ਰੋਕਾ।
ਬਾਰਿ ਬਾਰਿ ਸੁਤ ਬਦਨ ਬਿਲੋਕਾ ॥੨੨॥
'ਸ਼੍ਰੀ ਨਾਨਕ ਆਦਿਕ ਗੁਰੁ ਪੰਚ।
ਸਦਾ ਸਹਾਇਕ ਹੁਇਂ, ਸੁਖ ਸੰਚ[1]।
ਬਿਘਨ ਅਨੇਕ ਬਿਦਾਰਨਿ ਕਰੈਂ।
ਸਖਾ ਮਿਲਾਇ, ਰਿਪੁਨਿ ਪਰਹਰੈਂ[1]' ॥੨੩॥
ਮਸਤਕ ਚੂਮਤਿ ਗਰੇ ਲਗਾਇਵ।
ਭਈ ਬਿਬਸਿ ਕੁਛ ਕਹਜੋ ਨ ਜਾਇਵ।
ਗਯੋ ਗਰਾ ਭਰਿ ਗਦ ਗਦ ਬਾਨੀ।
ਸੁਤ ਸਨੇਹ ਮਹਿਂ ਮਤਿ ਲਪਟਾਨੀ ॥੨੪॥
ਕਹਿ ਬਹੁ ਬਾਰਿ ਧੀਰ ਗੁਰ ਦੀਨੀ।
'ਅਹੋ ਮਾਤ! ਤੁਮ ਸੁਮਤਿ ਪ੍ਰਬੀਨੀ।
ਅਪਰਨਿ ਕੋ ਸਮੁਝਾਵਨਿ ਬਨੈ।
ਕਜੋਂ ਉਰ ਕਰਤਿ ਕਸ਼ਟ ਕੇ ਸਨੈ[1] ॥੨੫॥
ਕੇਤਿਕ ਦਿਨ ਮਹਿਂ ਸੁਖ ਸੋਂ ਆਵਹਿਂ।
ਬਸਹਿਂ ਨਿਕਟ ਆਨੰਦ ਉਪਜਾਵੈਂ।
ਸੁਨਿ ਜਨਨੀ ਬੋਲੀ ਬਡਭਾਗਨਿ।
ਸੁੰਦਰ ਸੂਰਤਿ ਸੁਤ ਅਨੁਰਾਗਨਿ[1] ॥੨੬॥
'ਪੁੱਤ੍ਰ! ਸੁਨਹੁ ਬਡ ਜਤਨ ਕਰੰਤੇ।
ਪ੍ਰਾਪਤਿ ਭਏ ਆਪਿ ਦੁਤਿਵੰਤੇ।
ਪੁਨਿ ਸ਼ੱਤ੍ਰਨਿ ਬਹੁ ਬਿਘਨ ਉਠਾਏ।
ਨਿਜ ਕਰ ਦੇ ਕਰਿ ਗੁਰੂ ਬਚਾਏ ॥੨੭॥
ਅਬਿ ਲੌਂ ਮੈਂ ਤੁਮ ਪਾਰਨਿ ਕੀਨੇ[1]।
ਦੇਖਤਿ ਮੈਂ ਨਿਤ ਤ੍ਰਿਪਤਿ ਬਿਹੀਨੇ।
ਇਕ ਪੁੱਤ੍ਰਾ ਦੇਖਹੁ ਦਿਸ਼ਿ ਮੋਹੀ।
ਮਿਲਹੁ ਤੁਰਤ ਜਿਮ ਸੁਖ ਮਨ ਹੋਹੀ' ॥੨੮॥
'ਹੇ ਜਨਨੀ! ਜਬਿ ਅਵਸਰ ਪਾਵੌਂ।

[1]ਸੁਖ ਮਿਲਣ।
[1]ਸੱਜਣ ਦਾ ਸੰਗ ਮਿਲਾਉਣ ਤੇ ਵੈਰੀਆਂ ਦਾ ਨਾਸ਼ ਕਰਨ।
[1]ਹਿਰਦੇ ਨੂੰ ਦੁਖ ਸਹਤ ਕਿਉਂ ਕਰਦੀ ਹੈਂ?
[1]ਸੁਹਣੀ ਸੂਰਤ ਵਾਲੇ ਪੁੱਤ੍ਰ ਦੇ ਹਿਤ ਵਾਲੀ।
[1]ਪਾਲਣਾ ਕੀਤੀ ਹੈ।

ਤੁਮ ਕੋ ਸਿਮਰਿ ਤੁਰਤ ਹੀ ਆਵੌਂ।
ਕਰਹੁ ਅਨੰਦ ਬਿਦਾ ਅਬਿ ਦੀਜੈ।
ਸਤਿਗੁਰ ਸੌਂਪ ਅਸੀਸ ਭਨੀਜੈ' ॥੨੯॥
ਇਮ ਕਹਿ ਬੰਦਨ ਕਰਿ ਘਰ ਨਿਕਸੇ।
ਕਮਲ ਬਿਸ਼ਾਲ ਬਿਲੋਚਨ ਬਿਗਸੇ।
ਸ਼ੁਭ ਸਜਾਇ ਸੇਵਕ ਹਯ ਲਜਾਯੋ।
ਸ਼੍ਰੀ ਸਤਿਗੁਰੁ ਨਾਨਕ ਉਰ ਧਜਾਯੋ ॥੩੦॥
ਭਏ ਅਰੂਢਨਿ ਜਬੈ ਗੁਸਾਈਂ।
ਧੁਨਿ ਦੁੰਦਭਿ ਹਨਿ ਡੰਕ ਉਠਾਈ।
ਅਸੁ ਅਸੁਵਾਰ ਹੋਇ ਕਰਿ ਚਾਲੇ।
ਸੰਗ ਸੁਭਟਿ ਚਢਿ, ਗਹਿ ਅਸਿ ਢਾਲੇ[1] ॥੩੧॥

[1]ਤਲਵਾਰ ਤੇ ਢਾਲ ਫੜਕੇ।

ਸ਼ਗੁਨ ਭਏ ਚਹੁੰ ਦਿਸ਼ਿ ਤੇ ਨੀਕੇ।
ਅਵਿਲੋਕਤਿ ਹੁਲਸਾਵਨਿ ਜੀ ਕੇ।
ਫਰਕਜੋ ਦਹਿਨ ਬਿਲੋਚਨ ਸੁੰਦਰ।
ਭੁਜਾਦੰਡ ਦਹਿਨੋ ਬਲ ਮੰਦਰ ॥੩੨॥
ਨਿਰਮਲ ਦਿਵਸ ਬਾਯੁ ਸੁਖਕਾਰੀ।
ਮਿਲੀ ਦੁਘਟ[1] ਧਰਿ ਸੁੰਦਰ ਨਾਰੀ।

[1]ਦੋ ਘੋੜੇ।

ਮ੍ਰਿਗਨਿ ਮਾਲ ਦਾਹਿਨਿ ਕੋ ਆਈ[1]।

[1]ਮ੍ਰਿਗਮਾਲਾ (ਖੱਬੇ ਪਾਸਿਓਂ) ਸੱਜੇ ਪਾਸੇ ਵੱਲ ਨੂੰ ਆਈ।

ਮਧੁਰ ਬਿਹੰਗਨਿ ਸ਼ਬਦ ਸੁਨਾਈ ॥੩੩॥
ਸ਼ੱਤ੍ਰੁ ਬਿਨਾਸ਼ ਜਨਾਵਨਿ ਕਰਿਹੀ।
ਸਤਿਗੁਰੁ ਹਿਤ ਕੋ ਬਿਦਤਾਚਰਹੀ[1]।

[1]ਪ੍ਰਗਟ ਕਰ ਰਹੀ ਹੈ। [ਵਿਦਿਤ+ਆਚਰਹੀ]

ਧੌਂਸਾ ਧੁੰਕਤਿ ਜਾਤਿ ਅਗਾਰੀ।
ਚਮੂੰ ਤੁਰੰਗਨਿ ਬਲੀ ਪਿਛਾਰੀ ॥੩੪॥
ਕਿੰਚਬੇਗ ਅਰੁ ਖਾਨ ਵਜ਼ੀਰ।
ਭਏ ਅਰੂਢਨਿ ਗਮਨੇ ਧੀਰ।
ਹਯਨਿ ਕੁਦਾਵਤਿ ਮਾਰਗ ਜਾਤੇ।
ਆਯੁਧ ਬਿੱਦਜਾ ਮਹਿਂ ਉਮਹਾਤੇ ॥੩੫॥
ਦੋਇ ਕੋਸ ਪਰ ਕੀਨਿਸ ਡੇਰਾ।
ਉਤਰੇ ਗੁਰੂ ਜਾਇ ਤਿਸ ਬੇਰਾ।
ਹੁਤੋ ਮਖਮਲੀ ਤੰਬੂ ਸੁੰਦਰ।

ਊਪਰਿ ਜ਼ਰੀ ਪਸ਼ਮ ਪਟ ਅੰਦਰਿ[1] ॥੩੬॥
ਚਾਂਦੀ ਚੋਬ ਚਤਰ ਕੀ[1] ਰਚੀ।
ਕੰਚਨ ਕਲਸ ਰੁਚਿਰ ਦੁਤਿ ਖਚੀ।
ਅਪਰ ਕਾਨਾਤ ਚਾਨਣੀ ਚਾਰੁ।
ਰੇਸ਼ਮ ਡੋਰ ਖਿਚੀ ਦਿਸ਼ਿ ਚਾਰ ॥੩੭॥
ਬੀਚ ਪ੍ਰਯੰਕ ਡਸਾਇ ਨਵੀਨੋ।
ਸ੍ਵੱਛ ਬਿਛੌਨਾ ਛਾਦਨਿ ਕੀਨੋ।
ਸੇਜ ਬੰਦ ਬਡ ਗੁੰਫੇ ਜ਼ਰੀ।
ਐਂਚਿ ਚਹੂੰ ਦਿਸ਼ਿ ਬੰਧਨ ਕਰੀ ॥੩੮॥
ਧਰਯੋ ਮ੍ਰਿਦੁਲ ਸੁੰਦਰ ਉਪਧਾਨੁ[1]।
ਹਯ ਤੇ ਉਤਰਿ ਗੁਰੂ ਭਗਵਾਨ।
ਚਢਿ ਪ੍ਰਯੰਕ ਪਰ ਬਠਿ ਬਿਰਾਜੇ।
ਜਿਨ ਕੇ ਨਾਮ ਲੇਤਿ ਜਮ ਲਾਜੇ ॥੩੯॥
ਫਰਸ਼ ਬਿਸਾਲ ਚਹੂੰਦਿਸ਼ਿ ਹੋਵਾ।
ਉਪਜਤਿ ਹਰਖ ਬੈਠਿ ਜਿਨ ਜੋਵਾ।
ਗਨ ਮਸੰਦ ਅਰੁ ਬ੍ਰਿਧ ਗੁਰਦਾਸ।
ਜੇਠਾ ਲੰਙ ਪਿਰਾਣਾ ਪਾਸ ॥੪੦॥
ਅਪਰ ਸਿੱਖ ਸਗਲੇ ਚਲਿ ਆਏ।
ਨਰ ਨਾਰੀ ਪੁਰਿ ਤੇ ਉਮਡਾਏ।
ਜਥਾ ਸ਼ਕਤਿ ਲੇ ਪਾਨ ਉਪਾਇਨਿ।
ਅਰਪਹਿਂ ਆਨਿ ਗੁਰੂ ਕੇ ਪਾਇਨਿ ॥੪੧॥
ਸੁਭਟ ਆਇ ਗਨ ਲਗਯੋ ਦਿਵਾਨ।
ਗਾਇਂ ਰਬਾਬੀ ਰਾਗ ਮਹਾਨ।
ਚਮਰ ਚਾਰੁ ਚਲਚਾਲ[1] ਢੁਰੰਤਾ[†]।
ਉਠਿ ਅਰਦਾਸ ਕਰਤਿ ਮਤਿਵੰਤਾ ॥੪੨॥
ਸੂਰਜ ਮੁਖੀ ਧਰੇ ਕਰ ਖਰੋ[1]।
ਕਿਹ ਕਰ ਦੰਡੁ ਹੇਮ ਕੋ ਖਰੋ।
ਮੇਲਾ ਮਹਦ ਸਕੇਲਨਿ ਹੋਵਾ।
ਚਢਤਿ ਗੁਰੂ ਦਰਸ਼ਨ ਸਭਿ ਜੋਵਾ ॥੪੩॥
ਕੇਤਿਕ ਨਰ ਨਾਰੀ ਹਟਿ ਆਏ।
ਸਤਿਗੁਰੁ ਗੁਨ ਬਰਨਤਿ ਸਮੁਦਾਏ।

[1]ਉੱਗੁਤੇ ਜ਼ਰੀ ਤੇ ਅੰਦਰੋਂ ਉਂਨ ਦਾ ਸੀ (ਬਣਿਆ ਹੋਇਆ)।
[1]ਸਿਆਣੇ ਆਦਮੀ ਦੀ।
[1]ਤਕੀਆ, ਸਿਰਹਾਣਾ।
[1]ਚੰਚਲ ਚਾਲ ਵਿਚ। [†]ਪਾ:-ਚੰਚਾਲ ਚਲੰਤਾ।
[1]ਗੋਲ ਪੱਖਾ ਹੱਥ ਵਿਚ ਫੜਕੇ ਖਲੋਤੇ।

ਕਿਤਿਕ ਨਿਸਾ ਬਸਿਬੇ ਮਤਿ ਧਾਰੀ।
-ਗੁਰੁ ਹਿਤ ਹਮੇ ਪੁੰਨ ਹੁਇ ਭਾਰੀ-
॥੪੪॥
ਸੰਧ੍ਯਾ ਭਈ ਦਰਸ ਕੋ ਦੇਤਿ।
ਕ੍ਰਿਪਾ ਦ੍ਰਿਸ਼ਟਿ ਤੇ ਦੁਖ ਹਰਿ ਲੇਤਿ।
ਕਿਸ ਕੇ ਸੰਗਿ ਭਨੀ ਮ੍ਰਿਦੁ ਬਾਨੀ।
ਕਿਹ ਸਨਮਾਨ ਕੀਨਿ ਸ਼ੁਭ ਜਾਨੀ ॥੪੫॥
ਪੁਰਿ ਜਨ ਸਭਿਨਿ ਸੰਗ ਕਹਿ ਬੈਨ।
ਦੀਨਿ ਦਿਲਾਸਾ ਰਹੇ ਸੁ ਰੈਨ।
ਖਾਨ ਪਾਨ ਕਰਿ ਕੈ ਸਮੁਦਾਏ।
ਬਹੁਰ ਜਥਾ ਸੁਖ ਮਹਿਂ ਸੁਪਤਾਏ ॥੪੬॥
ਖਰੇ ਪਾਹਰੂ ਚਹੁਦਿਸ਼ਿ ਬਿਖੈ।
ਅਪਨਿ ਪਰਾਯੋ ਪਰਖਤਿ ਪਿਖੈ।
ਸਾਵਧਾਨ ਭਟ ਬਨੇ ਮਹਾਨ।
ਸੁਪਤੇ ਸਿਮਰਤਿ ਗੁਰੁ ਭਗਵਾਨ ॥੪੭॥
ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਸੂਰਜ ਚਤੁਰਥ ਰਾਸੇ 'ਸ਼੍ਰੀ ਹਰਿਗੋਵਿੰਦ ਦਿੱਲੀ ਪ੍ਰਸਥਾਨ' ਪ੍ਰਸੰਗ ਬਰਨਨੰ ਨਾਮ ਏਕ ਪੰਚਾਸਿਤ ਅੰਸੂ ॥੫੧॥

## ੫੨. [ਗੁਰੂ ਜੀ ਦਿੱਲੀ ਪੁੱਜੇ]

੫੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੩

ਦੋਹਰਾ:
ਸ਼੍ਰੀ ਹਰਿਗੋਵਿੰਦ ਜੀ ਉਠੇ, ਕਰਿ ਸਭਿ ਸੌਚ ਸ਼ਨਾਨ।
ਬਸਤ੍ਰ ਸ਼ਸਤ੍ਰ ਕੋ ਪਹਿਰ ਕਰਿ, ਹੋਤਿ ਭਏ ਸਵਧਾਨ ॥੧॥
ਚੌਪਈ:
ਬਜਯੋ ਕੂਚ ਕੋ ਤਬਹਿ ਨਗਾਰਾ।
ਕੀਨਿਸਿ ਤਯਾਰੀ ਕਰਨਿ ਪਧਾਰਾ।
ਬ੍ਰਿਧ ਗੁਰੁਦਾਸ ਮਸੰਦ ਜਿ ਬ੍ਰਿੰਦ।
ਆਇ ਨਿਕਟ ਬੰਦਤਿ ਕਰ ਬੰਦਿ ॥੨॥
ਬੈਠਿ ਗਏ ਚਹੁੰਦਿਸ਼ਿ ਮਹਿਂ ਸਾਰੇ।
ਸ਼੍ਰੀ ਹਰਿ ਗੋਬਿੰਦ ਬਾਕ ਉਚਾਰੇ।
'ਬ੍ਰਿਧ ਸਾਹਿਬ! ਭਾਈ ਗੁਰਦਾਸ!
ਤੁਮ ਸਯਾਨੇ ਕਰਿ ਬਾਸ ਅਵਾਸ ॥੩॥
ਹਰਿ ਮੰਦਰਿ ਕੀ ਕਰੀਅਹਿ ਸੇਵਾ।
ਪੂਜਨਿ ਕਰਹੁ ਸਦਾ ਗੁਰੁ ਦੇਵਾ।
ਸਿਖ ਸੰਗਤਿ ਆਵਤਿ ਜਿਮ ਆਗੇ।
ਸਰਬ ਰੀਤਿ ਕਰਿ ਤਿਮ ਬਡਿਭਾਗੇ ॥੪॥
ਕਾਰ ਦੇਗ ਕੀ ਤਥਾ ਚਲਾਵਹੁ।
ਅਪਰ ਸਰਬ ਕਾਰਜ ਸੁਧਰਾਵਹੁ।
ਕਿਤਿਕ ਸੁਭਟ ਰਹਿਂ ਸੰਗ ਤੁਮਾਰੇ।
ਦਾਸ ਬ੍ਰਿੰਦ ਹੋਵਹਿਂ ਅਨੁਸਾਰੇ ॥੫॥
ਸਦਾ ਪ੍ਰਸੰਨ ਮਾਤ ਕੋ ਰਾਖਹੁ।
ਹਮਰੀ ਦਿਸ਼ਿ ਤੇ ਆਛੇ ਭਾਖਹੁ।
ਸੰਮਤ[1] ਹੋਇ ਕਾਰ ਕੋ ਕਰੀਅਹਿ।
ਸਭਿ ਦਿਸਿ ਸਾਵਧਾਨਤਾ ਧਰੀਅਹਿ' ॥੬॥
ਇਮ ਬ੍ਰਿਧ ਕੋ ਸਭਿ ਸੌਂਪਿ ਸਮਾਜਾ।
ਚਾਹਯੋ ਚਢਨਿ ਗਰੀਬ ਨਿਵਾਜਾ।
ਪੁਰਿ ਜਨ[1] ਅਰ ਸਿਖ ਸੇਵਕ ਸਾਰੇ।

[1]ਭਾਵ ਮਾਤਾ ਜੀ ਦੇ ਅਨਸਾਰੀ ਹੋਕੇ।

[1]ਨਗਰ ਦੇ ਵਾਸੀ।

ਸਭਿ ਪਰ ਕਰੁਨਾ ਦ੍ਰਿਸ਼ਟਿ ਨਿਹਾਰੇ ॥੭॥
ਦੇ ਕਰਿ ਖੁਸ਼ੀ ਭਏ ਅਸਵਾਰ।
ਕਰਿ ਕੈ ਜਥਾ ਜੋਗ ਸਭਿ ਕਾਰ।
ਖਾਂ ਵਜ਼ੀਰ ਕੋ ਸੰਗ ਮਿਲਾਏ।
ਮਾਰਗ ਦਿੱਲੀ ਤਬਹਿ ਸਿਧਾਏ ॥੮॥
ਆਗੇ ਬਾਜਤਿ ਚਲਹਿ ਨਗਾਰਾ।
ਭਾਟ ਨਕੀਬਨਿ ਸੁਜਸੁ ਉਚਾਰਾ।
ਜਿਸ ਮਗ ਜਗ ਗੁਰੁ ਕਰਤਿ ਪਯਾਨਾ।
ਸੁਨਹਿਂ ਨਾਰਿ ਨਰ ਜੋ ਸੁਧ ਕਾਨਾ ॥੯॥
ਜਥਾ ਸ਼ਕਤਿ ਲੇ ਤੁਰਤ ਉਪਾਇਨਿ।
ਪੂਜਹਿਂ ਆਨਿ ਗੁਰੂ ਕੇ ਪਾਇਨਿ।
ਕ੍ਰਿਪਾ ਦ੍ਰਿਸ਼ਟਿ ਕਰਿ ਚਲਤਿ ਅਗੇਰੇ।
ਜਹਿਂ ਕਰਿ ਡੇਰਾ ਹੇਤ ਬਸੇਰੇ ॥੧੦॥
ਤਹਿਂ ਤੇ ਆਇ ਦਰਸ ਕੋ ਕਰੈਂ।
ਪੂਰਹਿਂ ਕਾਮਨਾ ਜੋ ਉਰ ਧਰੈਂ।
ਹੋਤਿ ਪ੍ਰਭਾਤਿ ਗਮਨ ਕੋ ਠਾਨੈਂ।
ਸੈਨ ਭਟਨਿ ਕੀ ਸਾਥ ਪਯਾਨੈ ॥੧੧॥
ਮਗ ਮਹਿਂ ਖੇਲਤਿ ਕਰਹਿਂ ਅਖੇਰੇ।
ਬਾਜ, ਕੁਹੀ, ਸ਼ਿਕਰੇ ਜੁ ਬਡੇਰੇ।
ਬਨ ਕੋ ਜੀਵ ਉਧਾਰਤਿ ਜਾਤੇ।
ਪੂਰਬ ਬਡੇ ਭਾਗ ਜਿਨ ਜਾਤੇ ॥੧੨॥
ਅਨਿਕ ਬਿਲਾਸਨਿ ਕੋ ਬਿਲਸੰਤੇ[1]।
ਪੰਥ ਬਿਖੈ ਗਮਨਤਿ ਹਰਖੰਤੇ।
ਖਾਂ ਵਜ਼ੀਰ ਨਿਜ ਸੁਭਟਨਿ ਸਾਥ।
ਚਲਤਿ ਸੰਗ ਨਿਤ ਸ਼੍ਰੀ ਗੁਰੁ ਨਾਥ ॥੧੩॥
ਅਨਿਕ ਰੀਤਿ ਤੇ ਗੁਰੂ ਰਿਝਾਵੈ।
ਸ਼ਾਹੁਨਿ ਕੇ ਸੁਪ੍ਰਸੰਗ ਚਲਾਵੈ।
ਸੰਗ ਅਖੇਰ ਬ੍ਰਿੱਤ ਕੋ ਕਰੈ।
ਜਿਮ ਗੁਰੁ ਹਰਖਹਿਂ ਤਿਮ ਉਰ ਧਰੈ ॥੧੪॥
ਮਧੁਰ ਬਚਨ ਤੇ ਬਹੁ ਸਨਮਾਨੈ।
ਬੈਠਹਿ ਨਿਕਟ ਪ੍ਰੇਮ ਕੋ ਠਾਨੈ।

[1]ਅਨੰਦਾਂ ਨੂੰ ਮਾਣਦੇ ਹੋਏ।

ਜਿਤ ਕਿਤ ਕੇ ਨਰ ਪੂਜੈਂ ਗੁਰ ਕੋ।
ਹੇਰਤਿ ਅਧਿਕਤਿ ਸ਼ਰਧਾ ਉਰ ਕੋ ॥੧੫॥
ਸੰਗ ਤੁਰਕ ਗਨ ਮਹਿਮਾ ਹੇਰੇ।
ਸੋਪਿ ਕਰਹਿਂ ਸ਼ਰਧਾ ਬਹੁਤੇਰੇ।
ਇਸ ਬਿਧਿ ਕੇਤਿਕ ਦਿਨ ਪ੍ਰਸਥਾਨੇ।
ਕ੍ਰਮ ਕਰਿ[1] ਸਕਲ ਪੰਥ ਉਲੰਘਾਨੇ ॥੧੬॥ [1]ਹੌਲੀ ਹੌਲੀ।
ਬ੍ਰਿਧ ਗੁਰੁਦਾਸ ਮਸੰਦ ਜਿ ਸਾਰੇ।
ਗੁਰੁ ਰੁਖਸਦ ਕਰਿ[1] ਸਦਨ ਸਿਧਾਰੇ। [1]ਗੁਰੂ ਜੀ ਨੂੰ ਵਿਦਾ ਕਰਕੇ।
ਮਿਲੇ ਮਾਤ ਗੰਗਾ ਕੋ ਜਾਈ।
ਬਤਸਨ ਢਿਗ ਜਿਮ ਧੇਨੁ ਲਵਾਈ[1] ॥੧੭॥ [1]ਲਵੇਰੀ ਗਊ ਦੇ ਕੋਲ ਜਿਵੇਂ ਵੱਛੇ।
ਸਿਮਰਤਿ ਸੁਤ ਕੋ ਰਿਦਾ ਦੁਹੇਲੀ।
ਮੌਨ ਠਾਨਿ ਕਰਿ ਥਿਰੀ ਅਕੇਲੀ।
ਪਤਿ ਬ੍ਰਿਤੰਤ ਕੋ ਚਿਤਵਤਿ ਚਿੰਤਾ।
-ਤੁਰਕੇਸ਼ੁਰ[1] ਸੁਧਿ ਨਹੀਂ ਲਖੰਤਾ ॥੧੮॥ [1]ਜਹਾਂਗੀਰ।
ਖੱਤ੍ਰੀ ਸ਼ੱਤ੍ਰੁ ਵਧ੍ਯੋ ਤਿਸ ਪਾਸੀ।
ਗਨ ਛਲਬਲ ਕੋ ਕਰਤਿ ਪ੍ਰਕਾਸ਼ੀ।
ਅਬਿ ਭੀ ਚਾਰੀ[1] ਕਰਿ ਬੁਲਵਾਏ-। [1]ਚੁਗਲੀ।
ਇਮ ਬੈਠੀ ਸੋਚਤਿ ਦੁਖ ਪਾਏ ॥੧੯॥
ਹਾਥ ਜੋਰਿ ਬ੍ਰਿਧ ਨੇ ਤਬਿ ਕਹ੍ਯੋ।
'ਕ੍ਯੋਂ ਮਾਤਾ ਏਤੋ ਦੁਖ ਲਹ੍ਯੋ?
ਪੁੱਤ੍ਰ ਤੁਮਾਰੋ ਪ੍ਰਭੁ ਬਲੀ ਹੈ।
ਕਰਹਿ ਤਹਾਂ ਸਭਿ ਬਾਤ ਭਲੀ ਹੈ ॥੨੦॥
ਸਗਰੋ ਜਗ ਸਿਰਜਨਿ ਅਰੁ ਹਾਨਿ।
ਨਿਜ ਬਲ ਤੇ ਕਰਿ ਸਕਹਿ ਮਹਾਨ।
ਬਡੇ ਗੁਰੁਨਿ ਸਮ ਜਾਨਹੁ ਨਾਂਹੀ।
ਤਨੁ ਕੋ ਅੰਤ ਸਮੋਂ ਲਖਿ ਤਾਂਹੀ ॥੨੧॥
ਦੇ ਕਰਿ ਸਿਰ ਚੰਦੂ ਕੇ ਦੋਸ਼।
ਗਏ ਬਿਕੁੰਠ ਰਹੇ ਬਿਨੁ ਰੋਸ[†]। [†]ਇਥੇ ਕਵਿ ਜੀ ਆਪ ਦੱਸ ਰਹੇ ਹਨ ਕਿ ਗੁਰੂ ਜੀ ਨੇ ਆਪਣੇ ਕਸ਼ਟਾਂ ਵਿਚ ਕੋਪ ਨਹੀਂ ਕੀਤਾ।
ਪਿਤ ਕੋ ਪਲਟੋ ਅਬਿ ਇਹ ਲਹੈਂ।
ਮਿਲਹਿਂ ਸ਼ਾਹੁ ਸੋ ਸ਼ੱਤ੍ਰੂ ਦਹੈਂ ॥੨੨॥

ਨਹਿਂ ਚਿੰਤਾ ਚਿਤ ਕੀਜਹਿ ਮਾਈ।
ਮਿਲਹਿਂ ਪੁੱਤ੍ਰ ਸੋਂ ਅਨੰਦ ਉਪਾਈ।
ਸੁਖ ਪੌਤ੍ਰਨਿ ਕੋ ਕਰਹਿਂ ਨਿਹਾਰਨਿ।
ਸਾਚਿ ਬਚਨ ਮਮ ਕਰਿ ਉਰ ਧਾਰਨ' ॥੨੩॥
ਇੱਤਜਾਦਿਕ ਬਹੁ ਬ੍ਰਿਧ ਸਮੁਝਾਈ।
ਕਹੇ ਬ੍ਰਿੱਧ ਕੇ ਸ਼ਾਂਤਿ ਸੁ ਪਾਈ।
ਨਿਤ ਗੰਗਾ ਗੁਰੁ ਨਾਨਕ ਧਜਾਵੈ।
ਕਰਹਿ ਤਿਹਾਵਲ ਬਹੁ ਬਰਤਾਵੈ ॥੨੪॥
ਨਿਜ ਘਰ ਕੀ ਨਿਤ ਤੋਰਹਿ ਕਾਰੀ।
ਸੰਗਤਿ ਆਵੈ ਸਦਾ ਹਜ਼ਾਰੀ।
ਹਰਿ ਮੰਦਰਿ ਮਹਿਂ ਪੂਜਾ ਹੋਇ।
ਬਾਂਛਤਿ ਕੋ ਪ੍ਰਾਪਤਿ ਸਭਿ ਕੋਇ ॥੨੫॥
ਇਸ ਪ੍ਰਕਾਰ ਸਗਰੋ ਬਿਵਹਾਰ।
ਸੰਮਤ ਮਾਤ[1] ਚਲਹਿ ਸਭਿ ਕਾਰ। [1]ਮਾਤਾ ਜੀ ਦੀ ਰਾਇ ਅਨੁਸਾਰ।
ਉਤ ਸ਼੍ਰੀ ਹਰਿ ਗੁਵਿੰਦ ਗੁਨ ਖਾਨੀ।
ਮਗ ਗਮਨੇ ਜਹਿਂ ਪੁਰਿ ਪਤਿ ਪਾਨੀ[1] ॥੨੬॥ [1]ਜਿੱਥੇ ਪਾਣੀਪਤ ਸ਼ਹਿਰ ਹੈ।
ਕਰਤਿ ਸਿਵਰ ਦਿੱਲੀ ਪੁਰਿ ਗਏ।
ਖਾਂ ਵਜ਼ੀਰ ਸੰਗ ਬੂਝਤਿ ਭਏ।
'ਤੁਵ ਮਰਜ਼ੀ ਕਹੁ ਕੌਨ ਸਥਾਨ?
ਡੇਰਾ ਕਰਹਿਂ ਜਹਾਂ ਸੁਖ ਠਾਨਿ ॥੨੭॥
ਸਰਬ ਰੀਤਿ ਜਹਿਂ ਬਸਹਿਂ ਸੁਖਾਰੇ।
ਦਿਨ ਸਮੂਹ ਕੋ ਕਰਨਿ ਗੁਜ਼ਾਰੇ।
ਜਹਾਂ ਸੁਭਟ ਰਹਿਂ ਆਛੀ ਰੀਤਿ।
ਸੰਗਤਿ ਗਨ ਦਰਸੈ ਜੁਤਿ ਪ੍ਰੀਤਿ ॥੨੮॥
ਸੁਨਤਿ ਖਾਨ ਕਰ ਜੋਰਿ ਉਚਾਰੀ।
'ਬਸਹੁ ਰਿਦੇ ਤੁਮ ਧਜਾਨ ਜੁ ਧਾਰੀ।
ਜਹਿਂ ਸਤਿਸੰਗ ਪ੍ਰਭੁ ਗੁਨ ਗਾਵੈਂ।
ਤਹਾਂ ਬਸਹੁ ਤੁਮ ਕੋ ਬਨਿ ਆਵੈ ॥੨੯॥
ਸਿਮਰਹਿਂ ਸੰਤ ਰੂਪ ਅਬਿਨਾਸ਼ੀ।
ਤਿਨ ਕੇ ਆਪ ਬਸਤਿ ਹੋ ਪਾਸੀ।

ਨਗਰ ਸੁਧਾਸਰ ਸ਼੍ਰੀ ਹਰਿ ਮੰਦਰ।
ਨਿਸ ਦਿਨ ਬਸਹੁ ਤਿਸੀ ਕੇ ਅੰਦਰ ॥੩੦॥
ਜਿਨ ਕੇ ਸਦਾ ਸਤੋਗੁਨ ਲਹੋ।
ਜਨੁ ਪ੍ਰੇਮੀ ਕੇ ਉਰ ਨਿਤ ਰਹੋ।
ਜੋ ਮਾਨਹਿ ਭਾਣਾ ਕਰਤਾਰ।
ਤਨੁ ਹੰਤਾ ਜੁਤਿ ਤਜੈ ਬਿਕਾਰ ॥੩੧॥
ਸਰਲ ਸਧੀਰਜ ਉਰ ਕੋ ਹੇਰੇ।
ਤਹਾਂ ਬਾਸ ਨਿਜ ਕਰਹੁ ਬਡੇਰੇ।
ਸਤਿਗੁਰੁ ਸ਼ਬਦ ਸਦੀਪਕ ਜਾਗ[1]।
ਸਿਹਜਾ ਸਿੱਖਨ ਸੇਵ ਜੁ ਲਾਗ[1] ॥੩੨॥

[1]ਸਤਿਗੁਰੂ ਦਾ ਸ਼ਬਦ ਰੂਪ ਦੀਪਕ ਜਾਗਿਆ ਹੈ ਜਿਨ੍ਹਾਂ ਦੇ ਰਿਦੇ।
[1](ਉਹਨਾਂ) ਸਿਖਾਂ ਦੀ ਸੇਵਾ ਵਿਚ ਜੋ ਲੱਗਾ ਹੈ (ਉਥੇ ਆਪ ਦੀ) ਸਿਹਜਾ ਹੈ।

ਸੱਤਿਨਾਮ ਸਿਮਰਨਿ ਲਿਵ ਮਹਾਂ।
ਇਹ ਸੌਰਭ ਤੇ ਮਹਿਕਤਿ ਜਹਾਂ[1]।
ਪ੍ਰੇਮਾ ਭਗਤਿ ਸੁਖਦ ਜਹਿਂ ਪੌਨ।
ਬਸਹੁ ਅਨੰਦ ਕਰਿ ਅਸ ਉਰ ਭੌਨ ॥੩੩॥

[1]ਇਸ ਸੁਗੰਧੀ ਨਾਲ ਜਿਥੇ ਮਹਿਕ ਹੋ ਰਹੀ ਹੈ।

ਇਸ ਪੁਰ ਮਹਿਂ ਮਜਨੂ ਅਸਥਾਨ[†]।

[†]ਇਹ ਟਿਕਾਣਾ ਜਮਨਾਂ ਦੇ ਕਿਨਾਰੇ ਉੱਚੇ ਥਾਉਂ ਤੇ ਹੈ। ਦਿੱਲੀ ਸ਼ਹਿਰ ਇੱਥੋਂ ਤ੍ਰੈ ਕੁ ਮੀਲ ਹੈ। ਇੱਥੇ ਹੀ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਹਾਥੀ ਜਿਵਾਇਆ ਸੀ ਤੇ ਲੋਦੀ ਪਾਤਸ਼ਾਹ ਆ ਕੇ ਮਿਲਿਆ ਸੀ। ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਏਥੇ ਅਸਥਾਨ ਹੈ। ਛੇਵੇਂ ਗੁਰਾਂ ਦੀ ਯਾਦਗਾਰ ਵਿਚ ਸੰਗਮਰਮਰ ਦੀਆਂ ਚਰਨਪਾਦਕਾਂ ਏਥੇ ਹਨ। ਮਜਨੂੰ ਇਕ ਸਤਿਗੁਰਾਂ ਦਾ ਸਿਖ ਸੀ, ਜਿਸ ਨੇ ਏਥੇ ਬੈਠਕੇ ਘਾਲ ਕੀਤੀ ਸੀ, ਉਸ ਦੀ ਸਮਾਧ ਬੀ ਹੈ। ਮਜਨੂੰ ਦਾ ਟਿੱਲਾ ਇਸੇ ਨਾਮ ਤੇ ਪ੍ਰਸਿੱਧ ਹੈ। ਸ਼੍ਰੀ ਰਾਮਰਾਇ ਜੀ ਬੀ ਏਥੇ ਹੀ ਟਿਕੇ ਸਨ।

ਅਵਿਲੋਕਨਿ ਰਮਣੀਕ ਮਹਾਨ।
ਕੇਤਿਕ ਕਹਤਿ ਸੁਨੇ ਮੈਂ ਐਸੇ।
ਸ਼੍ਰੀ ਨਾਨਕ ਜੀ ਤਿਸ ਥਲ ਬੈਸੇ ॥੩੪॥
ਤਹਾਂ ਬਾਸ ਸੁਖ ਸਾਥ ਕਰੀਜੈ।
ਪ੍ਰਥਮ ਚਲਹੁ ਦੇਖਨਿ ਕਰਿ ਲੀਜੈ।
ਦਿਲ ਪਸੰਦ ਕਰਿ ਉਤਰਹੁ ਫੇਰ।
ਨਾਂਹਿ ਤ ਅਪਰ ਥਾਨ ਕੋ ਹੇਰਿ' ॥੩੫॥
ਇਮ ਕਹਿ ਖਾਂ ਵਜ਼ੀਰ ਲੇ ਚਾਲਾ।
ਜਾਇ ਦਿਖਾਯਹੁ ਥਾਨ ਬਿਸਾਲਾ।
ਸ਼੍ਰੀ ਜਮਨਾ ਕੋ ਸੁੰਦਰ ਤੀਰ।

ਪਾਵਨ ਪਰਮ ਪ੍ਰਵਾਹਤਿ ਨੀਰ ॥੩੬॥
ਜਿਸ ਦੇਖੇ ਉਰ ਹੋਤਿ ਅਨੰਦ।
ਇਕ ਸਮ ਥਲ, ਕੁਛ ਊਚ ਬਿਲੰਦ[1]।
ਅਵਲੋਕਤਿ ਮੁਦ ਉਤਰ ਪਰੇ ਹੈਂ।
ਲਖਿ ਗੁਰੁ ਰੁਖ਼ ਕੋ ਸਿਵਰ ਕਰੇ ਹੈਂ ॥੩੭॥
ਤੰਬੂ ਸ਼ਮਯਾਨੇ ਗਨ ਤਾਨੇ।
ਰੇਸ਼ਮ ਡੋਰ ਜੁ ਐਂਚਿ ਬੰਧਾਨੇ।
ਖਰੀ ਕਨਾਤ ਬਨਾਤ ਖਰੀ ਕੀ[1]।
ਕਿਤ ਕਿਤ ਚਿੱਤ੍ਰਤਿ ਕਾਰ ਜ਼ਰੀ ਕੀ ॥੩੮॥
ਗੁਰੁ ਕੇ ਚਹੁੰਦਿਸ਼ਿ ਭਟ ਸਮੁਦਾਏ।
ਨਿਜ ਨਿਜ ਤੰਬੂ ਤਹਾਂ ਲਗਾਏ।
ਪੰਗਤਿ ਲਗੀ ਤੁਰੰਗਨਿ ਕੇਰੀ।
ਜਹਾਂ ਦ੍ਰਿਸ਼ਟਿ ਕਰਿ ਨਿਤ ਗੁਰੁ ਹੇਰੀ[1] ॥੩੯॥
ਤਬਿ ਵਜ਼ੀਰ ਖਾਂ ਨਿਕਟ ਹਕਾਰਾ।
'ਕਰਹੁ ਆਪਨੇ ਸਦਨ ਉਤਾਰਾ।
ਜੇ ਅਵਸਰ ਬਨਿ ਹੈ ਤੁਵ ਆਜੂ।
ਕਰਹੁ ਜਨਾਵਨਿ ਆਪਨਿ ਕਾਜੂ[1] ॥੪੦॥
ਨਾਂਹਿ ਤ ਪਾਤਿਸ਼ਾਹੁ ਕੇ ਪਾਸੀ।
ਸੁਧਿ ਹਮਰੀ ਕਰਿ ਦੇਹੁ ਪ੍ਰਕਾਸ਼ੀ।'
ਅਸ ਕਹਿ ਸਿਰੇਪਾਉ ਬਡ ਮੋਲ।
ਬਖਸ਼ਜੋ ਸਤਿਗੁਰੁ ਕਹਿ ਮ੍ਰਿਦੁ ਬੋਲਿ ॥੪੧॥
ਕਿੰਚਬੇਗ ਕੋ ਦੂਸਰ ਦਏ।
ਲੇ ਦੋਨੋ ਸਿਰ ਪਰ ਧਰਿ ਲਏ।
ਠਾਂਢੇ ਹੋਇ ਬੰਦਗੀ ਠਾਨੀ।
ਬੋਲੇ ਮ੍ਰਿਦੁਲ ਸ ਬਿਨਤੀ ਬਾਨੀ ॥੪੨॥
'ਗੁਰੁ ਘਰ ਕੇ ਹਮ ਸਦਾ ਗ਼ੁਲਾਮ।
ਬਖਸ਼ਜੋ ਤੁਮ[1] ਹਮ ਪਾਸ ਤਮਾਮ।'
ਰੁਖਸਦ ਹੋਇ ਸਦਨ ਕੋ ਗਏ।

[1]ਕੁਛ ਉਚਿਆਈ ਉਤੇ ਪੱਧਰਾ ਥਾਂ ਹੈ।
[1]ਚੰਗੀ ਬਨਾਤ ਦੀ ਕਨਾਤ ਖੜੀ ਕੀਤੀ।
[1]ਦੇਖ ਸੱਕਣ।
[1]ਆਪਣਾ ਕੰਮ (ਭਾਵ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸਾਕਾ ਦੱਸਣਾ)।
[1]ਬਖਸ਼ਿਆਂ ਹੋਇਆ ਹੈ ਕਿ ਆਪ ਦਾ।

ਸ਼ੀਲ ਸਰੂਪ ਸਰਾਹਤਿ ਭਏ ॥੪੩॥
ਉਤਰੇ ਪਗ ਕਰ ਨੀਰ ਪਖਾਰੇ।
ਨਿਰਮਲ ਬਸਤ੍ਰ ਸਕਲ ਤਨੁ ਧਾਰੇ।
ਗਏ ਦੁਰਗ ਮਹਿਂ ਮਿਲਿ ਕਰਿ ਦੋਊ।
ਸ਼ਾਹੁ ਸੰਗ ਮਿਲਿਬੋ ਚਹਿ ਸੋਊ ॥੪੪॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਦਿੱਲੀ ਪ੍ਰਵੇਸ਼ ਸ਼੍ਰੀ ਹਰਿਗੋਵਿੰਦ' ਪ੍ਰਸੰਗ ਬਰਨਨ ਨਾਮ ਦੋਇ ਪੰਚਾਸਤੀ ਅੰਸੂ ॥੫੨॥

## ੫੩. [ਮਜਨੂੰ ਦੇ ਟਿੱਲੇ ਵਾਲੇ ਸੰਤ ਨੂੰ ਉਪਦੇਸ਼]

੫੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੪

ਦੋਹਰਾ:

ਪਾਯੋ ਅਵਸਰ ਮਿਲਨਿ ਕੋ, ਗਮਨੇ ਹਜ਼ਰਤ
ਪਾਸ।
ਅਧਿਕ ਅਦਬ ਤੇ ਬੰਦਗੀ, ਨਿਵ ਨਿਵ
ਕਰਤਿ ਪ੍ਰਕਾਸ਼ ॥੧॥

ਚੌਪਈ:

ਨੰਮ੍ਰੀ ਹੋਤਿ ਗਏ ਜਬਿ ਨੇਰੇ।
ਜਹਾਂਗੀਰ ਇਨ ਦਿਸ਼ਿ ਦ੍ਰਿਗ ਫੇਰੇ।
ਦੇਖਤਿ ਬੋਲ੍ਯੋ ਸ਼ਾਹੁ ਸੁਜਾਨ।
'ਖਾਂ ਵਜ਼ੀਰ! ਢਿਗ ਆਉ ਬਖਾਨ[1] ॥੨॥ [1]ਨੇੜੇ ਆਕੇ ਦੱਸ ਕਿ।
ਸ਼੍ਰੀ ਜਗ ਗੁਰੁ ਅਰਜਨ ਕੇ ਨੰਦ।
ਨਾਮ ਜਿਨਹੁਂ ਸ਼੍ਰੀ ਹਰਿ ਗੋਵਿੰਦ।
ਗੁਰਤਾ ਗਾਦੀ ਪਰ ਅਬਿ ਬੈਸੇ।
ਆਏ ਕਿਧੌਂ, ਨ ਕਹੁ ਸੁਧਿ ਕੈਸੇ?' ॥੩॥
ਖਾਂ ਵਜ਼ੀਰ ਕਰ ਜੋਰਿ ਅਗਾਰੀ।
ਚਾਤੁਰਤਾ ਜੁਤਿ ਗਿਰਾ ਉਚਾਰੀ।
'ਬਯ ਮਹਿਂ ਅਲਪ, ਬ੍ਰਿੱਧ ਬੁਧਿ ਮਾਂਹੀ।
ਡੀਲ ਬਿਲੰਦ ਔਰ ਅਸ ਨਾਂਹੀ[1] ॥੪॥ [1]ਹੋਰ ਇਨ੍ਹਾਂ ਜੇਹਾ ਕੋਈ ਨਹੀਂ।
ਪ੍ਰਿਯ ਮੂਰਤਿ ਸੂਰਤਿ ਅਤਿ ਸੁੰਦਰ।
ਸਾਹਿਬ ਕਰਾਮਾਤ ਗੁਨ ਮੰਦਿਰ।
ਕਰ੍ਯੋ ਬਿਲੋਕਨਿ ਜਬਿ ਹਮ ਜਾਇ।
ਤੁਮਰੀ ਦਿਸ਼ਿ ਤੇ ਕਹ੍ਯੋ ਸੁਨਾਇ ॥੫॥
ਕ੍ਰਿਪਾ ਦ੍ਰਿਸ਼ਟਿ ਕੋ ਠਾਨਿ ਮਹਾਨਾ।
ਜਿਮ ਹਮ ਭਨ੍ਯੋ ਸੁਨ੍ਯੋ ਤਿਮ ਕਾਨਾ।
ਹੁਇ ਅਸਵਾਰ ਆਪ ਚਲਿ ਆਏ।
ਆਨਿ ਸੁ ਉਤਰੇ ਮਜਨੂੰ ਥਾਂਏ' ॥੬॥
ਸੁਨਤਿ ਸ਼ਾਹੁ ਬਹੁ ਭਯੋ ਪ੍ਰਸੰਨ।
ਕਹ੍ਯੋ ਵਜ਼ੀਰ ਖਾਨ ਕੋ ਧੰਨ।
'ਮੁਝ ਢਿਗ ਕਰਤਿ ਹੁਤੇ ਨਰ ਚਾਰੀ[1]। [1]ਚੁਗਲੀ।
-ਗੁਰੂ ਨ ਐਹੈਂ ਨਿਕਟ ਤੁਮਾਰੀ ॥੭॥

ਕਿੰਚਬੇਗ ਅਰੁ ਖਾਂਨ ਵਜ਼ੀਰ।
ਛੂਛੇ ਹਟਿ ਆਵਹਿਂ ਤੁਮ ਤੀਰ-।
ਤਿਨ ਤੇ ਸੁਨਿ ਮੈਂ ਮਾਨਤਿ ਰਹਜੋ।
ਇਸ ਮਹਿਂ ਤੁਵ ਬੁਧਿ ਕੋ ਬਲ ਲਹਜੋ
॥੮॥
ਆਛੀ ਭਈ ਗੁਰੂ ਚਲਿ ਆਏ।
ਗਨ ਦੋਸ਼ਨਿ ਤੇ ਮੋਹਿ ਬਚਾਏ।
ਅਬਿ ਸਭਿ ਭਾਂਤਿ ਕਰਹੁ ਤਿਨ ਸੇਵਾ।
ਹਰਖਾਵਹੁ ਨੀਕੇ ਗੁਰਦੇਵਾ ॥੯॥
ਹਮ ਸੋਂ ਮੇਲ ਕਰਾਵਹੁ ਕਾਲੀ।
ਸਭਿ ਤੇ ਗੁਰੁ ਗਾਦੀ ਸੁ ਬਿਸਾਲੀ।'
ਇਮ ਕਹਿ ਉਠਜੋ ਸਭਾ ਤਜਿ ਸ਼ਾਹੂ।
ਖਾਂ ਵਜ਼ੀਰ ਆਯਹੁ ਗੁਰੁ ਪਾਹੂ ॥੧੦॥
ਸ਼ਾਹੁ ਬ੍ਰਿਤਾਂਤ ਭਯੋ ਸੋ ਭਾਖਾ।
'ਕਰਹਿ ਪ੍ਰਾਤਿ ਮਿਲਿਬੇ ਅਭਿਲਾਖਾ।'
ਤਬਿ ਲੌਂ ਜਾਮ ਦਿਵਸ ਰਹਿ ਗਯੋ।
-ਗੁਰੁ ਆਏ- ਸੰਗਤਿ ਸੁਨਿ ਲਯੋ ॥੧੧॥
ਲਘੁ ਬਿਸਾਲ ਗੁਰੁ ਸਿਖ ਨਰ ਨਾਰੀ।
ਮਿਲਿ ਕਰਿ ਸਗਰੇ ਪੁਰੀ ਮਝਾਰੀ।
ਉਰ ਅਨੰਦ ਧਰਿ ਕਰਿ ਚਲਿ ਆਏ।
ਅੱਗ੍ਰ ਮਸੰਦ ਸਿੱਖ ਸਮੁਦਾਏ ॥੧੨॥
ਆਨਿ ਕਰਜੋ ਦਰਸ਼ਨ ਤਿਹ ਸਮੋ।
ਧਰਹਿਂ ਉਪਾਇਨ ਕਰਿ ਕਰਿ ਨਮੋ।
ਸ਼ਬਦ ਰਬਾਬੀ ਗਾਵਤਿ ਰਾਗ।
ਸੁਨਹਿਂ ਪ੍ਰੇਮ ਤੇ ਜੇ ਬਡਭਾਗ ॥੧੩॥
ਦਿੱਲੀ ਪੁਰਿ ਕੇ ਨਰ ਸਮੁਦਾਏ।
ਭਈ ਭੀਰ ਗੁਰ ਦਰਸ਼ਨ ਆਏ।
ਸੁੰਦਰਤਾ ਸਰੀਰ ਬਡ ਡੀਲਾ।
ਆਯੁਧ ਧਾਰੀ ਰੂਪ ਛਬੀਲਾ ॥੧੪॥
ਰੀਤਿ ਨਵੀਨਿ ਹੇਰਿ ਕਰਿ ਸੰਗਤਿ।
ਬਿਸਮਹਿਂ ਰਿਦੇ ਨਿਕਟਿ ਥਿਤ ਪੰਗਤ।
ਰਾਜ ਸਾਜ ਕੋ ਬਜੋਂਤ ਬਨਾਵਾ।

ਪੂਰਬ ਗੁਰਨਿ ਰੀਤਿ ਨਹਿਂ ਪਾਵਾ ॥੧੫॥
ਹੇਰਿ ਹੇਰਿ ਹਰਖਤਿ ਸਿਖ ਪਰਖਤਿ।
ਕ੍ਰਿਪਾ ਦ੍ਰਿਸ਼ਟਿ ਜਨੁ ਅੰਮ੍ਰਿਤ ਬਰਖਤਿ।
ਸਭਿਹਿਨਿ ਕੀ ਹੋਵਤਿ ਅਰਦਾਸ।
ਕੇਤਿਕ ਪੁਰਵਤਿ ਉਰ ਕੀ ਆਸ ॥੧੬॥
ਦਰਸ਼ਨ ਕਰਤਿ ਨ ਤ੍ਰਿਪਤੈ ਕੋਈ।
ਨਿਕਟ ਥਿਰੇ ਕੋ ਖਰੇ ਸੁ ਹੋਈ।
ਗੁਰੂ ਕੀ ਕਾਰ ਸਰਬ ਲੇ ਆਏ।
ਭਯੋ ਉਪਾਇਨ ਕੋ ਸਮੁਦਾਏ ॥੧੭॥
ਬ੍ਰਿੰਦ ਦੇਵਤਾ ਇਕਠੇ ਹੋਇ।
ਜਥਾ ਬਿਸ਼ਨੁ ਪੂਜਹਿ ਸਭਿ ਕੋਇ।
ਕੈ ਸੁਰਗੁਰ ਕੋ ਮਿਲਿ ਸੁਰ ਸਾਰੇ।
ਤਿਮ ਪੂਜਨਿ ਭਾ ਗੁਰੂ ਉਦਾਰੇ ॥੧੮॥
ਸਜਾਨੇ ਸਿਖ ਸ਼੍ਰੀ ਅਰਜਨ ਗਾਥਾ।
ਕਰਤਿ ਭਏ ਤਬਿ ਸ਼੍ਰੀ ਗੁਰੁ ਸਾਥਾ।
'ਸ਼ਾਂਤਿ ਰੂਪ ਨਿਤ ਪਰਉਪਕਾਰੀ।
ਸਿੱਖ ਉਧਾਰੇ ਜਿਨਹੁ ਹਜ਼ਾਰੀ ॥੧੯॥
ਦੁਸ਼ਟ ਫਰੇਬ ਅਨੇਕ ਬਨਾਏ।
ਜਹਾਂਗੀਰ ਬਹੁ ਰੀਤਿ ਸਿਖਾਏ।
ਲਿਯੋ ਅੰਤ ਕੋ ਸਿਰ ਅਘ ਭਾਰੀ[1]।
ਮਹਿਮਾ ਨਹਿਂ ਮਤਿਮੰਦ ਬਿਚਾਰੀ' ॥੨੦॥
ਇਮ ਕਹਿ ਲੋਚਨ ਤੇ ਜਲ ਡਾਰਾ।
ਸਤਿਗੁਰੁ ਕੋ ਉਰ ਰੂਪ ਚਿਤਾਰਾ।
ਸੰਗਤਿ ਤੇ ਸੁਨਿ ਕਰਿ ਅਰੁ ਦੇਖਿ।
ਬੋਲੇ ਗੁਰ ਦੇ ਧੀਰ ਵਿਸ਼ੇਸ਼ ॥੨੧॥
'ਸਤਿਗੁਰੁ ਸਦਾ ਅਮਰ ਪਹਿਚਾਨਹੁ।
ਅੰਗ ਸੰਗ ਨਿਜ ਸਿੱਖਨਿ ਜਾਨਹੁ।
ਦੋਨਹੁ ਲੋਕਨਿ ਬਿਖੈ ਸਹਾਇ।
ਅਨਿਕ ਬਿਘਨ ਤੇ ਲੇਤਿ ਬਚਾਇ ॥੨੨॥
ਕਰਨੋ ਹੁਤੋ ਸੁ ਕਾਰਨ ਤੈਸੇ।

[1](ਚੰਦੂ ਨੇ) ਅੰਤ ਨੂੰ (ਆਪਣੇ) ਸਿਰ ਭਾਰੀ ਪਾਪ ਲਿਆ।

ਗੁਰੁ ਸੁਛੰਦ ਪਰਤੰਤ੍ਰ ਨ ਕੈਸੇ।
ਜਹਾਂ ਅਰਾਧਹਿਂ ਤਹਿਂ ਮੌਜੂਦ।
ਦਾਸਨਿ ਕੇ ਪੂਰਤਿ ਮਖਸੂਦ[1] ॥੨੩॥
ਤਿਨ ਹਿਤ ਚਿੰਤ ਨ ਕਰੀਅਹਿ ਕੋਇ।
ਸਿਮਰਹੁ ਅੰਤ ਸਹਾਇਕ ਹੋਇਂ।'
ਕਹਤਿ ਸੁਨਤਿ ਰਵਿ ਅਸਤਜੋ ਜਾਇ।
ਸੋਦਰ ਚੌਂਕੀ ਭੋਗ ਸ ਪਾਇ ॥੨੪॥
ਕਰਿ ਕਰਿ ਬੰਦਨ ਸਭਿ ਘਰਿ ਗਏ।
ਸੁੰਦਰ ਰੂਪ ਸਰਾਹਤਿ ਭਏ।
'ਇਨ ਕੋ ਤੇਜ ਪ੍ਰਤਾਪ ਬਿਸਾਲਾ।
ਨਿਜ ਸ਼ੱਤ੍ਰਨ ਗਨ ਕੋ ਇਹ ਕਾਲਾ' ॥੨੫॥
ਚਮੂੰ ਸਕਲ ਕਰਿ ਖਾਨ ਰੁ ਪਾਨਾ।
ਦੀਨਿ ਤੁਰੰਗਨਿ ਤ੍ਰਿਣੁ ਅਰੁ ਦਾਨਾ।
ਬਹੁਰ ਸਭਿਨਿ ਕੀਨਿਸਿ ਬਿਸਰਾਮੂ।
ਸਤਿਗੁਰੁ ਸਿਮਰ ਰੂਪ ਅਭਿਰਾਮੂ ॥੨੬॥
ਮਜਨੂ ਥਾਨ ਰਹਹਿ ਇਕ ਸੰਤ।
-ਗੁਰੁ ਮੁਝਿ ਆਇ ਮਿਲੈਂ-ਚਿਤਵੰਤਿ।
ਨਿਤਪ੍ਰਤਿ ਨੇਮ ਧਾਰਿ ਸਿਮਰੰਤਾ।
-ਬੂਝੋਂ ਪ੍ਰਸ਼ਨ ਪੁਰਖ ਭਗਵੰਤਾ- ॥੨੭॥
ਸੋ ਆਯੋ, ਜਬਿ ਭਏ ਇਕੰਤ।
ਦੇਖਿ ਦਰਸ ਗੁਰ ਕੋ ਹਰਖੰਤਿ।
ਸਾਦਰ ਕਰਜੋ ਬਿਠਾਵਨਿ ਪਾਸਿ।
ਕਰ ਬੰਦਨ ਪਦ, ਧਰੇ ਹੁਲਾਸ ॥੨੮॥
ਹਾਥ ਜੋਰਿ ਕਰਿ ਬੂਝਨਿ ਕੀਨੇ।
'ਉਰ ਸ਼ੰਸ਼ੈ ਮੁਝ ਕਰਹੁ ਸੁ ਹੀਨੇ।
ਇਹ ਜਗ ਸਾਚ ਕਿ ਝੂਠੋ ਬਨਜੋ?
ਨਿਸ਼ਚੈ ਭਯੋ ਨ ਮੈਂ ਮਨ ਗੁਨਜੋ ॥੨੯॥
ਜੇ ਕਰਿ ਸਾਚ ਇਸੇ ਠਹਿਰਾਵੋਂ।
ਪੂਰਬ ਮਰੇ ਨਹੀਂ ਦ੍ਰਿਸ਼ਟਾਵੌਂ[1]।
ਜੇ ਕਰਿ ਝੂਠੋ ਕਰੌਂ ਬਿਚਾਰਨਿ।
ਸਭਿ ਪ੍ਰਤੱਖਜ ਹੀ ਹੋਤਿ ਨਿਹਾਰਨਿ ॥੩੦॥

[1]ਕਾਮਨਾ [ਅ: ਮਕ਼ਸੂਦ]

[1]ਨਹੀਂ (ਮੈਨੂੰ) ਨਜ਼ਰ ਆਉਂਦੇ।

ਸਾਚ ਝੂਠ ਦੋਨਹੰ ਬਿਧਿ ਕਹੈਂ!
ਆਪਸ ਬਿਖੈ ਬਿਰੋਧੀ ਅਹੈਂ।
ਤਿਮ ਤੇਜ[1] ਇਕਠੇ ਨਹਿਂ ਹੋਇਂ।
ਯਾਂ ਤੇ ਨਿਰਨੈ ਮੋਹਿ ਨ ਕੋਇ' ॥੩੧॥
ਸੁਨਿ ਸਤਿਗੁਰੁ ਤਬਿ ਉੱਤਰ ਦੀਨਿ।
'ਜਬਿ ਨਰ ਸੁਪਤਨਿ ਨਿੰਦ੍ਰਾ ਲੀਨਿ।
ਸੁਪਨ ਅਵਸਥਾ ਜਬਿਹੂੰ ਪਾਇ।
ਸਗਲ ਜਗਤ ਜਾਨਹੁ ਤਿਸ ਭਾਇ ॥੩੨॥
ਜਬਿ ਲੌ ਸੁਪਨਾ ਨਰ ਕੋ ਰਹੈ।
ਤਬਿ ਲੌ ਸਾਚੋ ਹੀ ਤਿਸ ਲਹੈ।
ਭੈ ਪਾਵਤਿ ਅਰੁ ਭਾਜਜੋ ਜਾਤਿ।
ਕੈ ਪ੍ਰਿਯ ਦੇਖਤਿ ਉਰ ਹਰਖਾਤਿ ॥੩੩॥
ਜੇ ਸੁਪਨੇ ਕੋ ਝੂਠੇ ਜਾਨਹਿ।
ਤ੍ਰਾਸ ਬਿਖਾਦ ਹਰਖ ਕਜੋਂ ਠਾਨਹਿ।
ਤਬਿ ਸਾਚੋ ਲਖਿ ਕੈ ਸਭਿ ਕਰੈ।
ਬੀਰਜ ਬਿਨ ਸਾਚੇ ਕਜੋਂ ਗਿਰੈ ॥੩੪॥
ਜਾਗ੍ਰਤ ਜਬਹਿ ਅਵਸਥਾ ਪਾਇ।
ਜੇ ਸਾਚੋ ਤਬਿ ਕਜੋਂ ਨ ਦਿਸਾਇ[1]।
ਯਾਂ ਤੇ ਅਨਰ ਵਚਨਿ[1] ਪ੍ਰਭੁ ਮਾਯਾ।
ਜਾਨੀ ਪਰਹਿ ਨ ਬਿਨ ਗੁਰੁ ਦਾਯਾ ॥੩੫॥
ਸਾਚ ਝੂਠ ਕਿਛੁ ਕਹੀ ਨ ਜਾਇ।
ਤਿਹ[1] ਕਾਰਜ ਇਹ ਜਗ ਤਿਸ ਭਾਇ।
ਮਾਯਾ ਕੋ ਆਖਯ[1] ਅੱਗਜਾਨਾ।
ਇਸ ਕੋ ਰੂਪ, ਨ ਨਿਜ ਕੋ ਜਾਨਾ[1] ॥੩੬॥
ਵਸਤੁ ਸੱਤਜ ਕੌ ਜਾਨਹਿ ਨਾਂਹੀ।
ਕਲਪਹਿ ਅਪਰ ਤਿਸੀ ਕੇ ਮਾਂਹੀ।
ਦੇ ਦ੍ਰਿਸ਼ਟਾਂਤ ਤੋਹਿ ਸਮੁਝਾਵੈਂ।
ਜਗ ਕੀ ਰਚਨਾ ਤਥਾ ਜਨਾਵੈਂ ॥੩੭॥
ਤਮ ਮਹਿਂ ਰਜੁ ਕੋ[1] ਨਾਂਹਿ ਨ ਜਾਨਹਿ।
ਭ੍ਰਮ ਤੇ ਬਿਸੀਯਰ[1] ਤਿਸ ਕੋ ਮਾਨਹਿ।
ਭੈ ਧਰਿ ਕੈ ਭਾਜਤਿ ਕੰਪਾਇ[1]।

[1]ਅੰਧੇਰਾ ਤੇ ਪ੍ਰਕਾਸ਼।

[1]ਜੇ (ਸੁਪਨਾ) ਸੱਚਾ ਸੀ ਤਾਂ ਤਦੋਂ (ਜਾਗਿਆਂ) ਕਿਉਂ ਨਹੀਂ ਦਿੱਸਦਾ।

[1]ਭਾਵ ਸੱਤ ਅਸੱਤ ਤੋਂ ਵੱਖਰੀ।

[1]ਤਿਸ ਭਾਵ ਮਾਇਆ ਦਾ।

[1]ਨਾਮ।

[1]ਆਪਣੇ ਸਰੂਪ ਦਾ ਨਾ ਜਾਨਣਾ (ਇਹੀ) ਇਸ (ਅੱਗਜਾਨ) ਦਾ ਸਰੂਪ ਹੈ।

[1]ਅੰਧਕਾਰ ਵਿਚ ਰੱਸੀ ਨੂੰ।

[1]ਸੱਪ।

[1]ਕੰਬਦਾ ਹੈ।

ਜੇ ਹੁਇ ਝੂਠੋ ਕਸੋਂ ਡਰ ਪਾਇ ॥੩੮॥
ਜੇ ਸਾਚੇ ਹੁਇ ਬਿਨਸੈ ਨਾਂਹੀ[1]।
ਯਾਂ ਤੇ ਅਨਰ ਵਚਨਿ ਲਖਿ ਤਾਂਹੀ।
ਤਿਮ ਬ੍ਰਹਮ ਰੂਪ ਨਹੀਂ ਜਿਨ ਜਾਨਾ।
ਤਿਸ ਕੋ ਭਾਖਤਿ ਹੈਂ ਅੱਗਜਾਨਾ ॥੩੯॥
ਜਬਿ ਅੱਗਜਾਨ ਬ੍ਰਹਮ ਕੋ ਭਯੋ[†]।

[1]ਨਾਸ਼ ਨਾ ਹੋਵੇ (ਸਰਪ)।

[†]ਜਦੋਂ (ਜੀਵ ਨੂੰ) ਬ੍ਰਹਮ ਵਲੋਂ ਅਗਜਾਨ ਹੋ ਗਿਆ। ਜੇ ਇਸ ਦਾ ਅਰਥ ਕਰੋ ਕਿ ਬ੍ਰਹਮ ਨੂੰ ਅੱਗਜਾਨ ਹੋ ਗਿਆ ਤਾਂ ਗੁਰਮਤ ਵਿਰੁੱਧ ਹੈ। ਸ਼੍ਰੀ ਗੁਰ ਨਾਨਕ ਜੀ ਦਾ ਕਾਦਰ ਤੇ ਕਰਤਾ ਬ੍ਰਹਮ ਕਦੇ ਅੱਗਜਾਨ ਹੇਠ ਨਹੀਂ ਆਇਆ। ਰਚਨਾਂ ਉਸ ਦਾ ਖੇਲ ਹੈ, ਉਸ ਦਾ ਚੋਜ ਹੈ, ਜਿਥੇ ਬੁਧੀ ਦੀ ਪਹੁੰਚ ਨਹੀਂ।

ਤਿਸ ਅੱਗਜਾਨ ਜਗਤ ਨਿਰਮਯੋ।
ਸਤਿਗੁਰੁ ਬਡੇ ਭਾਗ ਤੇ ਮਿਲੇ।
ਸੋ ਉਪਦੇਸ਼ ਦੇਹਿਂ ਜਬਿ ਭਲੇ ॥੪੦॥
ਜੈਸੇ ਰੱਜੁ[1] ਗਜਾਤਾ ਕੋਇ।
ਉਪਦੇਸ਼ਹਿ -ਅਹਿ ਨਹਿਂ ਇਹ ਹੋਇ।
ਮੈਂ ਨੀਕੇ ਹੇਰੀ ਰਜੁ-, ਕਹੈ।
ਭੈ ਅਰੁ ਕੰਪ ਤਿਸੀ ਕੋ ਦਹੈ ॥੪੧॥
ਤਿਮ ਉਪਦੇਸ਼ ਗੁਰੂ ਜਬਿ ਕਰੈ।
ਬ੍ਰਹਮ ਅੱਗਜਾਨ[1] ਤਿਸੀ ਕੋ ਹਰੈ।
ਕਲਪਯੋ ਜਗਤ ਸਰਪ ਕੀ ਨਜਾਈ।
ਬ੍ਰਹਮ ਰਜੂ ਸਮ ਲਖਿ ਸੁਖ ਪਾਈ ॥੪੨॥
ਬੰਧਜਾ ਸੁਤ ਸਮ[1] ਜਗ ਨਹਿਂ ਕੂਰੋ।
ਇੰਦ੍ਰਯ ਵਿਸ਼ਯ ਦਿਖਤਿ ਬਿਧਿ ਰੂਰੇ[1]।
ਸੱਤਜ ਬ੍ਰਹਮ ਕੀ ਸੱਤਜਾ ਸੰਗ।
ਭਾਸਤਿ ਹੈ ਸਤਿ ਨਾਨਾ ਰੰਗ[1] ॥੪੩॥
ਜਹਿਂ ਸਾਚੋ ਹੋਵੈ ਧਿਸ਼ਟਾਨ[1]।
ਤਹਾਂ ਕਲਪਨਾ ਬਨਿ ਹੈ ਆਨਿ[1]।
ਜਾਵਤਿ ਨਹਿਂ ਧਿਸ਼ਟਾਨ ਸੁ ਜਾਨਹਿ।
ਤਾਵਤਿ ਭ੍ਰਮ ਤੇ ਕਲਪਨਿ ਠਾਨਹਿ ॥੪੪॥
ਨਿਸ਼ਚੈ ਹੋਇ ਗਜਾਨ ਧਿਸ਼ਟਾਨ[1]।
ਪੁਨਹ ਕਲਪਨਾ ਕਰਹਿ ਨ ਆਨ।
ਯਾਂ ਤੇ ਸੁਨਹੁ ਸੰਤ ਸ਼੍ਰੁਤ ਮਾਂਹਿ।
ਜਿਹ ਅਲੰਬ ਜਗ, ਜਾਨਹੁ ਤਾਂਹਿ ॥੪੫॥

[1]ਰੱਸੀ ਦਾ।

[1]ਬ੍ਰਹਮ (ਜਾਣਨ ਵੱਲੋਂ) ਅੱਗਜਾਨ।

[1]ਸੰਢ ਇਸਤ੍ਰੀ ਦੇ ਪੁੱਤ੍ਰ ਵਤ।

[1]ਇੰਦ੍ਰੀਆਂ ਦਾ ਵਿਸ਼ਾ ਹੋ ਕੇ (ਜਗਤ) ਦਿੱਸਦਾ ਹੈ ਸੁਹਣੀ ਤਰ੍ਹਾਂ।

[1]ਨਾਨਾਂ ਰੰਗ ਦਾ (ਜਗਤ)।

[1]ਜਿਥੇ ਸੱਚਾ ਅਧਿਸ਼ਟਾਨ (ਭਾਵ ਆਸਰਾ) ਹੋਵੇ।

[1]ਆ ਕੇ।

[1]ਅਧਿਸ਼ਟਾਨ ਦਾ ਗਿਆਨ।

ਜਿਸ ਜਾਨੇ ਸਗਰੋ ਭ੍ਰਮ ਜਾਇ।
ਸਭਿ ਬਚਿੱਤ੍ਰਤਾ ਏਕ[1] ਲਖਾਇ।
ਬ੍ਰਹਮ ਸਰੂਪ ਆਇ ਹੁਇ, ਮਾਨਿ[1]।
ਸਤਿ ਚੇਤਨ ਆਨੰਦ ਮਹਾਨ ॥੪੬॥
ਜੇ ਮਾਯਾ ਕੋ ਕੀਜਹਿ ਨਿਰਨੋ।
ਇਸ ਕੋ ਅੰਤ ਨ ਕਜੋਂਹੂੰ ਬਰਨੋ।
ਜੁਗ ਕੋਟਾਨਿ ਕੋਟ ਗਨ ਹੇਰੈ।
ਤਊ ਸੁ ਲਖਿਯਤਿ ਪਰੇ ਪਰੇਰੈ ॥੪੭॥
ਮਾਯਾ ਕੀ ਹੈ ਸ਼ਕਤਿ ਅਨੰਤ।
ਖੋਜਿ ਖੋਜਿ ਹਾਰੇ ਬੁਧਿਵੰਤ।
ਕਿਸ ਤੇ ਪਾਰ ਨ ਪਾਯੋ ਜਾਇ।
ਯਾਂ ਤੇ ਏਕ ਰਹੈ ਲਿਵਲਾਇ[1] ॥੪੮॥
ਸੋਈ ਭਗਤ ਸੰਤ ਸੋ ਗਜਾਨੀ।
ਸੋਈ ਤਤ ਬੇਤਾ ਗੁਨ ਖਾਨੀ।
ਧੰਨ ਪੁਰਖ ਤਿਨ ਲੀਨਸਿ ਲਾਹਾ।
ਬਿਨੁ ਇਕ ਜਾਨੇ ਅਖਿਲ ਫਨਾਹਾ[1]' ॥੪੯॥
ਸੁਨਿ ਸਤਿਗੁਰੁ ਕੇ ਬਾਕ ਸੁ ਸਾਧੂ।
ਜਾਨਨੇ -ਇਹ ਅਵਤਾਰ ਅਗਾਧੂ-।
ਕ੍ਰਿਪਾ ਦ੍ਰਿਸ਼ਟਿ ਤੇ ਭਯੋ ਨਿਹਾਲ।
ਤਬਿ ਗੁਰੁ ਮਹਿਮਾ ਲਖੀ ਬਿਸਾਲ ॥੫੦॥
'ਧੰਨ ਧੰਨ ਗੁਰੁ' ਕਹਿ ਸੁਭ[†] ਬਾਨੀ।
ਪਦ ਅਰਬਿੰਦ ਬੰਦਨਾ ਠਾਨੀ।
'ਸੰਸੈ ਹੀਨ ਭਯੋ ਉਰ ਮੇਰਾ।
ਸੁਨਤਿ ਬਾਕ ਅਰੁ ਦਰਸ਼ਨ ਹੇਰਾ' ॥੫੧॥
ਜਾਇ ਆਪਨੇ ਥਾਨ ਰਹਜੋ ਹੈ।
ਚਿਤਵਤਿ ਚਿਤ, ਜੋ ਗੁਰੂ ਕਹਜੋ ਹੈ।
ਡੇਢ ਜਾਮ ਨਿਸਿ ਗਈ ਬਿਤੀਤਿ।
ਉਪਦੇਸ਼ਜੋ ਲਖਿ ਕੈ ਯੁਤਿ ਪ੍ਰੀਤਿ ॥੫੨॥
ਪੁਨ ਸਤਿਗੁਰੁ ਸ੍ਰੀ ਹਰਿ ਗੋਬਿੰਦ।
ਭਏ ਅਰੂਢ ਪ੍ਰਯੰਕ ਬਿਲੰਦ।

[1]ਨਾਨਾ ਪ੍ਰਕਾਰ ਦਾ ਜਗਤ ਇੱਕੋ (ਬ੍ਰਹਮ ਰੂਪ)।
[1]ਜਾਣੋਂ।
[1]ਭਾਵ, ਕਿਉਂਕਿ ਮਾਇਆ ਦਾ ਪਾਰਾਵਾਰ ਨਹੀਂ, ਤਾਂ ਤੇ ਇਸ ਨੂੰ ਛੱਡ ਕੇ ਇਕ ਵਾਹਿਗੁਰੂ ਵਿਚ ਲਿਵ ਲਾਵੋ।
[1]ਜਾਣੇ ਕਿ ਇਕ ਤੋਂ ਬਿਨਾਂ ਸਭ ਨਾਸ਼ਮਾਨ ਹੈ।
[†]ਪਾ:-ਸੁਰ।

ਪੌਢਿ ਰਹੇ ਸੁਖ ਪਾਇ ਬਡੇਰੇ।
ਸਾਵਧਾਨ ਚਾਕਰ ਚਹੁੰ ਫੇਰੇ ॥੫੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਦਿੱਲੀ' ਪ੍ਰਸੰਗ ਬਰਨਨੰ ਨਾਮ ਤੀਨ ਪੰਚਾਸਤਿ ਅੰਸੂ ॥੫੩॥

## ੫੪. [ਜਹਾਂਗੀਰ ਨਾਲ ਮੇਲ।]

੫੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੫

ਦੋਹਰਾ:

ਨਿਸਾ ਜਾਮ ਜਾਗੇ ਗੁਰੂ, ਕੀਨੋ ਸੌਚ ਸ਼ਨਾਨ।
ਆਸਨ ਕਰਿ ਆਸੀਨ ਤਬਿ, ਨਿਜ ਸਰੂਪ
ਧਰਿ ਧ੍ਯਾਨ ॥੧॥

ਚੌਪਈ:

ਆਸਾਵਾਰ ਰਬਾਬੀ ਗਾਵੈਂ।
ਰਾਗ ਰਾਗਨੀ ਰੁਚਿਰ ਬਸਾਵੈਂ।
ਕੇਤਿਕ ਸਿੱਖ ਸੁਨਹਿਂ ਤਹਿਂ ਆਇ।
ਕਿਤਿਕ ਕੰਠ ਤੇ ਪਾਠ ਅਲਾਇਂ ॥੨॥
ਸੱਤਿਨਾਮ ਸਿਮਰਤਿ ਸਭਿ ਡੇਰੇ।
ਜਨੁ ਅੰਮ੍ਰਿਤ ਬਰਖੰਤਿ ਬਡੇਰੇ।
ਪ੍ਰਾਤ ਹੋਤਿ ਲੌ ਸਤਿਗੁਰੁ ਬਾਨੀ।
ਪਠਤਿ ਸੁਨਤਿ ਕਰਿ ਪ੍ਰੀਤਿ ਮਹਾਨੀ ॥੩॥
ਸੂਰ ਉਦੈ ਸਭਿ ਸੂਰ[1] ਸੁ ਆਏ।
ਗੁਰੁ ਤੰਬੂ ਦਰ ਪਰ ਸਮੁਦਾਏ।
ਸ਼੍ਰੀ ਹਰਿ ਗੋਵਿੰਦ ਚੰਦ ਆਨਿੰਦੇ[†]।
ਬਿਕਸੇ ਜੁਗ ਲੋਚਨ ਅਰਬਿੰਦੇ ॥੪॥
ਸੂਖਮ ਬਸਤ੍ਰ ਮਹਿਦ ਅਭਿਰਾਮਾ।
ਗਨ ਪਾਲਨਿ ਕੋ ਪਹਿਰ੍ਯੋ ਜਾਮਾ।
ਰੰਗਦਾਰ ਸੁੰਦਰ ਦਸਤਾਰ।
ਸਿਰ ਪਰ ਸ਼ੋਭਤਿ ਦੁਤੀ ਉਦਾਰ ॥੫॥
ਊਪਰ ਜਿਗਾ ਜਵਾਹਰ ਜਰੇ।
ਕਲਗੀ ਮੁਕਤਾ ਕੋ ਗੁਛ ਧਰੇ।
ਨਵ ਰਤਨੇ ਅੰਗਦ[1] ਭੁਜ ਪਾਏ।
ਜਬਰ ਜਵਾਹਰ ਗਰੇ ਸੁਹਾਏ ॥੬॥
ਵਹਿਰ ਫ਼ਰਸ਼ ਕਰਿਵਾਇ ਬਿਸਾਲਾ।
ਤੰਬੂ ਤੇ ਨਿਕਸੇ ਤਿਸ ਕਾਲਾ।
ਖਰੇ ਸਕਲ ਹੁਇ ਬੰਦਨ ਠਾਨੀ।
ਦਰਸ਼ਨ ਕਰਤਿ ਗੁਰੂ ਗੁਨਖਾਨੀ ॥੭॥
ਕੰਚਨ ਖਚਤਿ ਪ੍ਰਯੰਕ ਬਡੇਰਾ।

[1]ਸੂਰਜ ਚੜ੍ਹੇ ਸਾਰੇ ਸੂਰਮੇਂ।
[†]ਪਾ:-ਮਨਿੰਦੇ।
[1]ਬੁਹੱਟੇ।

ਆਸਤਰਨ ਤੇ[1] ਮ੍ਰਿਦੁਲ ਘਨੇਰਾ। [1]ਵਿਛਾਵਣੇ ਕਰਕੇ।
ਬੈਠੇ ਲਗਜੋ ਦਿਵਾਨ ਮਹਾਨਾ।
ਜੋਧਾ ਖਿਰੇ ਸ਼ਸਤ੍ਰ ਧਰਿ ਨਾਨਾ ॥੮॥
ਸਿਖ ਮਸੰਦ ਸੇਵਕ ਸਮੁਦਾਏ।
ਖਰੋ ਮੇਵਰੋ ਅਰਜ਼ ਅਲਾਏ।
ਪੁਰਿ ਬਾਸੀ ਸਿਖ ਕਰੇ ਕਰਾਹ।
ਆਵਨਿ ਲਾਗੇ ਗੁਰੁ ਕੇ ਪਾਹ ॥੯॥
ਜਿਨਹੁ ਭਾਵਨੀ ਪੂਰਨ ਹੋਈ।
ਅਰਪਨਿ ਲਗੇ ਆਨਿ ਕਰਿ ਸੋਈ।
ਪੁਰਿ ਤੇ ਗੁਰੁ ਲਗਿ ਲਾਰੋ[1] ਪਰਜੋ। [1]ਕਤਾਰ।
ਦਰਸ਼ਨ ਕਰਨਿ ਪ੍ਰੇਮ ਉਰ ਭਰਜੋ ॥੧੦॥
'ਕੋਸ ਸੈਂਕਰੇ ਜਿਨ ਹਿਤ ਜਾਤੇ।
ਆਏ ਘਰ ਮਹਿਂ ਸੋ ਸੁਖ ਦਾਤੇ।
ਕੋ ਅਸ ਮੰਦ ਭਾਗ ਹ੍ਵੈ ਭਾਰੇ।
ਜਾਇ ਨਹੀਂ ਗੁਰ ਦਰਸ ਨਿਹਾਰੇ' ॥੧੧॥
ਇਮ ਆਪਸ ਮਹਿਂ ਕਹਿ ਕਹਿ ਚਾਲੇ।
ਸੌਚ ਸ਼ਨਾਨਨਿ ਠਾਨਿ ਉਤਾਲੇ।
ਲੈ ਲੈ ਸੰਗ ਕਰਾਹ ਉਮਾਹੇ।
ਚਲਿ ਆਵਤਿ ਸ਼੍ਰੀ ਸਤਿਗੁਰ ਪਾਹੇ ॥੧੨॥
ਹੋਨਿ ਲਗੀ ਸਭਿ ਕੀ ਅਰਦਾਸ।
ਬਰਤਹਿ ਪੰਚਾਂਮ੍ਰਿਤ ਗੁਰੁ ਪਾਸਿ।
ਬਹੁ ਉਤਸਵ ਕਰਿ ਕਰਿ ਨਰ ਨਾਰੀ।
ਦਰਸਹਿਂ ਗੁਰੁ ਪਰ ਹ੍ਵੈ ਬਲਿਹਾਰੀ ॥੧੩॥
ਗਨ ਸੰਗਤਿ ਕੋ ਮੇਲ ਸਕੇਲੇ।
ਦਰਸਹਿਂ ਚਹੁਂਦਿਸ਼ਿ ਗੁਰੂ ਸੁਹੇਲੇ[1]। [1]ਸੁਖਦਾਈ।
ਇਤਨੇ ਮਹਿਂ ਵਜ਼ੀਰ ਖਾਂ ਆਯੋ।
ਪਗ ਪੰਕਜ ਪਰ ਸੀਸ ਨਿਵਾਯੋ ॥੧੪॥
ਸਾਦਰ ਤਿਸੇ ਬਿਠਾਵਨਿ ਕੀਨਿ।
ਪਿਖਿ ਸਰੂਪ ਮੁਦ ਪ੍ਰੇਮ ਪ੍ਰਬੀਨ।
ਹਾਥ ਜੋਰਿ ਕਰਿ ਅਰਜ਼ ਗੁਜ਼ਾਰੀ।
'ਹਜ਼ਰਤ ਕਰਤਿ ਯਾਦ ਹਿਤ ਧਾਰੀ
॥੧੫॥

ਦਰਸ ਅਪੂਰਬ[1] ਹੇਰਨਿ ਚਾਊ।
ਸੁਨਿ ਗੁਨ ਗਨ ਮਨ ਸਹਿਜ ਸੁਭਾਊ।
ਗੁਰ ਜੀ ਬਾਰਿ ਬਾਰਿ ਤੁਮ ਬਾਤਿ।
ਬੂਝਤਿ ਰਹ੍ਯੋ ਰਿਦੇ ਹਰਖਾਤਿ ॥੧੬॥
ਕ੍ਰਿਪਾ ਧਾਰਿ ਨਿਜ ਕਰਹੁ ਪਯਾਨਾ।
ਮਿੱਤ੍ਰਨਿ ਸੁਖ ਦਿਹੁ ਸ਼ੱਤ੍ਰਨਿ ਹਾਨਾ।'
ਸੁਨਿ ਕਰਿ ਸ਼੍ਰੀ ਹਰਿਗੋਵਿੰਦ ਚੰਦ।
ਸ਼੍ਰੀ ਮੁਖ ਤੇ ਬੋਲੇ ਜਗ ਬੰਦ ॥੧੭॥
'ਅਬਿ ਸੰਗਤਿ ਸਗਰੀ ਚਲਿ ਆਈ।
ਧਰਿ ਸ਼ਰਧਾ ਦਰਸਹਿ ਸੁਖ ਪਾਈ।
ਪੂਰਨ ਇਨਹੁ ਭਾਵਨੀ ਹੋਇ।
ਬਰਤਿ ਕਰਾਹੁ ਲੇਤਿ ਸਭਿ ਕੋਇ ॥੧੮॥
ਗੁਰੁ ਪ੍ਰਸਾਦਿ ਲੇ ਘਰ ਬਰਤਾਵੈਂ।
ਸਭਿ ਪਰਵਾਰ ਜਨਮ ਸਫਲਾਵੈਂ।
ਬਹੁ ਪ੍ਰੇਮੀ ਦਰਸ਼ਨ ਹਿਤ ਆਏ।
ਕਿਮ ਇਨ ਤਜਾਗ ਸਕਹਿਂ, ਚਲਿ ਜਾਏ ॥੧੯॥
ਜਬਿ ਇਨ ਕੀ ਹੁਇ ਪੂਰਨ ਆਸਾ।
ਕਰਿ ਕਰਿ ਦਰਸ਼ਨ ਜਾਹਿਂ ਅਵਾਸਾ।
ਤਬਿ ਹਮ ਚਲਹਿਂ ਸ਼ਾਹੁ ਕੇ ਪਾਸੀ।
ਮਿਲਹਿਂ ਭਲੇ, ਦਿਲ ਹੋਹਿਂ ਹੁਲਾਸੀ' ॥੨੦॥
ਸੁਨਿ ਵਜ਼ੀਰ ਖਾਂ ਬਹੁਰ ਉਚਾਰੇ।
'ਹਮ ਭੀ ਸੇਵਕ ਸਿੱਖ ਤੁਮਾਰੇ।
ਦੇਹੁ ਪ੍ਰਸਾਦਿ ਖਾਇ ਸੁਖ ਪਾਵੈਂ।
ਮਾਨੁਖ ਜਨਮ ਅਪਨਿ ਸਫਲਾਵੈਂ ॥੨੧॥
ਹਜ਼ਰਤਿ ਕੇ ਹਿਤ ਦੀਜਹਿ ਔਰ।
ਪਹੁਚਾਵੌਂ ਮੈਂ ਤਿਸ ਹੀ ਠੌਰ।'
ਤਬਿ ਸਤਿਗੁਰੁ ਦੀਨੇ ਦੁਇ ਥਾਲ।
ਭਰਿ ਕਰਾਹੁ ਸੰਗ ਸ੍ਵਾਦ ਬਿਸਾਲ ॥੨੨॥
'ਇਕ ਕੋ ਰਾਖਹੁ ਅਪਨਿ ਅਵਾਸ।
ਦੂਸਰ ਦੇਹੁ ਸ਼ਾਹ ਕੇ ਪਾਸ।

[1]ਨਵੀਨ ! ਸੁੰਦਰ।

ਲੇ ਵਜ਼ੀਰ ਖਾਂ ਕਰਿ ਕੈ ਨਮੋ।
ਉਠਿ ਤੁਰਨ ਗਮਨਜੋ ਤਿਸ ਸਮੋ ॥੨੩॥
ਨਿਜ ਨਿਕੇਤਿ ਇਕ ਪਠਿ ਕਰਿ ਥਾਲਾ।
ਦੂਸਰਿ ਸ਼ਾਹੁ ਨਿਕਟਿ ਲੇ ਚਾਲਾ।
ਉਤਲਾਵਤਿ ਦਰ[1] ਉਲੰਘ ਤਮਾਮ। — [1]ਦਰਵਾਜ਼ੇ।
ਹਜ਼ਰਤ ਕੀਨਿ ਸ਼ਨਾਨ ਹਮਾਮ[1] ॥੨੪॥ — [1]ਗਰਮ ਪਾਣੀ ਨਾਲ ਨ੍ਹਾਉਣ ਦਾ ਸ਼ਨਾਨ ਅਸਥਾਨ [ਅ਼: ਹਮਾਮ]

ਨਿਕਸਜੋ ਵਹਿਰ ਅਸਨ ਰੁਚਿ ਜਾਗੀ[1]। — [1]ਭੋਜਨ (ਦੀ) ਰੁਚੀ।
ਹੁਤੀ ਸੀਤ ਰੁਤ ਬਹੁ ਛੁਧਿ ਲਾਗੀ।
ਤਬਿ ਕਰਾਹੁ ਲੇ ਪਹੁੰਚਜੋ ਤਹਾਂ।
ਹੇਰਤਿ ਹਜ਼ਰਤ ਮੁਖ ਤੇ ਕਹਾ ॥੨੫॥
'ਕਹੁ ਵਜ਼ੀਰ ਖਾਂ ਕਜਾ ਲੇ ਆਯੋ?
ਸਤਿਗੁਰ ਸੰਗ ਨਹੀਂ ਦ੍ਰਿਸ਼ਟਾਯੋ।'
ਕਰ ਜੋਰਤਿ ਤਬਿ ਕਹਜੋ ਸੁਨਾਏ।
ਸ਼੍ਰੀ ਗੁਰੁ ਕ੍ਰਿਪਾ ਪ੍ਰਸਾਦ ਪਠਾਏ ॥੨੬॥
ਆਪ ਤਜਾਰਿ ਹੋਵਿਤ ਹਿਤ ਆਵਨਿ।
ਪ੍ਰਥਮ ਕਰਹੁ ਮੁਖ ਮਹਿਂ ਇਹ ਪਾਵਨਿ।'
ਹੁਤੀ ਛੁਧਾ ਢਿਗ ਸ਼ਾਹੁ ਮੰਗਾਯੋ।
ਭਰਜੋ ਕਵਰ[1] ਕਰ ਆਨਨ ਪਾਯੋ ॥੨੭॥ — [1]ਗਰਾਹੀ।
ਸ੍ਵਾਦ ਅਪੂਰਬ[1] ਪਾਇ ਅਜਾਇਬ[2]। — [1]ਨਵੀਂ ਤਰ੍ਹਾਂ ਦਾ। [2]ਅਣੋਖਾ।
ਕਹਜੋ 'ਧੰਨ ਗੁਰੁ ਨਾਨਕ ਸਾਹਿਬ।'
ਇਕ ਸ਼ੁਭ ਅਸਨ ਦੁਤਿਯ ਗੁਰੁ ਕਲਾ।
ਤ੍ਰਿਤੀਏ ਛੁਧਾ ਸ੍ਵਾਦ ਅਤਿ ਭਲਾ ॥੨੮॥
ਅਪਰ ਗ੍ਰਾਸ[੪] ਪੁਨ ਮੁਖ ਮਹਿਂ ਪਾਏ।
ਖਾਵਤਿ ਰੁਚਿ ਤੇ ਬਚਨ ਅਲਾਏ।
'ਸ਼੍ਰੀ ਨਾਨਕ ਬ੍ਰਿਧ ਬਯ ਬਹੁ ਹੋਵੈਂ[1]। — [1]ਹੋਣਗੇ।
ਅਸ ਪ੍ਰਸਾਦ ਜਿਨ ਹਿਤ ਕਰਿ ਜੋਵੈਂ[1] ॥੨੯॥ — [1]ਐਹੋ ਜਿਹਾ ਪ੍ਰਸ਼ਾਦ ਜਿਨ੍ਹਾਂ ਦੇ ਵਾਸਤੇ ਬਣਾਉਂਦੇ ਪ੍ਰਤੀਤ ਹੁੰਦੇ ਹਨ (ਅ) ਐਹੋ ਜਿਹਾ ਪ੍ਰਸ਼ਾਦ ਜਿਨ੍ਹਾਂ ਦਾ ਪ੍ਰੇਮ ਕਰਕੇ (ਮੈਂ) ਡਿੱਠਾ ਹੈ।

ਬਿਨਾ ਦਸਨ[1] ਸੋ ਖਾਇੰ ਸੁਖਾਰੇ। — [1]ਦੰਦਾਂ ਤੋਂ ਬਿਨਾਂ।
ਸਾਦ ਬਿਸਾਲ ਸਭਿਨਿ ਇਕ ਸਾਰੇ।
ਅਬਿ ਲੌ ਮੈਂ ਨ ਸ੍ਵਾਦ ਅਸ ਪਾਯੋ।
ਇਹ ਸਮ ਅਪਰ ਅਸਨ ਬਹੁ ਖਾਯੋ'

॥੩੦॥
ਕਹਿ ਵਜ਼ੀਰ ਖਾਂ 'ਜੋ ਗੁਰਬਾਨੀ।
ਅਤਿ ਸ੍ਵਾਦਲ ਸਗਰੇ ਦੁਖ ਹਾਨੀ।
ਮੇਰੋ ਦਰਦ ਸੁਨਤਿ ਜਿਸ ਗਾਯੋ।
ਪਰਖੀ ਤਬਿ ਤਨ ਸਭਿ ਸੁਖ ਦਯੋ ॥੩੧॥
ਸੁੰਦਰ ਅਤਿ ਸਰੂਪ ਬਡ ਡੀਲ।
ਦੇਖਤਿ ਰਹੀਅਹਿ ਮ੍ਰਿਦੁਲ ਸੁਸ਼ੀਲ।
ਮਸੁ ਭੀਜਤਿ[1] ਮੁਖ ਨੇਤ੍ਰ ਬਿਸਾਲ।
ਕ੍ਰਿਪਾ ਦ੍ਰਿਸ਼ਟਿ ਦੇਖਨਿ ਸ਼ੁਭ ਢਾਲਿ ॥੩੨॥
ਬੋਲਤਿ ਮਨਹੁ ਝਰਤਿ ਹੈਂ ਫੂਲ।
ਤੁਮ ਪਰ ਖੁਸ਼ੀ ਕਰਹਿਂ ਅਨੁਕੂਲ।
ਇਮ ਬੋਲਤਿ ਅਚਵਨ ਕੋ ਕਰਜੋ।
ਬੈਠਨਿ ਤਖਤ ਸ਼ਾਹੁ ਚਲਿ ਪਰਜੋ ॥੩੩॥
ਸੁਨਿ ਗੁਨ ਪੁਨ ਵਜ਼ੀਰ ਖਾਂ ਸੰਗ।
ਕਹਜੋ 'ਜਾਹੁ ਚਢਿ ਬੇਗ ਤੁਰੰਗ।
ਆਨਹੁ ਅਬੈ ਹਮਾਰੇ ਪਾਸਿ।
ਦਰਸ਼ਨ ਕਰੌਂ ਗੁਰੂ ਸੁਖ ਰਾਸਿ' ॥੩੪॥
ਹਰਖਤਿ ਹਜ਼ਰਤ ਤੇ ਸੁਨਿ ਕਰਿ ਕੈ।
ਗਯੋ ਗੁਰੂ ਢਿਗ ਹਯ ਪਰ ਚਰਿ ਕੈ।
ਪਹੁੰਚਜੋ ਉਤਲਾਵਤਿ ਤਬਿ ਪਾਸ।
ਕਰੀ ਨਮੋ ਭਾਖੀ ਅਰਦਾਸ ॥੩੫॥
ਗੁਰੂ ਭਨਜੋ 'ਹਮ ਆਗੇ ਤਜਾਰ।'
ਇਮ ਕਹਿ ਭਏ ਸੁ ਅਸੁ ਅਸੁਵਾਰ।
ਜੇਠਾ ਆਦਿ ਪੰਚ ਸਿਖ ਸਾਥ।
ਗਮਨ ਕੀਨਿ ਸ਼੍ਰੀ ਸਤਿਗੁਰੁ ਨਾਥ ॥੩੬॥
ਸਨੇ ਸਨੇ ਹਯ ਕੋ ਠਹਿਰਾਵੈਂ।
ਤੇਜ ਹੋਤਿ ਕੁਛ ਅਲਪ ਕੁਦਾਵੈਂ।
-ਮੋ ਤੇ ਜਾਤਿ ਅਗਾਰੀ ਪੌਨ-।
ਰਿਸਤਿ ਮਰੋਰਤਿ ਹੈ ਪਗ ਦੌਨ[1] ॥੩੭॥
ਅਵਨੀ ਬਜਤਿ ਪਰਤਿ ਜਬਿ ਪੌਰ[1]।

[1]ਮੁੱਛਾਂ ਦਾਹੜਾ ਫੁੱਟ ਰਿਹਾ ਹੈ।

[1](ਇਸ ਕਰਕੇ) ਕ੍ਰੋਧ ਕਰਕੇ ਮਰੋੜ ਕੇ ਦੋਵੇਂ ਪੈਰਾਂ ਨੂੰ।

[1]ਪ੍ਰਿਥਵੀ ਤੇ ਜਦ ਪੌੜ ਪੈਂਦਾ ਹੈ ਤਦ ਵੱਜਦੀ ਭਾਵ ਸ਼ਬਦ ਉਤਪਤ ਹੁੰਦਾ ਹੈ।

ਪਹੁੰਚੇ ਏਵ ਦੁਰਗ ਕੇ ਪੌਰ।
ਜੋ ਦੇਖਤਿ ਸੋ ਸੀਸ ਨਿਵਾਵੈ।
ਧੀਰਜ ਮਾਨ ਰਿਦੇ ਬਿਸਰਾਵੈ[1] ॥੩੮॥

[1]ਧੀਰਜ ਤੇ ਮਾਨ ਨੂੰ ਰਿਦੇ ਤੋਂ ਭੁਲਾ ਦੇਂਦਾ ਹੈ (ਜੋ ਬੀ ਦਰਸ਼ਨ ਕਰਦਾ ਹੈ)।

ਮੂਰਤਿ ਪਿਖਹਿ ਅਪੂਰਬ ਅਹੈ।
ਸੁੰਦਰਤਾ ਦੇਖਤਿ ਹੀ ਰਹੈ।
ਇਹ ਗੁਰੁ ਰੂਪ ਕਿਤਿਕ ਨਰ ਜਾਨੈਂ।
ਕਿਤਿਕ ਬਿਲੋਕਤਿ ਬੂਝਨਿ ਠਾਨੈਂ ॥੩੯॥
'ਕੌਨ ਦੇਸ਼ ਕੋ ਬਡ ਮਹਿਪਾਲਾ?
ਜਹਾਂ ਬਸੈਂ, ਤਿਨ ਭਾਗ ਬਿਸਾਲਾ।
ਪਹੁੰਚੇ ਜਹਾਂਗੀਰ ਕੇ ਤੀਰ।
ਸ੍ਰੀ ਹਰਿ ਗੋਵਿੰਦ ਬੀਰ ਸਧੀਰ ॥੪੦॥
ਚੌਕੀ ਤਖਤ ਸਮਾਨ ਬਿਛਾਈ।
ਸੁਜਨੀ ਸੇਤ ਸ੍ਵੱਛ ਸੰਗਿ ਛਾਈ[1]।

[1]ਪਵਿੱਤ੍ਰ ਚਿੱਟੀ ਸੋਜ਼ਨੀ ਨਾਲ ਢੱਕੀ ਹੋਈ। [ਫਾ: ਸੋਜ਼ਨੀ = ਵਿਛੌਣੇ ਦਾ ਇਕ ਕਪੜਾ ਜਿਸ ਪਰ ਸੂਈ ਨਾਲ ਬਹੁਤ ਕੰਮ ਕੀਤਾ ਹੁੰਦਾ ਹੈ]

ਦ੍ਵੈ ਉਮਰਾਵ ਆਇ ਅਗੁਵਾਏ।
ਮਿਲੇ ਦੇਖਿ ਕਰਿ ਸੀਸ ਨਿਵਾਏ ॥੪੧॥
ਲੇ ਕਰਿ ਗਏ ਸ਼ਾਹੁ ਕੇ ਤੀਰ।
ਬੈਠਿ ਗਏ ਚੌਂਕੀ ਪਰ ਧੀਰ।
ਸਾਦਰ ਬੰਦਨ ਕਰਿ ਕੈ ਸ਼ਾਹੂ।
ਰੂਪ ਬਿਲੋਕਤਿ ਬੈਠੇ ਪਾਹੂ ॥੪੨॥
ਮਨਹੁ ਬੀਰ ਰਸ ਧਰਯੋ ਸਰੀਰਾ।
ਦਿਪਤਿ ਪ੍ਰਤਾਪ ਰਿਦੇ ਗੰਭੀਰਾ।
ਹਜ਼ਰਤਿ ਹੇਰਤਿ ਬਿਸਮ ਬਿਚਾਰੀ।
-ਇਹ ਗਾਦੀ ਸੰਤਨਿ ਮਤ ਧਾਰੀ[1] ॥੪੩॥

[1]ਸੰਤਾਂ ਦਾ ਮਤਾ ਧਾਰਨ ਵਾਲਿਆਂ ਦੀ ਸੀ।

ਗੁਰੂ ਪ੍ਰਥਮ ਸਭਿ ਤੈਸੇ ਭਏ।
ਇਨ ਕੀ ਕ੍ਰਾਂਤਿ ਲਯੋ ਮਤ ਨਏ[1]।

[1]ਸ਼ੋਭਾ ਤੋਂ (ਦਿੱਸਦਾ ਹੈ ਕਿ) ਇਨ੍ਹਾਂ ਨਵਾਂ ਮਤ ਧਾਰਨ ਕੀਤਾ ਹੈ।

ਵਹਿਰ ਬੇਸ ਮਹਿਂ ਫਰਕ ਮਹਾਨਾ।
ਅੰਤਰ ਕੀ ਗਤਿ ਜਾਇ ਨ ਜਾਨਾ ॥੪੪॥
ਜੇ ਮਤ ਰਾਜ ਸਾਜ ਤੇ ਧਾਰੀ[1]।

[1]ਧਾਰਨ ਦਾ ਹੈ।

ਹਿੰਦੁ ਤੁਰਕ ਜਿਮ ਦਾਵੇ ਕਾਰੀ[1]।

[1]ਹਿੰਦੂ ਤੁਰਕ ਜਿਵੇਂ ਦਾਵਾ ਬੰਨ੍ਹਦੇ ਹਨ।

ਤੌ ਨਿਜ ਗਾਦੀ ਰੀਤਿ ਬਿਗਾਰੀ।
ਹੋਇ ਨ ਬਡਿਆਈ ਪੁਨ ਭਾਰੀ ॥੪੫॥
ਜੇ ਅੰਤਰਿ ਮਤ ਸੰਤਨਿ ਹੋਈ।
ਬਹੁਰ ਬੇਖ ਬਿਗਾਰ ਨ ਕੋਈ[1]।
ਤਥਾ ਪ੍ਰਸ਼ਨ ਕਰਿ ਪਰਖੌਂ ਅਬੈ-।
ਇਮ ਬਿਚਾਰਿ ਬੋਲ੍ਯੋ ਬਚ ਤਬੈ ॥੪੬॥
'ਸੁਨਹੁ ਪੀਰ ਜੀ ! ਜਗ ਮਤ ਦੋਇ।
ਹਿੰਦੁ ਤੁਰਕ ਮਹਿਂ ਨਰ ਸਭਿ ਕੋਇ।
ਰਾਮ, ਖੁਦਾਇ, ਕ੍ਰਿਪਾਲ, ਕਰੀਮ।
ਅਲਹ, ਅਕਾਲ, ਅਨੰਤ, ਰਹੀਮ ॥੪੭॥
ਇਮ ਕਹਿ ਕ੍ਰਿਯਾ ਪ੍ਰਿਥਕ ਹੀ ਕਰੈਂ।
ਨਿਜ ਨਿਜ ਕੋ ਸ਼ੁਭ ਸਭਿਹਿ ਉਚਰੈਂ।
ਕੌਨ ਦੌਨਿ ਮਹਿਂ ਆਛੋ ਅਹੈ?
ਜਗ ਬੰਧਨ ਤੇ ਕੋ ਛੁਟ ਰਹੈ?' ॥੪੮॥
ਸ਼੍ਰੀ ਹਰਿ ਗੋਵਿੰਦ ਸੁਨਤਿ ਬਖਾਨਾ।
'ਸਿਰਜਨਹਾਰ ਏਕ ਹਮ ਜਾਨਾ।
ਇਕ ਸਮ ਪੰਚਹੁੰ ਤਤ ਤੇ ਬਨੇ।
ਇੰਦ੍ਰਯ ਦੇਹਿ ਏਕ ਸਮ ਸਨੇ ॥੪੯॥
ਕਰਨਹਾਰ ਕੋ ਸਿਮਰਹਿ ਜੋਇ।
ਸਭਿ ਤੇ ਦੀਰਘ ਜਾਨਹੁ ਸੋਇ।
ਇਸ ਪਰ ਭਗਤ ਕਬੀਰ ਬਖਾਨਾ।
ਦੁਹੂੰ ਦਿਸ਼ਨਿ ਕੋ ਭੇਦ ਮਿਟਾਨਾ ॥੫੦ ॥

[1](ਤਾਂ) ਬਾਹਰਲੇ ਭੇਖ ਦਾ ਕੋਈ ਵਿਗਾੜ ਨਹੀਂ।

ਸ਼੍ਰੀ ਗ੍ਰੰਥ ਜੀ ਵਾਕ:
ਪ੍ਰਭਾਤੀ (ਕਬੀਰ ਜੀ)
ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥੪॥੩॥

ਚੌਪਈ:
ਵਹਿਰ ਬਨਾਉ ਏਕ ਸਮ ਬਨਯੋ।
ਅੰਤਰ ਬ੍ਰਹਮ ਏਕ ਹੀ ਭਨਯੋ।
ਜੋ ਨਰ ਚਹਿਂ ਅਪਨੀ ਕੱਲਜਾਨ।
ਤਜਿ ਦਾਵੇ ਕੋ ਭਜਿ ਭਗਵਾਨ ॥੫੧॥
ਮਾਨੁਖ ਜਨਮ ਅਮੋਲਕ ਰਤਨ।
ਦੁਰਲਭ ਪ੍ਰਾਪਤਿ ਹੁਇ ਬਡ ਜਤਨ।
ਬਿਸ਼ਿਯਨਿ ਬਿਲਸਨਿ, ਬੰਧਨਿ ਦਾਵੇ[1]।
ਇਕ ਬਿਰਾਟਿਕਾ[1] ਬਦਲੇ ਜਾਵੇ ॥੫੨॥
ਜੇ ਲਾਗੇ ਸਿਮਰਨਿ ਸਤਿਨਾਮ।
ਸੇ ਲਾਹਾ ਲੈ ਗੇ ਨਿਜ ਧਾਮ।
ਜਿਸ ਕੇ ਛੂਟਿ ਜਾਇ ਭ੍ਰਮ ਉਰ ਕਾ।
ਤਿਸ ਕੈ ਕਯਾ ਹਿੰਦੂ ਕਯਾ ਤੁਰਕਾ ॥੫੩॥
ਸਭਿ ਮਹਿਂ ਪੂਰਨ ਏਕ ਪਛਾਨਹਿ।
ਜਥਾ ਗਗਨ ਬਯਾਪਕ ਜਗ ਜਾਨਹਿ।
ਸੱਤਾ ਚੇਤਨ ਕੀ ਸਭਿ ਪਾਇ।
ਇਕ ਸਮ ਹੀ ਸਭਿ ਪਰਹਿ ਲਖਾਇ ॥੫੪॥
ਜਿਨਹੁ ਦੇਹਿ ਹੰਤਾ ਦ੍ਰਿੜ ਧਾਰੀ।
ਤੇ ਦਾਵੇ ਬਾਂਧਹਿ ਭ੍ਰਮ ਭਾਰੀ।
ਹਲਤਿ ਨਹੀਂ ਸੁਖ, ਪਲਤਿ ਨ ਢੋਈ।
ਪ੍ਰਭੁ ਤੇ ਸਦਾ ਦੁਹਾਗਣਿ ਸੋਈ ॥੫੫॥
ਨਹਿਂ ਤਨੁ ਹੰਤਾ, ਹੋਤਿ ਨ ਦਾਵੇ।
ਤਨ ਬਿਨ ਅਪਨਿ ਰੂਪ ਲਖਿ ਪਾਵੈ[1]।
ਹਲਤਿ ਮਹਾਂ ਸੁਖ, ਪਲਤਿ ਅਨੰਦੇ।
ਸੋ ਪ੍ਰਭੁ ਪਤਿ ਕੀ ਪ੍ਰਿਆ[1] ਬਿਲੰਦੇ ॥੫੬॥
ਛੁਟਿਬੋ ਨਹਿਂ ਜਾਨਹਿ ਨਰ ਅੰਧਾ।
ਦਾਵੇ ਬੰਧਨ ਤੇ ਲਹਿ ਬੰਧਾ।
ਤਨ ਹੰਤਾ ਕੇ ਬਿਨਾ ਬਿਸਾਰੇ[1]।
ਨਹਿਂ ਪ੍ਰਭੂ ਪਾਯਤਿ ਅਪਰ ਅਪਾਰੇ ॥੫੭॥
ਯਾਂ ਤੇ ਸੁਨਹੁ ਸ਼ਾਹੁ ਤਨ ਮਾਨ।

[1]ਵਿਸ਼ਿਆਂ ਦਾ ਭੋਗਣਾ ਤੇ ਦਾਵੇ ਬੰਨ੍ਹਣੇ।
[1]ਕੌਡੀ।
[1]ਸਰੀਰ ਤੋਂ ਬਿਨਾਂ ਆਪਣੇ (ਆਤਮ) ਸਰੂਪ ਨੂੰ ਜਾਣਦੇ ਹਨ।
[1]ਪਿਆਰੀ (ਇਸਤ੍ਰੀਆਂ)।
[1]ਦੇ ਭੁਲਾਏ ਬਿਨਾਂ।

ਇਸ ਤੇ ਤਜਾਗਨਿ ਤੇ ਦੁਖ ਹਾਨ।
ਜਬਿ ਤਨ ਹੰਤਾ ਭਈ ਬਿਨਾਸ਼।
ਤਬਿ ਦਾਵੇ ਬੰਧਨ ਕਿਤ ਆਸ' ॥੫੮॥
ਸੁਨਿ ਹਜ਼ਰਤ ਨੇ ਰਿਦੇ ਬਿਚਾਰਾ।
-ਨਯੋ ਬੇਸ ਇਕ ਬਾਹਰ ਧਾਰਾ।
ਪ੍ਰਥਮ ਗੁਰੂ ਕੇ ਮਤ ਸਮ ਮਤ ਹੈ।
ਨਿਸ਼ਚਾ ਏਕ ਰੀਤਿ ਹੀ ਚਿਤ ਹੈ[1]- ॥੫੯॥

[1]ਚਿਤ ਵਿਚ ਇਕ ਹੀ ਤਰ੍ਹਾਂ ਦਾ ਨਿਸ਼ਚਾ ਹੈ।

'ਧੰਨ ਪੀਰ ਜੀ' ਬਾਕ ਬਖਾਨਾ।
'ਸ਼੍ਰੀ ਨਾਨਕ ਕੇ ਹੋ ਤੁਮ ਥਾਨਾ।
ਜਿਨ ਕੋ ਸੁਜਸੁ ਚੰਦ ਸਮ ਚਾਰੂ।
ਹਿੰਦੁ ਤੁਰਕ ਸਭਿ ਕਰਤਿ ਉਚਾਰੂ ॥੬੦॥
ਇਮ ਕਹਿ ਅਰਪਯੋ ਦਰਬ ਹਜ਼ਾਰਾ।
ਕਰੀ ਭੇਟ ਉਰ ਸ਼ਰਧਾ ਧਾਰਾ।
ਸੋ ਜੇਠੇ ਲੇ ਲੀਨਿ ਉਠਾਇ।
ਰੰਗ ਸ਼ਾਹੁ ਸੰਗਿ ਤੇ ਹਰਖਾਇ[1] ॥੬੧॥

[1](ਗੁਰੂ ਜੀ ਨਾਲ) ਸ਼ਾਹ ਦੇ ਪ੍ਰੇਮ ਕਰਨ ਤੇ ਅਨੰਦ ਹੋਏ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਤਿਗੁਰੂ ਸ਼ਾਹੁ ਮੇਲ' ਪ੍ਰਸੰਗ ਬਰਨਨੰ ਨਾਮ ਚਤੁਰ ਪੰਚਾਸਤਿ ਅੰਸੂ ॥੫੪॥

## ੫੫. [ਜਹਾਂਗੀਰ ਨਾਲ ਸ਼ਿਕਾਰ। ਸ਼ੇਰ ਮਾਰਿਆ]

੫੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੫੬

ਦੋਹਰਾ:

'ਖੁਸ਼ੀ ਕਰਹੁ ਨਿਜ ਪੀਰ ਜੀ! ਸਭਿ ਸਥਾਨ
ਨਿਜ ਜਾਨਿ।
ਦਿਹੁ ਦਰਸ਼ਨ ਕੋ ਦਿਨ ਇਹਾਂ! ਇਛ ਪੂਰਨ
ਠਾਨਿ' ॥੧॥

ਚੌਪਈ:

ਇਮ ਕਹਿ ਸੁਨਿ ਕੈ ਕਰੇ ਬਿਸਰਜਨ[1]।
ਉਠਿ ਨਿਕਸੇ ਲੇ ਅਪਨੇ ਸਿਖ ਜਨ।
ਸ਼ਾਹੁ ਸਭਾ ਬਰਖ਼ਾਸਤ ਭਈ।
ਨਿਜ ਨਿਜ ਥਾਨ ਸਕਲ ਚਲਿ ਗਈ ॥੨॥
ਆਏ ਸ਼੍ਰੀ ਸਤਿਗੁਰੁ ਨਿਜ ਡੇਰੇ।
ਚਹੁੰਦਿਸ਼ਿ ਬੰਦਨ ਹੋਤਿ ਘਨੇਰੇ।
ਕੁਛ ਬਿਸਰਾਮ ਪੌਢਿ ਕਰਿ ਕੀਨਿ।
ਘਟਿਕਾ ਚਤੁਰ ਬਿਤਾਇ ਪ੍ਰਬੀਨ ॥੩॥
ਬਹੁਰ ਉਠੇ ਚਢਿ ਚਲੇ ਤੁਰੰਗ।
ਨਦੀ ਬਿਲੋਕਨਿ ਸ਼ਯਾਮਲ ਰੰਗ।
ਤੀਰ ਤੀਰ ਗਮਨੇ ਗੁਰ ਧੀਰ।
ਹੇਰਤਿ ਬਿਮਲ ਪ੍ਰਵਾਹਤਿ ਨੀਰ ॥੪॥
ਦੂਰਿ ਇਕੰਤ ਥਾਨ ਬਹੁ ਸੁੰਦਰ।
ਉਤਰ ਪਰੇ ਤਹਿਂ ਸ਼੍ਰੀ ਗੁਨ ਮੰਦਰ।
ਸੌਚਾਚਾਰ ਕਰਜੋ ਥਲ ਥਿਰੇ।
ਜਲ ਕਰ ਚਰਨ ਪਖਾਰਨਿ ਕਰੇ ॥੫॥
ਹਾਥ ਜੋਰਿ ਤਹਿਂ ਸਿੱਖਨਿ ਬੂਝੇ।
'ਸ਼ਾਹੁ ਸੰਗਿ ਕਿਮ ਬਾਕ ਅਰੂਝੇ[1]?
ਮੁਲਾਕਾਤ ਕੈਸੇ ਕਰਿ ਭਈ?
ਪੂਰਬ ਆਇ ਕੀਨਿ ਅਬਿ ਨਈ[1] ॥੬॥
ਰਹੇ ਪ੍ਰਸੰਨ ਕਿ ਨਹਿਂ ਦਿਸ਼ਿ ਦੋਊ।
ਚਾਰੀ ਕਰਤਿ ਰਹਯੋ ਸਠ ਜੋਊ।
ਨਿਜ ਪ੍ਰਿਯ ਜਾਨਿ ਦਾਸ ਸਿਖ ਸਾਰੇ।
ਮਿਲੇ ਜਥਾ, ਸੁ ਪ੍ਰਸੰਗ ਉਚਾਰੇ ॥੭॥

[1]ਵਿਦਾ।

[1]ਬਚਨਾਂ ਵਿਚ ਲਗੇ।

[1]ਨਵੀਂ (ਮੁਲਾਕਾਤ)।

ਨਹੀਂ ਸ਼ਾਹੁ ਕੇ ਰਿਦੇ ਖੁਟਾਈ।
ਸਾਦਰ ਮਧੁਰੀ ਗਿਰਾ ਅਲਾਈ।
ਹਿੰਦੂ ਤੁਰਕ ਬਾਦ ਕੀ ਗਾਥਾ।
ਬੂਝਤਿ ਰਹਜੋ ਹਮਰੇ ਸਾਥਾ ॥੮॥
ਜਿਮ ਸੰਸੈ ਕੀਨੋ ਹਮ ਆਗੇ।
ਉੱਤਰ ਪਾਇ ਕਰਜੋ ਅਨੁਰਾਗੇ[1]।' — [1]ਪ੍ਰੇਮ ਕੀਤਾ।
ਸੁਨਿ ਸਿੱਖਨਿ -ਹਿਤਕਾਰੀ ਸ਼ਾਹੂ-।
ਹਾਥ ਜੋਰਿ ਪੁਨ ਕਹਿ ਗੁਰੁ ਪਾਹੂ ॥੯॥
'ਪਾਪੀ ਕਰਿ ਕੋ ਪਾਪ ਮਹਾਨਾ।
ਰਾਖਜੋ ਗੋਪ, ਨਹੀ ਇਨ[1] ਜਾਨਾ। — [1]ਭਾਵ ਬਾਦਸ਼ਾਹ ਨੇ।
ਸੋ ਬਿਦਤਾਵਹੁ ਬਦਲਾ ਲੀਜੈ।
ਜਸ ਕੀਨਸਿ ਤਸ ਫਲ ਕੋ ਦੀਜੈ' ॥੧੦॥
ਸੁਨਿ ਸਤਿਗੁਰੁ ਬੋਲੇ ਸਿਖ ਭਾਵਤਿ।
'ਗੁਰੁ ਪਿਤ ਪਲਟਾ ਲੇਹਿਂ ਨ ਜਾਵਤ।
ਤਾਵਤ ਸੁਖ ਸੋਂ ਨੀਂਦ ਨ ਆਵੈ।
ਖਾਨ ਪਾਨ ਰੁਚਿ ਤੇ ਨਹਿਂ ਭਾਵੈ ॥੧੧॥
ਕੇਤਿਕ ਦਿਨ ਮਹਿਂ ਗਹਿ ਕਰਿ ਤਾਂਹੀ।
ਹਤੌਂ ਕੁਮੌਤ ਤਜੌਂ ਕਿਮ ਨਾਂਹੀ।
ਪੂਰੀ ਕਰਹਿਂ ਸਪਥ ਏ ਕਹੀ।
ਗੁਰੁ ਦੋਖੀ ਉਬਰਹਿ ਅਬਿ ਨਹੀਂ' ॥੧੨॥
ਇਸ ਪ੍ਰਕਾਰ ਕਰਿ ਬਚਨ ਬਿਲਾਸ।
ਚਹੈਂ ਦੁਸ਼ਟ ਕੋ ਕਰਿਬੋ ਨਾਸ਼।
ਚਢਿ ਤੁਰੰਗ ਪਰ ਡੇਰੇ ਆਏ।
ਖਾਨ ਪਾਨ ਕਰਿ ਨਿਸਾ ਬਿਤਾਏ ॥੧੩॥
ਬਹੁਰ ਸ਼ਾਹੁ ਜਬਿ ਯਾਦ ਕਰੰਤਾ।
ਢਿਗ ਹਕਾਰਿ ਗੁਰੁ ਦਰਸ ਲਹੰਤਾ।
ਚਢਿ ਸ਼ਿਕਾਰ ਕੋ ਵਹਿਰ ਸਿਧਾਵੈਂ।
ਬਡੇ ਝੀਲ ਫਿਰਿ ਬਾਹਰਿ ਆਵੈਂ[1] ॥੧੪॥ — [1]ਬਾਹਰ ਸੰਘਣੇ ਬਨ ਫਿਰਕੇ ਆਉਂਦੇ ਹਨ [ਪੰ: ਝੱਲ = ਸੰਘਣਾ ਬਨ]
ਭਈ ਸ਼ਾਹ ਕੋ ਸੁਧਿ ਗੁਰੁ ਕੇਰੀ।
ਖਿਲਤਿ ਅਖੇਰ ਬ੍ਰਿਤੀ ਬਹੁਤੇਰੀ।
ਇਕ ਦਿਨ ਲੇ ਕਰਿ ਅਪਨੇ ਸੰਗ।

ਗਏ ਸ਼ਿਕਾਰ ਅਰੂਢਿ ਤੁਰੰਗ ॥੧੫॥
ਮੀਰ ਸ਼ਿਕਾਰਨਿ[1] ਸ਼ਿਕਰੇ[2] ਲੀਨਿ।
ਜੁਰਰੇ, ਬਾਜ ਰੁ ਸ੍ਵਾਨ[1], ਕੁਹੀਨਿ[2]।
ਗਨ ਗਡੀਰਨੇ ਪਰੇ ਹੈਂ ਚੀਤੇ[1]।
ਕਾਨਨ ਗਮਨੇ ਮ੍ਰਿਗ ਭੈ ਭੀਤੇ ॥੧੬॥
ਹਤੇ ਝਪਟ ਤੇ ਲਪਟ ਬਿਹੰਗਾ।
ਸੂਕਰ ਸਸੇ ਝੰਖਾਰ ਕੁਰੰਗਾ।
ਕੋ ਤੁਪਕਨਿ ਤੇ ਮਾਰਿ ਗਿਰਾਏ।
ਕੋ ਤੀਰਨਿ ਤਰਵਾਰਨਿ ਘਾਏ ॥੧੭॥
ਪਾਢੇ[1] ਘੇਰਿ ਘੇਰਿ ਗੁਰੁ ਮਾਰੇ।
ਕਰਿ ਲਾਘਵਤਾ[1] ਤੀਰ ਪ੍ਰਹਾਰੇ।
ਨਿਜ ਆਗੇ ਕੋ ਜਾਨਿ ਨ ਦੀਯੋ।
ਤੁਰਕੇਸ਼ੁਰ ਹੇਰਤਿ ਹਿਤ ਹੀਯੋ ॥੧੮॥
ਆਯੁਧ ਬਿੱਦਯਾ ਮਹਿਂ ਬਡਿ ਜਾਨੇ।
ਦੇਖਿ ਤਮਾਸ਼ੋ ਉਰ ਹਰਖਾਨੇ।
ਸੁਨਯੋ ਪ੍ਰਥਮ ਕਿਤ ਕੇਹਰਿ ਬਲੀ।
ਭਈ ਸ਼ਾਹੁ ਕੇ ਉਰ ਸੁਧਿ ਭਲੀ ॥੧੯॥
ਭਨਯੋ ਸਭਿਨਿ ਸੋਂ 'ਕਰਹੁ ਪਯਾਨਾ।
ਜਿਤ ਦਿਸ਼ਿ ਕੇਹਰਿ ਸੁਨਯੋ ਮਹਾਂਨਾ।'
ਤਬਿ ਆਗੂ ਹੁਇ ਲੇ ਗੁਰੁ ਸੰਗ।
ਚਲਯੋ ਸ਼ਾਹੁ ਚਢਿ ਤੁੰਗ ਮਤੰਗ ॥੨੦॥
ਖੋਜਨ ਕਰਯੋ ਸੁ ਕਾਨਨ ਜਬੈ।
ਭਭਕਤਿ ਨਿਕਸਯੋ ਕੇਹਰਿ ਤਬੈ।
ਹੇਰਤਿ ਸੂਰਾ ਕਿਤਿਕ ਪਲਾਏ।
ਕੋ ਸੁਨਿ ਸ਼ਬਦ ਨਿਕਟ ਨਹਿਂ ਆਏ ॥੨੧॥
ਘੋਰਾ ਠਰੇ[1] ਮੂਤ੍ਰ ਕੋ ਛੋਰਾ।
ਗਜ ਨਹਿਂ ਗਮਨਹਿਂ ਘੋਰ ਸੁ ਓਰਾ[1]।
ਸ਼ਾਹੁ ਮਤੰਗ ਥਿਰਹਿਂ ਨਹਿਂ ਕੈਸੇ।
ਮਹਾਂ ਬੀਰ ਤੇ ਕਾਇਰ ਜੈਸੇ ॥੨੨॥
ਤਬਿ ਪੁਕਾਰ ਕਰਿ ਗੁਰੁ ਸੋਂ ਕਹਯੋ।

[1]ਸ਼ਿਕਾਰੀ ਮਹਿਕਮੇ ਦਾ ਅਫਸਰ। [2]ਬਾਸ਼ੇ ਦੀ ਕਿਸਮ ਦਾ ਛੋਟਾ ਸ਼ਿਕਾਰੀ ਪੰਛੀ।
[1]ਕੁੱਤੇ। [2]ਕੂਹੀਆਂ।
[1]ਗੱਡੀਆਂ ਉੱਤੇ ਹਨ ਚਿੱਤਰੇ ਸ਼ਿਕਾਰ ਲਈ।
[1]ਪਾੜ੍ਹੇ।
[1]ਫੁਰਤੀ।
[1]ਠਿਠੰਬਰੇ, ਸੰਕੁਚੇ। (ਅ) ਲਿੱਦ [ਸੰਪ੍ਰਦਾ]
[1]ਉਹ ਤਰਫ ਭਿਆਨਕ (ਹੈ ਐਸੀ)।

ਖਰੇ ਸੁ ਧੀਰਜ ਕੋ ਜਬਿ ਲਹਜੋ।
'ਤੁਮ ਹੀ ਕਰਹੁ ਪ੍ਰਹਾਰਨਿ ਇਸੈ।
ਜਬਿ ਲੌ ਘਾਤ ਕਰਹਿ ਨਹਿਂ ਕਿਸੈ ॥੨੩॥
ਸ਼੍ਰੀ ਸਤਿਗੁਰੁ ਘੋਰਾ ਤਬਿ ਛੋਰਾ।
ਖੜਗ ਸਿਪਰ ਗਹਿ ਗੇ ਤਿਸ ਓਰਾ।
ਤੁਪਕ ਛੁਟਨਿ ਕਹਿ ਸ਼ਾਹੁ ਹਟਾਈ।
ਪਿਖਨਿ ਤਮਾਸ਼ੇ ਲਗਿ ਸਮੁਦਾਈ ॥੨੪॥
ਬਰਜੋ ਬਿਰੇ[1] ਮਹਿਂ ਕੇਹਰਿ ਜਹਾਂ।
ਲਗੇ ਬਿਲੋਚਨ ਸਭਿ ਕੇ ਤਹਾਂ।
ਧੀਰਜ ਸਹਤ ਜਾਤਿ ਗੁਰੁ ਆਗੇ।
ਮਨਹੁਂ ਬੀਰ ਰਸ ਸੋਵਤਿ ਜਾਗੇ ॥੨੫॥

[1]ਝੱਲ।

ਬਰਨ ਬਦਨ ਕੋ ਅਰੁਨ[1] ਬਿਸਾਲਾ।
ਗਮਨਤਿ ਗਹੇ ਖੜਗ ਅਰੁ ਢਾਲਾ।

[1]ਲਾਲ।

ਨਿਕਟ ਹੋਇ ਕਰਿ ਸ਼ੇਰ ਪ੍ਰਚਾਰਜੋ[1]।
ਨਿਕਸਿ ਵਹਿਰ ਅਬਿ ਕਜੋਂ ਬਲ ਹਾਰਜੋ?'
॥੨੬॥

[1]ਵੰਗਾਰਿਆ।

ਸਨਮੁਖ ਦ੍ਰਿਸ਼ਟਿ ਭਈ ਜਬਿ ਦੋਊ।
ਨਿਕਸਜੋ ਗਰਜਤਿ ਕੇਹਰਿ ਸੋਊ।
ਫੇਰਤਿ ਲਾਂਗੁਰ ਟੌਰ[1] ਕਰਾਲਾ।

[1]ਸ਼ੇਰ ਤੇ ਸਾਨ੍ਹ ਦੀ ਪੂਛ ਦਾ ਅੰਤਲਾ ਵਾਲਾਂ ਦੇ ਗੁੱਛੇ ਵਾਲਾ ਥਾਂ ਜਿਥੇ ਕਦੇ ਵਲੇਵਾਂ ਜਿਹਾ ਬੀ ਹੁੰਦਾ ਹੈ, ਇਸ ਨੂੰ ਪੰਜਾਬੀ ਵਿਚ ਟੌਰ ਕਹਿੰਦੇ ਹਨ।

ਝਟਕਤਿ ਸਟਾ[1] ਭੀਮ[2] ਜਨੁ ਕਾਲਾ
॥੨੭॥

[1]ਸ਼ੇਰ ਦੀ ਗਰਦਨ ਦੇ ਵਾਲ, ਅਯਾਲ [ਸੰਸ: ਸਟਾ]। [2]ਡਰਾਉਣੀ।

ਲਾਂਬੀ ਬੇਲ[1] ਭਯਾਨਕ ਦਾਂਤ।

[1]ਪਸੂਆਂ ਦੀ ਬਹੁਤੀ ਲੰਬਾਈ ਨੂੰ ਲੰਮੀ ਬੇਲ ਕਹਿੰਦੇ ਹਨ।

ਬਦਨ ਪਸਾਰਿ ਆਇ ਭਭਕਾਤਿ।
ਹੇਰਤਿ ਲੋਕ ਸਕਲ ਬਿਸਮਾਏ।
-ਸ਼੍ਰੀ ਗੁਰ ਬਚਹਿਂ ਨ ਇਸ ਅਗਵਾਏ
॥੨੮॥
ਹਮ ਆਗੇ ਅਸ ਕੇਹਰਿ ਮਹਾਂ।
ਨਹੀਂ ਬਿਲੋਕਨਿ ਕੀਨੋ ਕਹਾਂ-।
ਠਾਂਢੇ ਦੂਰ ਤ੍ਰਾਸ ਕੋ ਪਾਵੈਂ।
ਦੇਖਤਿ ਗਨ, ਕੋ ਨਿਕਟ ਨ ਆਵੈ ॥੨੯॥

ਆਵਤਿ ਸਨਮੁਖ ਬਦਨ ਪਸਾਰਾ।
ਧਰਿ ਧੀਰਜ ਸਤਿਗੁਰੂ ਨਿਹਾਰਾ।
ਬਾਮ ਹਾਥ ਧਰਿ ਸਿਪਰ ਅਗਾਰੀ।
ਕਰਿ ਪ੍ਰਾਕ੍ਰਮ ਕੋ ਮੁਖ ਧਰਿ ਮਾਰੀ ॥੩੦॥
ਕੁਪੇ, ਓਜ ਤੇ ਦੀਨਿ ਧਕੇਲਾ।
ਆਗੇ ਹੋਇ ਪਛੇਲਾ ਮੇਲਾ[1]।
[1]ਪਿੱਛਾ ਕੀਤਾ।
ਚੰਦ੍ਰਹਾਸ[1] ਚਮਕਯੋ ਕਰ ਦਾਏ।
[1]ਤਲਵਾਰ।
ਗਿਰਤਿ ਸ਼ੇਰ ਕੇ ਉਦਰ ਲਗਾਏ ॥੩੧॥
ਬਹੀ ਭਗੌਤੀ[੬] ਗੁਰੁ ਕੇ ਕਰ ਕੀ।
ਕਰਿ ਤਕਬੀਰ[1] ਤੁਰਤ ਦੋ ਧਰ ਕੀ।
[1]ਜ਼ਿਬਹ ਕਰਨ ਵਾਂਙੂੰ ਖੁੱਭੀ ਤਲਵਾਰ ਸਾਰੇ ਪੇਟ ਵਿਚ ਫਿਰਕੇ (ਪੇਟ ਨੂੰ) (ਦੋ ਧਰ ਕੀ =) ਦੋ ਫਾੜ ਕਰ ਗਈ। ਤਕਬੀਰ ਉਹ ਕਲਾਮ ਹੈ ਜੋ ਜਾਨਵਰ ਦੇ ਗਲੇ ਛੁਰੀ ਫੇਰਨ ਵੇਲੇ ਮੁਸਲਮਾਨ ਪੜ੍ਹਦੇ ਹਨ, ਉਸ ਤੋਂ ਮੁਹਾਵਰਾ ਹੋ ਗਿਆ ਹੈ ਤਕਬੀਰ ਕਰਨਾ = ਜ਼ਿਬਹ ਕਰਨਾ।
ਗਿਰਯੋ ਪ੍ਰਿਥੀ ਪਰ ਪਗ ਉਲਟਾਏ।
ਮਰਯੋ ਜਾਨਿ ਦੇਖਨਿ ਗਨ ਆਏ ॥੩੨॥
ਬਰਛੇ ਹਤੇ ਸ਼ਾਹੁ ਕੇ ਹਾਥੀ।
ਤਿਤ ਦਿਸ਼ਿ ਕਰਯੋ ਜਤਨ ਕੇ ਸਾਥੀ।
ਕੀਨਿ ਬਿਲੋਕਨਿ ਹ੍ਵੈ ਕਰਿ ਪਾਹੂ।
ਬਲੀ ਸ਼ੇਰ ਤੇ ਬਿਸਮਯੋ ਸ਼ਾਹੂ ॥੩੩॥
'ਧੰਨ ਧੰਨ' ਸਤਿਗੁਰ ਕੋ ਕਹੈ।
ਖਰੋ ਨਿਕਟਿ ਤਿਸ ਕੀ ਦਿਸ਼ਿ ਲਹੈ।
ਕੇਹਰਿ ਕੋ ਨਿਕਸਯੋ ਤਬਿ ਜੀਵ।
ਮਹਾਂ ਪ੍ਰਕਾਸ਼ਵੰਤਿ ਸੋ ਥੀਵ ॥੩੪॥
ਆਰੁਨਤਾ[1] ਫੈਲੀ ਸਭਿ ਗੈਨ[2]।
[1]ਲਾਲੀ। [2]ਅਕਾਸ਼ ਵਿਚ।
ਦੇਖਤਿ ਸ਼ਾਹ ਉਠਾਏ ਨੈਨ।
ਬੂਝੇ ਗੁਰੂ 'ਕਹਾਂ ਇਹ ਭਯੋ?
ਕੌਨ ਹੁਤੋ ਮਰਿ ਕਿਤ ਇਹ ਗਯੋ? ॥੩੫॥
ਕਯੋਂ ਪ੍ਰਕਾਸ਼ ਐਸੇ ਦ੍ਰਿਸ਼ਟਾਯੋ।
ਪਿਖਯੋ ਅਪੂਰਬ ਮੈਂ ਬਿਸਮਾਯੋ।'
ਸੁਨਿ ਸ਼੍ਰੀ ਹਰਿ ਗੋਵਿੰਦ ਬਖਾਨੋ।
'ਕਾਸਮ ਬੇਗ ਨਾਮ ਇਸ ਜਾਨੋ ॥੩੬॥

ਤੁਮ ਹਕਾਰਿ ਕੈ ਬੂਝਨਿ ਕੀਜੈ।
ਸੁਨਜੋ ਚਹਹੁ ਸੋ ਉੱਤਰ ਲੀਜੈ।'
ਜਹਾਂਗੀਰ ਲੇ ਨਾਮ ਗੁਹਾਰਾ[1]। [1]ਬੁਲਾਇਆ।
ਤਿਨ ਤਰੁ ਪਰ ਥਿਰੁ ਹੋਇ ਉਚਾਰਾ ॥੩੭॥
'ਪੂਰਬ ਜਨਮ ਹੁਤੋ ਨਰ ਤਨ ਮੈਂ।
ਅਬਿ ਕੇਹਰਿ ਹੁਇ ਬਾਸੌਂ ਬਨ ਮੈਂ।
ਪਾਤਿਸ਼ਾਹ ਅਕਬਰ ਤੁਵ ਤਾਤ[1]। [1]ਪਿਤਾ।
ਲਗਤਿ ਕਬੀਲੇ ਮਹਿਂ ਤਿਸ ਭ੍ਰਾਤ ॥੩੮॥
ਇਕ ਦਿਨ ਅਮਰਦਾਸ ਗੁਰੁ ਪਾਸ।
ਗਯੋ ਸ਼ਾਹੁ ਕਰਿ ਦਰਸ਼ਨ ਆਸ।
ਹੁਤੋ ਸੰਗਿ ਮੈਂ ਦਿਖਿ ਰਿਸ ਛਾਈ।
-ਕਯਾ ਪੂਜਤਿ ਹਿੰਦੂ ਢਿਗ ਜਾਈ? - ॥੩੯॥
ਚਲਯੋ ਨਹੀਂ ਮੇਰੋ ਕੁਛ ਚਾਰਾ।
ਮੁਖ ਤੇ ਬਹੁ ਅਪਵਾਦ[1] ਉਚਾਰਾ। [1]ਨਿੰਦਾ।
ਨਰਨਿ ਸੁਨਾਇ ਨਿੰਦ ਮੈਂ ਕਰੀ।
ਜਰੀ ਨ ਗੁਰੁ ਕੀਰਤ, ਮਤਿ ਜਰੀ[1] ॥੪੦॥ [1](ਮੇਰੀ) ਸੜੀ ਮਤ ਨੇ।
ਨਿਸ ਮਹਿਂ ਡੇਰਾ ਗੋਇੰਦਵਾਲ।
ਉਠਯੋ ਅਚਾਨਕ ਸੂਲ ਬਿਸਾਲ।
ਖਾਨੇ ਬਿਖੈ ਮਾਸ ਰਹਿ ਕਾਚਾ।
ਖਾਯੋ ਮੈਂ ਸੁ ਉਦਰ ਨਹਿਂ ਪਾਚਾ[1] ॥੪੧॥ [1]ਨਾ ਪਚਿਆ।
ਗੁਰੁ ਅਰੁ ਮਾਸ ਚਿਤਵਨਾ ਚਿਤ ਮੈਂ।
ਦੁਖ ਤੇ ਹੋਤਿ ਭਯੋ ਤਬਿ ਮ੍ਰਿਤੁ ਮੈਂ।
ਮਾਸ ਦੋਸ਼ ਤੇ ਧਰਿ ਤਨ ਸ਼ੇਰ।
ਗੁਰੁ ਚਿਤਵਤਿ ਫਲ ਲਹਯੋ ਘਨੇਰ ॥੪੨॥
ਆਪ ਆਨਿ ਕਰਿ ਮੁਝ ਕੋ ਮਾਰਾ।
ਭਵ ਸਾਗਰ ਤੇ ਕੀਨਿ ਉਧਾਰਾ।
ਤੂੰ ਬਡਭਾਗ ਦਰਸ ਕੋ ਪਾਵਤਿ।
ਧਯਾਨ ਜੁਗੀਸ਼ਨਿ ਕੇ ਜੋ ਭਾਵਤਿ' ॥੪੩॥
ਇਮ ਕਹਿ ਸੁਰਗ ਬਿਖੈ ਚਲਿ ਗਯੋ।
ਸੁਨਤਿ ਸ਼ਾਹ ਮਨ ਮੈਂ ਬਿਸਮਯੋ।

ਰੂਪ ਅਕਾਰ ਨ[1] ਦੇਖਤਿ ਭਯੋ।
ਜਨੁ ਤਰੁ ਬੋਲਤਿ ਇਮ ਸੁਨਿ ਲਯੋ ॥੪੪॥
ਸਤਿਗੁਰ ਕੀ ਮਹਿਮਾ ਬਡ ਜਾਨੀ।
ਬਲੀ ਬੀਰ ਅਤਿ ਕੀਰਤਿ ਠਾਨੀ।
'ਕਰਾਮਾਤ ਸਾਹਿਬ ਗੁਰੁ ਗਾਦੀ।
ਕਰੀ ਹਜ਼ਾਰਨਿ ਕੇ ਘਟ ਸ਼ਾਦੀ ॥੪੫॥
ਬਡੇ ਬਹਾਦੁਰ ਗੁਰੁ ਬਲ ਭਾਰੀ।
ਗੇਰਜੋ ਸ਼ੇਰ ਸਿਪਰ ਮੁਖ ਮਾਰੀ।
ਜਥਾ ਡੀਲ ਤਿਮ ਆਯੁਧ ਧਾਰੀ।
ਕੋਇ ਨ ਸਮਸਰ ਹੋਇ ਤੁਮਾਰੀ' ॥੪੬॥
ਹਜ਼ਰਤਿ ਹਰਖਤਿ ਲੇ ਗੁਰੁ ਤੀਰ।
ਸਨੇ ਸਨੇ ਹਟਿ ਗਮਨੇ ਧੀਰ।
ਰੂਪ ਬਿਲੋਕਤਿ ਸੁਜਸੁ ਬਖਾਨਤਿ।
ਗੁਰੁ ਬੋਲਤਿ ਸੁਨਿ ਪੁਨ ਸਨਮਾਨਿਤ ॥੪੭॥
ਪੁਰਿ ਕੇ ਨਿਕਟ ਗਏ ਜਿਹ ਸਮੋ।
ਸ਼ਾਹੁ ਬੰਦਿ ਕਰ ਕੀਨਿ ਨਮੋ।
ਸਤਿਗੁਰੁ ਨਿਜ ਡੇਰੇ ਕੋ ਆਏ।
ਸ਼ਾਹੁ ਦੁਰਗ ਪ੍ਰਵਿਸ਼ਜੋ ਨਿਜ ਥਾਏ ॥੪੮॥
ਸਭਿ ਉਮਰਾਵ ਜਿਨਹੁਂ ਗੁਰੁ ਦੇਖੇ।
ਆਪਸ ਮਹਿਂ ਜਸੁ ਕਰਤਿ ਵਿਸ਼ੇਖੇ।
'ਬਲੀ ਬਹਾਦੁਰ ਬੀਰ ਬਿਲੰਦ।
ਉਤਰਿ ਕੇਹਰੀ ਕਰਜੋ ਨਿਕੰਦ ॥੪੯॥
ਕਰੀ ਬਹਾਦੁਰੀ ਸ਼ਾਹੁ ਦਿਖਾਈ।
ਕੀਰਤਿ ਆਪ ਬਦਨ ਤੇ ਗਾਈ[1]।'
ਖਾਨ ਪਾਨ ਕਰਿ ਖਿਲਕਤ ਸਾਰੀ।
ਸੁਪਤਿ ਜਥਾ ਸੁਖ ਨਿਸਾ ਗੁਜ਼ਾਰੀ ॥੫੦॥

[1]ਨਾ ਰੂਪ ਤੇ ਨਾ ਆਕਾਰ।

[1]ਕਹੀ ਹੈ ਆਪ (ਸ਼ਾਹ ਨੇ ਗੁਰੂ ਜੀ ਦੀ)।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਕੇਹਰਿ ਨਿਕੰਦਨ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਤਿ ਅੰਸੂ ॥੫੫॥

## ੫੬. [ਦਿੱਲੀ ਤੋਂ ਕੂਚ]

੫੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੭

ਦੋਹਰਾ:

ਬੀਤਿ ਗਈ ਸੋ ਜਾਮਨੀ,
ਕੀਨੇ ਸੌਚ ਸ਼ਨਾਨ।
ਸ਼ਸਤ੍ਰ ਗੁਰੁ ਪਹਿਰ ਕਰਿ,
ਬੈਠੇ ਲਾਇ ਦਿਵਾਨ ॥੧॥

ਚੌਪਈ:

ਹਾਨਨਿ ਪੰਚਾਨਨ ਕੋ ਕਾਨਨਿ[1]।
ਕੋ ਆਨਨ ਭਨਿ ਕੋ ਸੁਨਿ ਕਾਨਨਿ[1]।
ਸੁਧਿ ਹਿਤ ਆਇ ਸਿੱਖ ਪੁਰਿ ਬਾਸੀ।
ਦੇਖਤਿ ਦਰਸ਼ਨ ਬੈਠੇ ਪਾਸੀ ॥੨॥
ਬੂਝਤਿ ਭੇ ਪ੍ਰਸੰਗ ਜਿਮ ਭਯੋ।
'ਕੇਹਰਿ ਬਲੀ ਆਪਿ ਹਤਿ ਦਯੋ।
ਸੁਖ ਸਰੀਰ ਸਾਰੇ ਪਰ ਰਹਜੋ?
ਨਖ ਕੋ ਘਾਤ ਨਹੀਂ ਕਿਤ ਲਹਜੋ' ॥੩॥
ਢਿਗ ਮਸੰਦ ਨੇ ਸਕਲ ਸੁਨਾਈ।
'ਜੰਬੁਕ[1] ਸਮ ਸੁਖੇਨ ਲਿਯ ਘਾਈ।'
ਇਤਨੇ ਮਹਿਂ ਵਜ਼ੀਰ ਖਾਂ ਆਯੋ।
ਹਾਥ ਜੋਰਿ ਕਰਿ ਸੀਸ ਨਿਵਾਯੋ ॥੪॥
ਬੈਠਜੋ ਨਿਕਟ ਸੁਜਸੁ ਬਹੁ ਕਹਜੋ।
'ਸ਼ਾਹੁ ਆਪਿ ਢਿਗ ਆਵਨਿ ਚਹਜੋ।
-ਸ਼੍ਰੀ ਸਤਿਗੁਰੁ ਡੇਰੇ ਬਿਚ ਰਹੋ।
ਨਹਿਂ ਆਗਵਨ ਇਹਾਂ ਕੋ ਚਹੋ- ॥੫॥
ਇਮ ਕਹਿ ਮੋ ਕਹੁ ਪਠਜੋ ਅਗਾਰੀ।
ਭਯੋ ਪ੍ਰਸੰਨ ਹੇਰਿ ਬਲ ਭਾਰੀ।'
ਬੈਠਿ ਰਹਜੋ ਕਹਿ ਗੁਰੂ ਸਮੀਪ।
ਉਤ ਭਾ ਤਜਾਰਿ ਤੁਰਕ ਅਵਨੀਪ[1] ॥੬॥
ਚਲਿ ਮਜਨੂ ਕੇ ਆਇ ਸਥਾਨ।
ਗੁਰੁ ਕਰਿਵਾਇਸਿ ਫਰਸ਼ ਮਹਾਨ।
ਕਰਿ ਡਸਵਾਵਨਿ ਬਡਿ ਮਸਨੰਦ[1]।
ਧਰਿ ਪਾਛੇ ਉਪਧਾਨੁ[1] ਬਿਲੰਦ ॥੭॥

[1]ਮਾਰਨਾ ਸ਼ੇਰ ਦਾ ਬਣ ਵਿਚ।

[1]ਕਿਸੇ ਕਿਹਾ ਮੂੰਹੋਂ, ਕਿਸੇ ਸੁਣਿਆਂ ਕੰਨੀਂ।

[1]ਗਿੱਦੜ।

[1]ਭਾਵ ਜਹਾਂਗੀਰ।

[1]ਗੱਦੀ।

[1]ਸਿਰਹਾਣਾ।

ਗਾਦੀ ਪਰ ਬੈਠੇ ਗੁਰੁ ਪੂਰੇ।
ਚਾਮਰ ਚਲਹਿ ਚਲਾਚਲ[1] ਰੂਰੇ।
ਬਡੋ ਦਿਵਾਨਿ ਲਗਯੋ ਤਿਹ ਸਮੋ।
ਆਨਿ ਅਨੇਕ ਠਾਨਿਤੇ ਨਮੋ ॥੮॥
ਜਹਾਂਗੀਰ ਜਬਿ ਬੈਠੇ ਹੇਰੇ।
ਹਯ ਤੇ ਉਤਰਿ ਆਇ ਤਬਿ ਨੇਰੇ।
ਕਰਿ ਅਭਿਬੰਦਨ ਬੈਠਯੋ ਪਾਸ।
ਕਹਿ ਅਖੇਰ ਕੇ ਬਾਕ ਬਿਲਾਸ ॥੯॥
'ਕੇਹਰਿ ਬਲੀ ਆਪਿ ਨੇ ਮਾਰਾ।
ਪੁਨ ਬ੍ਰਿਤੰਤ ਤਿਨ[1] ਅਪਨਿ ਉਚਾਰਾ।
ਸਾਹਿਬ ਕਰਾਮਾਤ ਗੁਰੁ ਗਾਦੀ।
ਸਿੱਖਨਿ ਦਿਯੋ ਗਯਾਨ ਅਹਿਲਾਦੀ'
॥੧੦॥
ਸ਼੍ਰੀ ਹਰਿਗੋਵਿੰਦ ਸੁਨਤਿ ਉਚਾਰਾ।
'ਅੰਤਿ ਸਮੇਂ ਜਿਸ ਜਸ ਮਨ ਧਾਰਾ[1]।
ਪਾਇ ਜੂਨ ਤਸ ਕਰਮ ਅਧੀਨ।
ਭੋਗਤਿ ਦੁਖ ਸੁਖ ਕੋ ਜਿਮ ਕੀਨ[1]' ॥੧੧॥
ਘਟਿਕਾ ਏਕ ਬੈਠਿ ਕਰਿ ਸ਼ਾਹੂ।
ਗਮਨਯੋ ਪੁਨ ਉਰ ਧਾਰਿ ਉਮਾਹੂ।
ਇਸ ਪ੍ਰਕਾਰ ਬੀਤੇ ਦਿਨ ਕੇਤੇ।
ਸਤਿਗੁਰੁ ਨਿਜ ਸਿੱਖਨਿ ਸੁਖ ਦੇਤੇ ॥੧੨॥
ਪੁਰਿ ਤੇ ਸਿਖ ਸੰਗਤਿ ਚਲਿ ਆਵੈਂ।
ਭਏ ਬਿਲੋਚਨ ਕੋ[1] ਫਲ ਪਾਵੈਂ।
ਚੰਦ ਬਦਨ ਕੋ ਦਰਸ਼ਨ ਕਰਿ ਕਰਿ।
ਬੈਠਤਿ ਨਿਕਟ ਅਨੰਦ ਉਰ ਭਰਿ ਭਰਿ
॥੧੩॥
ਕਮਲ ਪਾਂਖਰੀ ਆਂਖਿ ਬਿਸਾਲੇ।
ਤੀਖਨ ਕੋਰ ਬਾਨ ਅਨਿਯਾਲੇ[1]।
ਦਰਸ਼ਨ ਕਰਹਿਂ ਕਾਮਨਾ ਪਾਵੈਂ।
ਅਨਿਕ ਅਕੋਰਨਿ ਕੋ ਅਰਪਾਵੈਂ ॥੧੪॥
ਇਸ ਪ੍ਰਕਾਰ ਸਿੱਖੀ ਬਿਸਤਾਰੀ।
ਕਰਨਿ ਪਯਾਨ ਸ਼ਾਹੁ ਭਾ ਤਯਾਰੀ।

[1]ਚੰਚਲ।

[1]ਭਾਵ ਸ਼ੇਰ ਨੇ।

[1]ਜਿਸ ਨੇ ਜਿਹੋ ਜਿਹਾ ਮਨ ਵਿਚ ਧਾਰਿਆ ਹੈ।

[1]ਜਿਵੇਂ (ਕਰਮ) ਕੀਤਾ।

[1]ਨੇਤਰਾਂ ਦੇ ਹੋਣ ਦਾ।

[1]ਨੇਤ੍ਰਾਂ ਦੇ ਕੋਨੇ ਮਾਨੋ ਬਾਣ ਹਨ ਤਿੱਖੀ ਚੁੰਝ ਵਾਲੇ।

ਪਠਯੋ ਵਜ਼ਰੀ ਖਾਨ ਕੋ ਤਬੈ।
ਕਰਿ ਬੰਦਨ ਪ੍ਰਸੰਗ ਕਹਿ ਸਬੈ ॥੧੫॥
'ਹਜ਼ਰਤਿ ਚਹੀ ਕਰਨਿ ਅਸੁਵਾਰੀ।
ਕਹਯੋ ਆਪ ਸੋਂ -ਕੀਜਹਿ ਤਯਾਰੀ।
ਨਗਰ ਆਗਰੈ ਚਲਿ ਕਰਿ ਥਿਰੈਂ।
ਕੇਤਿਕ ਦਿਨ ਬਿਲਾਸ ਤਹਿਂ ਕਰੈਂ ॥੧੬॥
ਕਰਹੁ ਆਪਿ ਭੀ ਸੈਲ ਘਨੇਰੇ-।
ਸ਼ਾਹੁ ਚਹਤਿ ਹੈ ਮੇਲ ਬਡੇਰੇ।
ਖੇਲਹੁ ਮਿਲਿ ਅਖੇਰ ਬਿਧਿ ਨਾਨਾ।
ਬਨ ਉਪਬਨ[1] ਕੋ ਪਿਖਹੁ ਮਹਾਨਾ ॥੧੭॥ [1]ਬਾਗ਼।
ਕਹਯੋ ਸ਼ਾਹੁ ਮਨ ਪ੍ਰੇਮੀ ਹ੍ਵੈ ਕੈ।
ਗਮਨਹੁ ਸੰਗ ਕ੍ਰਿਪਾ ਨਿਜ ਕੈ ਕੈ-।'
ਇੱਤਯਾਦਿਕ ਕਹਿ ਕੀਨੇ ਤਯਾਰਿ।
ਭਏ ਸਾਥਿ ਸਤਿਗੁਰੁ ਅਸਵਾਰੁ ॥੧੮॥
ਗਮਨੇ ਪੰਥ ਆਗਰੈ ਚਲੇ।
ਹਿਤ ਅਖੇਰ ਹਜ਼ਰਤ ਕਬਿ ਮਿਲੇ।
ਹਨਹਿਂ ਮ੍ਰਿਗਨਿ ਕਹੁ ਅਧਿਕ ਧਵਾਇ।
ਦੇਖਤਿ ਓਜ ਸ਼ਾਹੁ ਹਰਖਾਇ ॥੧੯॥
ਇਮ ਕ੍ਰਮ ਕ੍ਰਮ ਤੇ ਪਹੁੰਚੇ ਜਾਈ।
ਥਿਰੇ ਆਗਰੇ ਪਿਖਿ ਸ਼ੁਭ ਥਾਈ।
ਕਬਿ ਕਬਿ ਮਿਲਹਿਂ ਨਿਕਟ ਬੁਲਵਾਵਹਿਂ।
ਹੋਇ ਏਕਠੇ ਵਹਿਰ ਸਿਧਾਵਹਿਂ ॥੨੦॥
ਇਕ ਦਿਨ ਕਿਸ ਕੇ ਮੁਖ ਤੇ ਸੁਨਯੋ।
ਗੁਰ ਕੋ 'ਸਚੁ ਪਤਿਸ਼ਾਹੁ' ਸੁ ਭਨਯੋ।
ਜਹਾਂਗੀਰ ਉਰ ਸੰਸੈ ਭਯੋ।
-ਮੁਝ ਤੇ ਭੀ ਊਚੋ ਪਦ ਥਿਯੋ- ॥੨੧॥
ਰਹਯੋ ਗਿਨਤਿ ਚਿਤ ਮਹਿਂ ਅਧਿਕਾਯੋ।
-ਇਹ ਕਿਮ ਨਾਮ ਅਪਨਿ ਧਰਵਾਯੋ।
ਸਾਚੋ ਪਾਤਿਸ਼ਾਹੁ ਨਰ ਕਹੈਂ।
ਇਤੀ ਜਿਠਾਈ[1] ਕਯੋਂ ਕਰਿ ਲਹੈਂ- [1]ਵਡਿਆਈ।
॥੨੨॥
ਏਕ ਦਯੋਸ ਪੁਨ ਚਢੇ ਸ਼ਿਕਾਰ।

ਭਯੋ ਮੇਲ ਬੋਲ੍ਯੋ ਹਿਤ ਧਾਰਿ।
'ਸੁਨ੍ਯੋ ਜਗਤ ਮਹਿਂ ਨਾਮ ਤੁਹਾਰਾ।
ਕਹਿਂ -ਸਾਚਾ ਪਤਿਸ਼ਾਹੁ- ਉਦਾਰਾ ॥੨੩॥
ਗੁਰੂ ਨਾਮ ਤੁਮ ਕੋ ਬਨਿ ਆਵੈ।
ਜਥਾ ਪ੍ਰਥਮ ਹੀ ਬਿਧਿ ਕਹਿਵਾਵੈਂ।'
ਸੁਨਿ ਬੋਲੇ ਸ਼੍ਰੀ ਹਰਿਗੋਵਿੰਦ।
'ਐਸੇ ਨਾਮ ਜਿ ਕਹਿਂ ਜਗ ਬ੍ਰਿੰਦ ॥੨੪॥
ਅਰਪਹਿਂ ਭੇਟ ਆਇ ਦਰਸੈ ਹੈਂ।
ਦੂਰਿ ਦੂਰਿ ਤੇ ਸੰਗਤਿ ਐਹੈ।
ਹਮ ਨਹਿਂ ਕਿਸ ਕੋ ਕਹੈਂ ਕਦਾਈ।
ਆਪਹਿ ਨਾਮ ਧਰੈਂ ਸਮੁਦਾਈ' ॥੨੫॥
ਜਹਾਂਗੀਰ ਕੋ ਕਹਿ ਸਮੁਝਾਯੋ।
ਤਊ ਨ ਨਿਸ਼ਚੇ ਤਿਸ ਉਰ ਆਯੋ।
ਸ਼੍ਰੀ ਗੁਰੁ ਜਾਨਿ ਲੀਨਿ ਮਨ ਕੇਰੀ।
-ਲਖਿ ਨ ਸਕਹਿ ਬਿਨੁ ਲੋਚਨ ਹੇਰੀ- ॥੨੬॥
ਬਿਪਨ ਸ਼ਿਕਾਰ ਖੇਲਿ ਕਰਿ ਆਏ।
ਧਨੁ ਤਰਕਸ਼, ਕਟ ਖੜਗ ਸੁਹਾਏ।
ਸੰਗਤਿ ਅਧਿਕ ਆਗਰੇ ਨਗਰ।
ਹਿਤ ਗੁਰੁ ਦਰਸ਼ਨ ਆਏ ਸਗਰ ॥੨੭॥
ਉੱਤਮ ਅਨਿਕ ਅਕੋਰਿਨ ਲ੍ਯਾਏ।
ਪੰਚਾਂਮ੍ਰਿਤ ਕਰਿ ਕੈ ਸਮੁਦਾਏ।
ਮਨੋਕਾਮਨਾ ਜਿਮ ਕਰਿ ਆਵੈਂ।
ਦਰਸ਼ਨ ਕਰੇ ਗੁਰੂ ਕੇ, ਪਾਵੈਂ ॥੨੮॥
ਸੁੰਦਰ ਡੀਲ ਬਿਲੰਦ ਸੁਸ਼ੀਲਾ।
ਮੁਖ ਮੰਡਲ ਜਨੁ ਚੰਦ ਛਬੀਲਾ।
ਭੁਜਾ ਪ੍ਰਲੰਬਤਿ ਆਯੁਤ[1] ਛਾਤੀ।
ਦਿਪਤਿ ਦਸਨ ਜਨੁ ਹੀਰਨਿ ਪਾਂਤੀ[1] ॥੨੯॥
ਕ੍ਰਿਪਾ ਭਰੇ ਅਰਬਿੰਦ ਬਿਲੋਚਨ।
ਪਿਖਹਿਂ ਕਟਾਖਨਿ ਬੰਧਨਿ ਮੋਚਨ।

[1]ਚੌੜੀ।
[1]ਪੰਕਤੀ।

ਇੱਤਜਾਦਿਕ ਸੁੰਦਰਤਾ ਸਾਰੀ।
ਮਹਾਂਰਾਜ ਕੇ ਲੱਛਣ ਭਾਰੀ ॥੩੦॥
ਕਰਿ ਦਰਸ਼ਨ ਸੰਗਤਿ ਹਰਖਾਵੈ।
ਜੋਧਾ ਗੁਰੂ ਬਿਲੰਦ ਸੁਹਾਵੈ।
'ਇਹ ਘਾਲਹਿੰਗੇ ਕਬਿ ਘਮਸਾਨਾ।
ਮਹਾਂਬੀਰ ਕਰਿ ਹੈ ਰਿਪੁ ਹਾਨਾ' ॥੩੧॥
ਇੱਤਜਾਦਿਕ ਜਸੁ ਕੋ ਬਿਸਤਾਰੈਂ।
ਬਾਰਿ ਬਾਰਿ ਗੁਰ ਰੂਪ ਨਿਹਾਰੈਂ।
ਕੁਸ਼ਲ ਪ੍ਰਸ਼ਨ ਗੁਰੁ ਸਭਿ ਸੋਂ ਕਰੈਂ।
ਕ੍ਰਿਪਾ ਦ੍ਰਿਸ਼ਟਿ ਦਾਸਨਿ ਪਰਿ ਧਰੈਂ
॥੩੨॥
ਨਿਕਟਿ ਨਿਕਟਿ ਕੇ ਪੁਰਿ ਅਰੁ ਗ੍ਰਾਮੂ।
ਆਵੈਂ ਸੁਨਤਿ ਸੁਜਸੁ ਅਭਿਰਾਮੂ।
ਸਿੱਖਜ ਸੈਂਕਰੇ ਬਨਹਿਂ ਨਵੀਨ।
ਲੋਕ ਪ੍ਰਲੋਕ ਸ਼੍ਰੇਯ ਕੋ ਚੀਨ ॥੩੩॥
ਦਿਨ ਪ੍ਰਤਿ ਰਹਤਿ ਅਧਿਕ ਹੀ ਮੇਲੇ।
ਦਰਸ਼ਨ ਕਰਿ ਕਰਿ ਹੋਹਿਂ ਸੁਹੇਲੇ।
ਮਨੋ ਕਾਮਨਾ ਗੁਰੁ ਤੇ ਪਾਵੈਂ।
ਜਹਿਂ ਕਹਿਂ ਗਮਨਹਿਂ ਜਸ ਬਿਦਤਾਵੈਂ
॥੩੪॥
ਬਹੁਰੋ ਇਕ ਦਿਨ ਚਢੇ ਸ਼ਿਕਾਰ।
ਜਹਾਂਗੀਰ ਹ੍ਵੈ ਕਰਿ ਅਸੁਵਾਰ।
ਕਹਿ ਕਰਿ ਸਤਿਗੁਰ ਸੰਗ ਚਢਾਏ।
ਹਯਨਿ ਕੁਦਾਵਤਿ ਚਲੇ ਅਗਾਏ ॥੩੫॥
ਸ਼੍ਰੀ ਹਰਿਗੋਵਿੰਦ ਦੂਸਰਿ ਸ਼ਾਹੂ।
ਦੋਨਹੁ ਅਸੁ ਪਰ ਗਮਨਤਿ ਰਾਹੂ।
ਕਾਨਨ ਚਲੇ ਜਾਤਿ ਉਤਸਾਹੂ।
ਭਨਤਿ ਸੁਨਤਿ ਬਚ ਆਪਸਿ ਮਾਂਹੂ
॥੩੬॥
ਜਹਾਂ ਮ੍ਰਿਗਨਿ ਕੋ ਅਧਿਕ ਬਸੇਰੇ।
ਲਿਏ ਜਾਤਿ ਭੇਤੀ ਜਿ ਅਗੇਰੇ।
ਕੂਕਰ, ਚੀਤੇ, ਬਾਜ ਘਨੇਰੇ।

ਬਹਰੀ, ਜੁੱਰਰੇ ਬੇਗ ਬਡੇਰੇ ॥੩੭॥
ਸੰਗਿ ਬਾਵਰੈਂ[1] ਲੇਤਿ ਸਿਧਾਏ।
ਜਾਏ ਪ੍ਰਵੇਸ਼ੇ ਬਨ ਸਮੁਦਾਏ।
ਸਤਿਗੁਰੁ ਅਰੁ ਹਜ਼ਰਤ ਇਕ ਸੰਗਿ।
ਕਰੈਂ ਧਵਾਵਨਿ ਬੇਗ ਤੁਰੰਗ ॥੩੮॥
ਬਨ ਕੇ ਜੀਵ ਘੇਰਿ ਕਰਿ ਮਾਰਹਿ।
ਨਿਕਸਹਿਂ ਅੱਗ੍ਰ ਨ ਜਿਯਤ ਸਿਧਾਰਹਿਂ।
ਤੀਰਨਿ ਸੰਗਿ ਐਂਚਿ ਗੁਰੁ ਹਨੇ।
ਜਹਾਂਗੀਰ ਸੰਘਾਰਤਿ ਘਨੇ ॥੩੯॥
ਸ੍ਵਾਨ ਗਹੈਂ ਅਰੁ ਚੀਤੇ ਛੋਰਹਿਂ।
ਜਾਨਿ ਨ ਦੇਤਿ ਫਾਂਧ ਕਰਿ ਦੌਰਹਿਂ।
ਇਸ ਬਿਧਿ ਕਰਿ ਅਖੇਰ ਕੋ ਨਾਨਾ।
ਪਿਖਹਿਂ ਤਮਾਸ਼ੋ ਕਰਤਿ ਪਯਾਨਾ ॥੪੦॥
ਬਹੁਰਿ ਭਈ ਤੀਛਨ ਬਡ ਘਾਮ।
ਚਾਹਤਿ ਉਤਰਨਿ ਹਿਤ ਬਿਸਰਾਮ।
ਬਨ ਕੋ ਛੋਰਤਿ ਹਟੇ ਪਿਛੇਰੇ।
ਹੇਰਤਿ ਛਾਯਾ ਸਘਨ ਘਨੇਰੇ ॥੪੧॥
ਦੇਖਿ ਸਥਾਨ ਰੁਚਿਰ ਤਰੁ ਤਰੇ।
ਉਤਰਜੋ ਸ਼ਾਹੁ ਖੇਦ[1] ਪਰਹਰੇ।
ਤਿਸਤੇ ਕਿਤਿਕ ਦੂਰਿ ਗੁਰੁ ਥਿਰੇ।
ਤਰੇ ਤਰੋਵਰ ਕੇ ਸੁਖ ਕਰੇ ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਦਿੱਲੀ ਤੇ ਕੂਚ ਕਰਨਿ' ਪ੍ਰਸੰਗ ਬਰਨਨੰ ਨਾਮ ਖਟ ਪੰਚਾਸਤਿ ਅੰਸੂ ॥੫੬॥

[1]ਜਾਲ (ਅ) ਬਾਵਰੀਆ। ਇਕ ਨੀਚ ਜਾਤ ਜੋ ਜਾਲ ਨਾਲ ਸ਼ਿਕਾਰ ਫੜਦੇ ਹਨ [ਪੰਜਾਬੀ, ਬੌਰ = ਹਰਨ ਫੜਨ ਦਾ ਜਾਲ। ਬੌਰ ਤੋਂ ਬੌਰੀਆ, ਬਾਵਰੀਆ]

[1]ਥਕਾਨ।

## ੫੭. [ਸੱਚਾ ਪਾਤਸ਼ਾਹ। ਘਾਹੀ]

੫੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੮

ਦੋਹਰਾ:

ਸ਼ਾਹੁ ਤਰੋਵਰ ਕੇ ਤਰੇ ਅਲਪ ਨਰਨਿ ਤਿਹ
ਸਗ।
ਬੈਠਜੋ ਹਿਤ ਬਿਸਰਾਮ ਕੇ ਖਰੋ ਸਮੀਪ ਤੁਰੰਗ
॥੧॥

ਚੌਪਈ:

ਤੈਸੇ ਕਿਤਿਕ ਦੂਰ ਗੁਰ ਥਿਰੇ।
ਘਾਮ[1] ਤਪਤ ਨਿਰਵਾਰਨਿ ਕਰੇ।
ਤਹਿਂ ਇਕਿ ਘਾਹੀ ਚਲਿ ਕਰਿ ਆਯਹੁ।
ਘਾਸ ਖੁਰਚਬੇ ਹਿਤ ਲਲਚਾਯਹੁ ॥੨॥
ਆਵਤਿ ਸੁਨਜੋ -ਗੁਰੂ ਇਤ ਆਏ।
ਹਿਤ ਸ਼ਿਕਾਰ ਕੇ ਅੱਗ੍ਰ ਸਿਧਾਏ-।
ਹਰਖਜੋ -ਮੈਂ ਇਤ ਦਰਸ਼ਨ ਪਾਊਂ।
ਮਨੋ ਕਾਮਨਾ ਸਭਿ ਪੁਰਵਾਊਂ[1] ॥੩॥
ਸੰਗ ਨਰਨਿ ਕੀ ਭੀਰ ਨ ਕੋਈ।
ਮਸਤਕ ਟੇਕੋਂ ਦਰਸ਼ਨ ਹੋਈ।
ਹਾਥ ਜੋਰਿ ਮੈਂ ਅਰਜ਼ ਗੁਜਾਰੌਂ।
ਮਨ ਤਨ ਕੇ ਦੁਖ ਸਭਿ ਨਿਰਵਾਰੌਂ- ॥੪॥
ਇਮ ਚਿਤਵਤਿ ਚਲਿ ਕਰਿ ਤਹਿਂ ਆਯਹੁ।
ਜਹਾਂਗੀਰ ਜਹਿਂ ਥਿਰ ਸੁਖ ਪਾਯਹੁ।
ਬੂਝਨਿ ਲਗਜੋ 'ਸਾਚ ਪਤਿਸ਼ਾਹੁ।
ਕਿਤ ਉਤਰਜੋ ਕਹੀਅਹਿ ਮੁਝ ਪਾਹੁ?'
॥੫॥
ਸ਼ਾਹੁ ਨਰਨਿ ਕੁਛ ਸਮਝਜੋ ਨਾਂਹੀ।
ਜਾਨਜੋ ਹਜ਼ਰਤਿ ਹੇਰਨਿ ਚਾਹੀ।
ਦਿਯੋ ਬਤਾਇ 'ਅਮਕ ਤਰੁ ਤਰੇ।
ਛਾਯਾ ਸਘਨ ਬਿਖੈ ਤਹਿਂ ਥਿਰੇ ॥੬॥
ਇਮ ਹੀ ਬੂਝਤਿ ਪਹੁੰਚਜੋ ਜਾਇ।
ਜਹਾਂਗੀਰ ਬੈਠਜੋ ਜਿਸ ਥਾਇਂ।
ਬਰਜਨ ਵਾਰੋ[1] ਨਰ ਜਹਿਂ ਖਰੋ।

[1]ਧੁੱਪ ਦੀ।

[1]ਪੂਰੀ ਕਰਵਾਵਾਂਗਾ।

[1]ਰੋਕਣ ਵਾਲਾ।

ਤਿਸ ਢਿਗ ਜਾਇ ਬੂਝਬੋ ਕਰੋ ॥੭॥
'ਬੈਠਜੋ ਜਹਿਂ ਸਾਚੋ ਪਤਿਸ਼ਾਹੂ।
ਭੇਟ ਚਢਾਵਨਿ ਚਾਹਤਿ ਪਾਹੂ।
ਸ਼ਾਹ ਸਮੁਖ ਦੇਖਤਿ ਇਮ ਕਹਜੋ।
'ਆਵਨਿ ਦੇਹੁ ਕਹਾਂ ਇਨ ਲਹਜੋ[1]' ॥੮॥ [1]ਇਹ ਕੀ ਜਾਣਿਆਂ ਚਾਹੁੰਦਾ ਹੈ।
ਕਿਨਹੁ ਨ ਬਰਜਜੋ ਰੁਖ਼ ਕੋ ਹੇਰੇ।
ਕਰਿ ਧਰਿ ਟਕਾ ਗਯੋ ਤਬਿ ਨੇਰੇ।
ਬੇਖ ਸਰੂਪ ਦੇਖਿ ਸੋ ਘਾਹੀ[1]। [1](ਸ਼ਾਹ ਦਾ) ਭੇਖ ਸਰੂਪ ਦੇਖਕੇ।
ਅਧਿਕ ਅਨੰਦ ਧਾਰਿ ਉਰ ਮਾਂਹੀ ॥੯॥
ਆਗੇ ਟਕਾ ਰਾਖਿ ਨਿਜ ਕਰ ਤੇ।
ਬੰਦਨ ਕਰੀ ਨੰਮ੍ਰਿ ਹੁਇ ਸਿਰ ਤੇ।
ਹਾਥ ਜੋਰਿ ਪੁਨ ਅਰਜ਼ ਗੁਜ਼ਾਰੀ।
'ਸਾਚੋ ਪਾਤਸ਼ਾਹੁ, ਗੁਰੁ ਭਾਰੀ! ॥੧੦॥
ਦਰਸ਼ਨ ਕੀ ਅਭਿਲਾਖ ਘਨੇਰੀ।
ਸੁਨਹੁ ਸ਼੍ਰੋਨ ਦੇ ਬਿਨਤੀ ਮੇਰੀ।
-ਦੀਨ ਦੁਨੀ ਕੋ ਮਾਲਿਕ ਅਹੈਂ।
ਸਾਚੋ ਪਾਤਿਸ਼ਾਹੁ- ਇਮ ਕਹੈਂ ॥੧੧॥
ਦਾਸ ਗਰੀਬ ਜਾਨਿ ਕਰਿ ਮੋਹੀ।
ਬਨਹੁ ਸਹਾਇ ਮ੍ਰਿਤੂ ਜਬਿ ਹੋਹੀ।
ਅਪਰ ਕਾਮਨਾ ਕੋਇ ਨ ਨਾਥ।
ਜਮ ਤੇ ਰਾਖਹੁ ਦੇ ਕਰਿ ਹਾਥ ॥੧੨॥
ਜਹਾਂਗੀਰ ਸੁਨਿ ਕੈ ਬਿਸਮਾਯੋ-।
ਗੁਰੂ ਜਾਨਿ ਮੋ ਕਹੁ, ਇਹ ਆਯੋ।
ਮੋ ਮਹਿਂ ਕਹਾਂ ਸ਼ਕਤਿ ਹੈ ਐਸੇ।
ਰੱਛਾ ਕਰੋਂ ਪਲਤਿ[1] ਮਹਿਂ ਜੈਸੇ ॥੧੩॥ [1]ਪ੍ਰਲੋਕ।
ਦੁਨੀਆਂ ਮਹਿਂ ਕਰਿਬੇ ਸਮਰੱਥ।
ਨਹੀਂ ਦੀਨ ਕੁਛ ਹਮਰੇ ਹੱਥ।
ਸ਼੍ਰੀ ਹਰਿਗੋਵਿੰਦ ਮੁਝ ਕੋ ਜਾਨਾ।
ਯਾਂ ਤੇ ਇਸ ਬਿਧਿ ਬਾਕ ਬਖਾਨਾ ॥੧੪॥
ਦੀਨ ਦੁਨੀ ਜੋ ਕਰਹਿ ਸਹਾਇ।
ਸਚ ਪਤਿਸ਼ਾਹਿਤ ਤਿਸ ਬਨਿਆਇ।
ਗੁਰੂ ਕਹਤਿ ਥੋ ਜੋ ਮਮ ਪਾਸ।

ਕਰਹਿਂ ਆਪ ਨਰ ਨਾਮ ਪ੍ਰਕਾਸ਼ ॥੧੫॥
ਹਮ ਨਹਿਂ ਕਿਸ ਕੇ ਸੰਗ ਬਖਾਨਹਿਂ।
ਸਾਚੋ ਪਾਤਿਸ਼ਾਹੁ ਜਗੁ ਜਾਨਹਿਂ।
ਕਹੈਂ ਆਪ ਹੀ ਤੇ ਇਹ ਨਾਮੂ।
ਬਿਦਤਜੋ ਸਗਰੇ ਪੁਰਿ ਅਰੁ ਗ੍ਰਾਮੂ ॥੧੬॥
ਇਹ ਕਹਿਬੋ ਗੁਰ ਕੋ ਸਭਿ ਸਾਚਾ।
ਲਗਨਿ ਨ ਦੇਤਿ ਦਾਸ ਦੁਖ ਆਂਚਾ[1]-। [1]ਸੇਕ।
ਇਮ ਚਿਤ ਮਹਿਂ ਚਿਤਵਤਿ ਭਾ ਸ਼ਾਹੂ।
ਗੁਰ ਨਿਸ਼ਚੈ[1] ਹੋਯਹੁ ਉਰ ਮਾਂਹੂ ॥੧੭॥ [1](ਦਾ) ਭਰੋਸਾ।
'ਘਾਹੀ! ਸੁਨਿ[1]' ਤਬਿ ਕਹਜੋ ਸੁਨਾਈ। [1]ਹੇ ਘਾਹੀ ਸੁਣ।
'ਹਮ ਦੁਨੀਆਂ ਕੋ ਸ਼ਾਹੁ ਕਹਾਈਂ।
ਅੰਤ ਕਾਲ ਹ੍ਵੈ ਨਹੀਂ ਸਹਾਇ।
ਤਹਿਂ ਕੁਛ ਹਮਰੇ ਬਸ ਨ ਬਸਾਇ ॥੧੮॥
ਸਾਚੋ ਸ਼ਾਹੁ ਗੁਰੂ ਜਿਸ ਕਹੈਂ।
ਅਪਰ ਥਾਨ ਸੋ ਉਤਰਜੋ ਅਹੈ।
ਤਿਨ ਢਿਗ ਪਹੁੰਚਹੁ ਅਰਜ਼ ਗੁਜ਼ਾਰੋ।
ਰਿਦੇ ਮਨੋਰਥ ਕੋ ਤਹਿਂ ਸਾਰਹੁ ॥੧੯॥
ਇਮ ਸੁਨਿ ਟਿਕਾ ਉਠਾਇ ਸੁ ਘਾਹੀ।
ਗਮਨਜੋ ਅਪਰ ਨਰਨਿ ਕੇ ਪਾਹੀ।
ਸ਼੍ਰੀ ਹਰਿ ਗੋਵਿੰਦ ਸਚ ਪਤਿਸ਼ਾਹੂ।
ਉਤਰੇ ਕਹਾਂ? ਦੇਖਿਬੇ ਚਾਹੂ ॥੨੦॥
ਮੋਹਿ ਬਤਾਵਹੁ ਸੋ ਇਸ ਥਾਨ।
ਬਿਦਤ ਗਰੀਬ ਨਿਵਾਜ ਮਹਾਨ।'
ਸੁਨਿ ਲੋਕਨਿ ਗੁਰੁ ਥਾਨ ਬਤਾਯੋ।
ਜਹਿਂ ਤਰੁ ਛਾਯ ਅਰਾਮ ਸੁ ਪਾਯੋ ॥੨੧॥
ਪਹੁੰਚਜੋ ਜਾਇ ਦਰਸ ਕੋ ਕਰਿ ਕੈ।
ਬੰਦਨ ਕੀਨਿ ਧਰਨਿ ਸਿਰ ਧਰਿ ਕੈ।
ਟਕਾ ਰਾਖਿ ਕਰਿ ਅਰਜ਼ ਗੁਜ਼ਾਰੀ।
'ਮੈਂ ਆਯਹੁ ਗੁਰੁ! ਸ਼ਰਨਿ ਤੁਮਾਰੀ ॥੨੨॥
ਅੰਤ ਕਾਲ ਮਹਿਂ ਬਨਹੁ ਸਹਾਈ।
ਜਮਦੂਤਨਿ ਤੇ ਲੇਹੁ ਬਚਾਈ।

ਅਭਿਲਾਖਤਿ ਬਹੁ ਦਿਨ ਤੇ ਦਰਸ਼ਨ।
ਆਜ ਭਾਗ ਬਡਿ ਤੇ ਭਾ ਪਰਸਨ ॥੨੩॥
ਨਾਮ ਗ਼ਰੀਬ ਨਿਵਾਜ ਤੁਮਾਰਾ।
ਕਰਹੁ ਨਿਬਾਹਨ ਬਿਰਦ ਉਦਾਰਾ।'
ਸੁਨਿ ਸਤਿਗੁਰੂ ਕ੍ਰਿਪਾਲ ਬਖਾਨਾ।
'ਸਿਮਰਹੁ ਸੱਤਿਨਾਮ ਕੱਲਜਾਨਾ[1] ॥੨੪॥ [1]ਮੁਰਤੀ ਦਾਤਾ।
ਧਰਮ ਕਿਰਤ ਕਰਿ ਖਾਹੁ ਅਹਾਰਾ।
ਇਨ ਦੋਇਨ ਤੇ ਸਦਾ ਸੁਖਾਰਾ।
ਨਹਿਂ ਜਮਦੂਤ ਦੇਖਿਬੇ ਪਾਵਹਿਂ।
ਕਰ ਦੇ ਕਰਿ ਸਤਿਗੁਰੂ ਬਚਾਵਹਿਂ'
॥੨੫॥
ਸੁਨਿ ਬੰਦਨ ਕਰਿ ਗਮਨਜੋ ਘਾਹੀ।
ਅਧਿਕ ਅਨੰਦ ਧਾਰਿ ਉਰ ਮਾਂਹੀ।
ਤਪਤ ਨਿਵਾਰੀ ਸਮਾਂ ਬਿਤਾਇ।
ਚਢਜੋ ਸ਼ਾਹੁ ਸਤਿਗੁਰੂ ਬੁਲਾਇ ॥੨੬॥
ਮਹਿਮਾ ਮਹਾਂ ਮਾਨ ਕਰਿ ਮਨ ਮੈਂ।
ਜਹਾਂਗੀਰ ਪ੍ਰੇਮੀ ਗੁਰ ਤਨ ਮੈਂ।
ਦੇਖਤਿ ਨਿਕਟਿ ਤੁਰੰਗ ਚਲਾਵੈ।
ਮੁਸਕਾਵਿਤ ਮੁਖ ਬਾਕ ਅਲਾਵੈ ॥੨੭॥
ਸਨੈ ਸਨੈ ਪੁਰਿ ਮੈਂ ਚਲਿ ਗਏ।
ਨਿਜ ਨਿਜ ਸਿਵਰ ਉਤਰਤੇ ਭਏ।
ਸੁਖ ਸੋਂ ਨਿਸ ਦਿਨ ਕਿਤਿਕ ਬਿਤਾਏ।
ਕਬਿ ਕਬਿ ਸ਼ਾਹੁ ਮਿਲਹਿ ਬਿਗਸਾਏ
॥੨੮॥
ਪੁਨ ਇਕ ਦਿਨ ਤੈਸੇ ਚਢਿ ਸ਼ਾਹੂ।
ਗੁਰੂ ਬੁਲਾਏ ਪਠਿ ਨਰ ਪਾਹੂ।
ਹੁਤੋ ਪ੍ਰਭਾਤ ਸਮੋ ਹੁਇ ਤਯਾਰ।
ਜ਼ੀਨ ਤੁਰੰਗ ਸਜਿ ਭੇ ਅਸਵਾਰ ॥੨੯॥
ਨਗਰ ਆਗਰੇ ਇਕ ਘਰ ਮਾਂਹੀ।
ਸਿਖ ਕੀ ਸੁਤਾ ਅਸਿਖ ਕੇ ਬਜਾਹੀ।
ਗੁਰੁ ਦਰਸ਼ਨ ਕੋ ਚਾਹਤਿ ਰਹੈ।
ਪਤਿ ਸਸੁਰਾਰ[1] ਨ ਆਇਸੁ ਲਹੈ ॥੩੦॥ [1]ਪਤੀ ਤੇ ਸਹੁਰੇ ਦੀ।

ਜਬਿ ਇਸ਼ਨਾਨ ਕਰਨਿ ਕਉ ਲਾਗਹਿ।
ਮੁਖ ਤੇ ਇਮ ਕਹਿ ਮਨੁ ਅਨੁਰਾਗਹਿ।
-ਸ਼੍ਰੀ ਗੁਰ ਸਾਚੇ ਜੇ ਕਰਿ ਅਹੈਂ।
ਸਭਿ ਘਟ ਘਟ ਕੀ ਸੁਧਿ ਕੋ ਲਹੈਂ ॥੩੧॥
ਤੌ ਮਮ ਆਸਾ ਪੂਰਨ ਕਰੀਅਹਿ।
ਅਪਨੇ ਦਰਸ਼ਨ ਇਹਾਂ ਦਿਖਰੀਅਹਿ-।
ਇਸ ਬਿਧਿ ਬੋਲਤਿ ਲੇ ਕਰਿ ਨੀਰ।
ਕਰਹਿ ਸੁ ਮੱਜਨ ਸੌਚ ਸ਼ਰੀਰ ॥੩੨॥
ਨਿਤਪ੍ਰਤਿ ਕਹਿਬੇ ਕੋ ਕਰਿ ਨੇਮ।
ਚਾਹਤਿ ਦਰਸ਼ਨ ਮਨ ਮਹਿਂ ਪ੍ਰੇਮ।
ਤਿਸ ਕੋ ਚਿਤਵਤਿ ਸਤਿਗੁਰੁ ਚਾਲੇ।
ਕਰਤਿ ਨਿਬਾਹਨ ਬਿਰਦ ਬਿਸਾਲੇ ॥੩੩॥
ਜਾਤਿ ਬੀਥਕਾ[1] ਤਿਸ ਘਰ ਜੋਈ। [1]ਗਲੀ।
ਹਯ ਚਪਲਾਇ ਚਲਹਿਂ ਚਹਿ ਸੋਈ।
ਲੇਕਰਿ ਜਲ ਕੋ ਹੇਤ ਸ਼ਨਾਨ।
ਚਢੀ ਸਦਨ ਪਰ ਸਮਾਂ ਪਛਾਨ ॥੩੪॥
ਉਤ ਤੇ ਸਤਿਗੁਰ ਤਹਿਂ ਚਲਿ ਆਏ।
ਤਿਸ ਕੇ ਸਦਨ ਜਬਹਿ ਨਿਯਰਾਏ।
ਸਿਖ ਤਨੁਜਾ ਜਬਿ ਜਲ ਤਨ ਡਾਰਤਿ।
ਜਿਮ ਨਿਤ ਬੋਲਤਿ ਤਥਾ ਉਚਾਰਤਿ ॥੩੫॥
'ਜੇ ਸਾਚੋ ਗੁਰ ਅੰਤਰਜਾਮੀ।
ਪੁਰਹਿਂ ਕਾਮਨਾ ਮਮ ਜਗਸ੍ਵਾਮੀ।
ਇਹਾਂ ਆਇ ਦਰਸ਼ਨ ਦਿਖਰਾਵਹਿਂ।
ਮੁਖ ਮੰਡਲ ਦੁਤਿ ਸਦਨ ਸੁਹਾਵਹਿਂ' ॥੩੬॥
ਸੁਨਿ ਸਤਿ ਗੁਰੁ ਨਿਜ ਸ਼੍ਰੌਨ ਮਝਾਰਾ।
ਰੋਕਿ ਤੁਰੰਗਮ ਬਾਕ ਉਚਾਰਾ।
'ਸਮੈ ਸ਼ਨਾਨ ਬਖਾਨਤਿ ਜਾਚਾ।
ਚਾਹਤਿ ਪਰਖ੍ਯੋ ਜੋ ਗੁਰ ਸਾਚਾ ॥੩੭॥
ਸੋ ਉਠਿ ਕਰਿ ਪੁਰਵੌਂ ਨਿਜ ਆਸਾ।
ਨਿਤ ਚਾਹਤਿ ਜਿਸ ਦਰਸ਼ਨ ਪਾਸਾ।'

ਸੁਨਿ ਕਰਿ ਤਨੁ ਕੋ ਤੁਰਤ ਅਛਾਦਾ।
ਤਤਛਿਨ ਉਠੀ ਧਰੇ ਅਹਿਲਾਦਾ ॥੩੮॥
ਸੁੰਦਰ ਬਦਨ ਚੰਦ ਮਾਨਿੰਦਾ।
ਸ਼੍ਰੀ ਹਰਿ ਗੋਵਿੰਦ ਰੂਪ ਬਿਲੰਦਾ।
ਲੋਚਨ ਕੀਨਿ ਚਕੋਰਨ ਜੋਰਾ[1]।
ਹੁਇ ਬਲਿਹਾਰੀ ਜੁਗ ਕਰ ਜੋਰਾ ॥੩੯॥
ਅਧਿਕ ਪ੍ਰਸੰਨ ਭਈ ਮਨ ਮਾਹੀ[†]।
ਪ੍ਰੇਮ ਅਧਿਕ ਜਾਂ ਕੇ ਤਨ ਮਾਂਹੀ[*]।
ਸੀਸ ਨਿਵਾਇ ਬੰਦਨਾ ਠਾਨੀ।
ਰੁਕੀ ਪ੍ਰੇਮ ਤੇ ਆਇ ਨ ਬਾਨੀ ॥੪੦॥
'ਧੰਨ ਗੁਰੂ ਪੂਰਨ ਅਵਤਾਰਾ।
ਕਰਜੋ ਸਫਲ ਮੁਝ ਸੰਸੈ ਟਾਰਾ।
ਪੁਰਵੋ ਦਾਸ ਮਨੋਰਥ ਘਨੇ।
ਕਰੇ ਉਧਾਰਨਿ ਜਾਂਹਿ ਨ ਗਨੇ ॥੪੧॥
ਜਸੁ ਕੋ ਕਰਤਿ ਰਹੀ ਚਿਰ ਕਾਲ।
ਚਲੇ ਗੁਰੂ ਸੋ ਭਈ ਨਿਹਾਲ।
ਚੰਚਲ ਚਾਰੁ ਤੁਰੰਗ ਚਲਾਵਤਿ।
ਦੇਖਤਿ ਮੁਖ ਨਰ ਨਾਰਿ ਲੁਭਾਵਿਤ ॥੪੨॥
ਸ਼ਾਹੁ ਸੰਗ ਮਿਲਿ ਗਮਨੇ ਬਨ ਮੈਂ।
ਕਰਤਿ ਅਖੇਰਨਿ ਬਾਂਛਤਿ ਮਨ ਮੈਂ।
ਸ਼ੂਕਰ ਸਸਾ ਕੁਰੰਗ ਹਰਾਏ।
ਸ੍ਵਾਨ ਰੁ ਚੀਤੇ ਛੋਰਿ ਗਹਾਏ ॥੪੩॥
ਅਭਿਲਾਖਤਿ ਫਿਰਿ ਬਨ ਕੇ ਮਹੀਆ।
ਹਟੇ ਨਗਰ ਕੋ ਹਰਖ ਉਮਹੀਆ।
ਨਿਜ ਡੇਰੇ ਮਹਿਂ ਆਨਿ ਬਿਰਾਜੇ।
ਡੀਲ ਦਰਾਜ਼ ਪ੍ਰਲੰਬ ਭੁਜਾ[1] ਜੇ ॥੪੪॥
ਜਸੁ ਬਿਸਤ੍ਰਿਤਿ ਭਯੋ ਤਿਸ ਦੇਸ਼।
ਦਿਨਪ੍ਰਤਿ ਸੰਗਤਿ ਆਇ ਵਿਸ਼ੇਸ਼।
ਦਾਸਨਿ ਕਰਹਿਂ ਕਾਮਨਾ ਪੂਰੀ।

[1]ਜੋੜ ਦਿੱਤੇ (ਅ) ਚਕੋਰਾਂ (ਦੇ ਨੈਣਾਂ ਦਾ) ਜੋੜਾ ਬਣਾ ਦਿਤਾ।

[†]ਇਹ ਦੋ ਤੁਕਾਂ ਬਹੁਤੇ ਲਿਖਤ ਨੁਸਖਿਆਂ ਵਿਚ ਨਹੀਂ ਹਨ; ਇਕ ਲਿਖਤੀ ਨੁਸਖੇ ਵਿਚ ਜਿਥੇ ਇਹ ਤੁਕਾਂ ਨਹੀਂ ਹਨ, ਅਗਲੀਆਂ ਦੋ ਤੁਕਾਂ ਤੋਂ ਅੱਗੇ ਇਹ ਪਾਠ ਹੈ:-ਹਾਥ ਬੰਦ ਕਰਿ ਅਰਜ਼ ਗੁਜਾਰੀ। ਬਖਸ਼ਹੁ ਗੁਰੁ ਜੀ ਸ਼ਰਨਿ ਤਿਹਾਰੀ॥੪੦॥

[1]ਲੰਬਾ ਕੱਦ ਤੇ ਲੰਬੀਆਂ ਹੀ ਬਾਹਾਂ।

ਜਗ ਮਹਿਂ ਸੁਨਿ ਇਹ ਕੀਰਤਿ ਰੂਰੀ
॥੪੫॥
ਸੇਵਕ ਨਏ ਅਨੇਕ ਸੁਜਾਨੇ।
ਆਵਤਿ ਦਰਸ਼ਨ ਕੋ ਸੁਖ ਮਾਨੇਂ।
ਲੇਂ ਗੁਰੁ ਤੇ ਪਗ ਪਾਹੁਲ ਘਨੇ।
ਉਪਦੇਸ਼ਹਿਂ ਦਾਸਨਿ ਹਿਤ ਸਨੇ ॥੪੬॥
ਸੁਨਿ ਕਰਿ ਸੁਜਸੁ ਸੁਜਨ ਹਰਖਾਵਹਿਂ।
ਨਿੰਦਕ ਚੰਦੁ ਆਦਿ ਦੁਖ ਪਾਵਹਿ।
ਕਰਹਿ ਮੇਲ ਕੋ ਸ਼ਾਹੁ ਘਨੇਰੇ।
ਕਬਿ ਹਕਾਰਿ, ਕੈ ਆਵਤਿ ਡੇਰੇ[1] ॥੪੭॥
ਦਰਬ ਅਕੋਰ ਬਸਤ੍ਰ ਬਹੁ ਮੋਲੇ।
ਅਰਪਹਿ ਹਯ ਜੋ ਦੇਸ਼ਨਿ ਟੋਲੇ।
ਇਸ ਬਿਧਿ ਕੇਤਿਕ ਦਿਵਸੁ ਬਿਤਾਏ।
ਨਗਰ ਆਗਰੇ ਥਿਰ ਸੁਖ ਪਾਏ ॥੪੮॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਆਗਰੇ ਆਗਵਨ' ਬਰਨਨੰ ਨਾਮ ਸਪਤ ਪੰਚਾਸਤਿ ਅੰਸੂ ॥੫੭॥

[1]ਕਦੇ ਬੁਲਾਂਵਦਾ ਹੈ, ਕਦੇ ਡੇਰੇ ਆਂਵਦਾ ਹੈ (ਆਪ)।

## ੫੮. [ਸ਼ਾਹ ਨੂੰ ਨਜੂਮੀ ਤੋਂ ਭਰਮਾਉਣਾ]

੫੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੯

ਦੋਹਰਾ:

ਦਿਨ ਪ੍ਰਤਿ ਪਿਖਿ ਇਖਲਾਸ ਕੋ, ਜਹਾਂਗੀਰ ਗੁਰੁ ਕੇਰ[1]।
ਅਦਬ ਕਰਹਿਂ ਉਮਰਾਵ ਸਭਿ, ਬੰਦਹਿਂ ਜਬਿਹੂੰ ਹੇਰਿ ॥੧॥
ਚੰਦੂ ਕੇ ਮੇਲੀ ਦੁਖਹਿਂ, ਨਿੰਦਕ ਅਪਰ ਬਿਸਾਲ।
ਜਥਾ ਚੋਰ ਪਿਖਿ ਚੰਦ ਕੋ, ਜਾਨਹਿ ਦੁਖਦ ਕਰਾਲ ॥੨॥

[1]ਜਹਾਂਗੀਰ ਤੇ ਗੁਰੂ ਜੀ ਦੀ ਸੱਜਨਤਾ ਮੇਲ ਮਿਲਾਪ।

ਚੌਪਈ:

ਚੰਦੂ ਸੁਨਹਿ ਸ਼ਾਹੁ ਕੋ ਮੇਲ।
ਕਰਹਿ ਅਖੇਰ ਹੋਹਿ ਗੁਰ ਗੈਲਿ[1]।
ਦਰਬ ਪੰਚ ਸੈ ਨੀਤਿ ਪੁਚਾਵੈ।
ਕਹਹਿ ਮਧੁਰ ਸਨਮਾਨ ਬਧਾਵੈ ॥੩॥

[1]ਗੁਰੂ ਜੀ ਦੇ ਨਾਲ ਹੋਕੇ।

-ਮਮ ਪ੍ਰਾਨਨਿ ਕੋ ਸ਼ੱਤ੍ਰੁ ਮਹਾਂ।
ਸ਼ਾਹੁ ਸੰਗ ਮਿਲਿ ਧਨ ਗਨ ਲਹਾ।
ਨਿਤ ਪ੍ਰਤਿ ਮਿਲਹਿ ਵਧਹਿ ਅਧਿਕਾਇ।
ਇਮ ਜੋ ਭਯੋ ਮੋਹਿ ਦੁਖਦਾਇ ॥੪॥
ਬਿਨ ਉਪਾਇ ਬਿਨ ਚਿੰਤ ਜਿ ਰਹੋਂ।
ਨਹੀਂ ਬਚੌਂ ਤਿਨ ਤੇ ਦੁਖ ਸਹੋਂ।
ਮੈਂ ਬਨਿ ਚੁਗਲ ਮੁਗਲ ਪਤਿ ਪਾਸ।
ਚੁਗਲੀ ਉਗਲੀ ਬੋਲਜੋ ਤਾਸ[1] ॥੫॥

[1]ਚੁਗਲੀ ਉਗਲਕੇ ਤਿਸ (ਬਾਦਸ਼ਾਹ ਨੂੰ ਗੁਰੂ ਜੀ ਬਾਬਾਤ) ਕਹਿਆ।

ਬੁਰਾ ਕਰਨਿ ਤਿਸ[1] ਕੀਨਿ ਉਪਾਇ।

[1]ਭਾਵ ਗੁਰੂ ਜੀ ਦਾ ਬੁਰਾ ਕਰਨ ਦਾ।

ਭਲਾ ਬਿਸਾਲ ਬਨਤਿ ਨਿਤ ਜਾਇ।
ਖਰ ਕੰਟਕ ਲਖਿ ਬੋਵਨਿ ਕਰਜੋ[1]।

[1](ਚੁਗਲੀ ਨੂੰ) ਤਿੱਖਾ ਕੰਡਾ ਜਾਣਕੇ ਬੀਜਿਆ ਸੀ। (ਅ) (ਬੁਰਾ ਕਰਨ ਨੂੰ) ਤ੍ਰਿੱਖਾ ਕੰਡਾ ਜਾਣਕੇ।

ਸੋ ਤੋ ਰਹਜੋ ਕਮਲ ਸ਼ੁਭ[1] ਖਿਰਜੋ ॥੬॥

[1]ਸਤਿਕਾਰ ਰੂਪ ਸ਼ੁਭ) ਕਮਲ।

ਧਨ ਸੁਗੰਧਤਾ[1] ਜਿਸ ਤੇ ਪਾਈ[2]।

[1]ਸੁਗੰਧਤਾ ਰੂਪੀ ਧਨ। [2]ਮਿਲਿਆ।

ਯੌਂ ਬਿਪਰੀਤਿ ਭਈ ਬਰਿਆਈ[1]†।

[1]ਮੱਲੋ ਮੱਲੀ। †ਪਾ:-ਬੁਰਿਆਈ।

ਅਬਿ ਕੋ ਜਤਨ ਬਨਾਵੌਂ ਐਸੇ।

ਹਰਿਗੁਵਿੰਦ ਕਾਰਾਗ੍ਰਹ ਬੈਸੇ ॥੭॥
ਤਹਾਂ ਦਰਬ ਕੋ ਲੋਭ ਦਿਖਾਵੌਂ।
ਕੈਦ ਬਿਖੈ ਕਹਿ ਕੈ ਮਰਿਵਾਵੌਂ।
ਤੌ ਬਚਾਇ ਮੇਰੋ ਹੁਇ ਜਾਇ।
ਮਿਲਹਿਂ ਨ ਸ਼ਾਹੁ ਸੰਗ ਕਿਮ ਆਇ- ॥੮॥
ਇਮ ਗਿਨਤੀ ਕੋ ਗਿਨਤਿ ਹਮੇਸ਼।
ਸੰਕਟ ਚਿੰਤਾ ਜਿਸਹਿ ਵਿਸ਼ੇਸ਼।
ਗਿਨਤਿ ਗਟੀ ਕੋ ਜਤਨ ਬਿਚਾਰਾ।
ਮਿਲਜੋ ਨਜੂਮੀ ਸੋਂ ਹਿਤ ਧਾਰਾ ॥੯॥
ਨਿਸ ਮੇਂ ਤਿਮਰ ਭਏ ਘਰ ਗਯੋ।
ਦਰਬ ਪੰਚ ਸੈ ਤਿਸ ਕੋ ਦਯੋ।
ਭਨਤਿ ਬਿਨੈ ਸਮੁ[1] ਤਿਸਕੇ ਸਾਥਾ।
'ਮੇਰੋ ਭਲੋ ਅਹੈ ਤੁਵ ਹਾਥਾ ॥੧੦॥
ਚਿਤ ਦੇ ਕਰਹੁ ਇਹੀ ਉਪਕਾਰ।
ਅਪਰ ਦੇਉਂ ਧਨ ਪੰਚ ਹਜ਼ਾਰ।
ਹੁਇ ਲਚਾਰ ਮੈਂ ਤੁਝ ਢਿਗ ਆਯੋ।
ਬਨਿ ਸਹਾਇ ਅਬਿ ਹੌਂ ਸ਼ਰਨਾਯੋ' ॥੧੧॥
ਸੁਨਤਿ ਨਜੂਮੀ ਬੋਲਨਿ ਕੀਨਿ।
'ਸ਼ਾਹੁ ਦਿਵਾਨ ਭਏ ਕਿਮ ਦੀਨ।
ਸਿਰ ਕੇ ਜੋਰ ਕਰੌਂ ਤੁਵ ਕਾਜਾ।
ਫੇਰ ਸ਼ਾਹੁ ਮਤਿ ਸਹਤ ਸਮਾਜਾ[1] ॥੧੨॥
ਕੋ ਦੁਖ ਭਯੋ ਸੁਨਾਵਨ ਕਰੀਅਹਿ?
ਮੈਂ ਨਿਰਵਾਰੌਂ ਚਿੰਤ ਨ ਧਰੀਅਹਿ।'
ਸੁਨਿ ਤਬਿ ਸਭਿਹਿ ਬ੍ਰਿਤੰਤ ਉਚਾਰਾ।
'ਹਿੰਦੁ ਗੁਰੂ ਸੰਗ ਬੈਰ ਹਮਾਰਾ ॥੧੩॥
ਤੁਝ ਤੇ ਪਰਦਾ ਨਾਂਹਿਨ ਰਾਖੌਂ।
ਜਥਾ ਭਈ ਸਗਰੀ ਮੈਂ ਭਾਖੌਂ।
ਗੁਰੁ ਅਰਜਨ ਕੋ ਸਦਨ ਉਤਾਰਾ।
ਦੇ ਸਜਾਇ ਬਡ ਪੂਰਬ ਮਾਰਾ ॥੧੪॥
ਅਬਿ ਤਿਸ ਕੋ ਸੁਤ ਹਰਿਗੋਵਿੰਦ।
ਕਰਜੋ ਸ਼ਾਹੁ ਸੋਂ ਮੇਲ ਬਿਲੰਦ।

[1]ਬੇਨਤੀ ਵਾਂਗ।

[1]ਫੇਰਾਂਗਾ ਬਾਦਸ਼ਾਹ ਦੀ ਮੱਤ ਸਭਾ ਦੇ ਸਮੇਤ।

ਮੈਂ ਕਰਿ ਚਾਰੀ ਇਹਾਂ ਹਕਾਰਾ।
ਆਇ ਆਪਨੋ ਕਾਜ ਸਵਾਰਾ ॥੧੫॥
ਤਿਸ ਕੋ ਹਤਯੋ ਚਹਤਿ ਮੈਂ ਅਬੈ।
ਇਮ ਉਪਾਇ ਚਿਤਵਯੋ ਸੁਨਿ ਸਬੈ।
ਤੂੰ ਕਹਿ ਸ਼ਾਹੁ ਸੰਗ ਅਸ ਬਾਤ।
ਸਾਢਸਤੀ[1] ਆਈ ਬੱਖਜਾਤ ॥੧੬॥

[1]ਗ੍ਰਹ ਛਨਿੱਛਰ ਦੀ ਸਾਢੇ ਸੱਤ ਵਰ੍ਹੇ ਯਾ ਸਾਢੇ ਸੱਤ ਮਹੀਨੇ ਯਾ ਸਾਢੇ ਸੱਤ ਦਿਨ ਦੀ ਇਕ ਦਸ਼ਾ, ਜਿਸ ਦਾ ਫਲ ਜੋਤਸ਼ੀ ਬਹੁਤ ਬੁਰਾ ਦੱਸਦੇ ਹਨ। [ਪੰਜਾਬੀ, ਸਾੜ ਸਤੀ। = ਸਾਢੇ+ਸੱਤ+ਈ।

ਮੁਖ ਮੁਰਝਾਇ ਬਨਹੁ ਦਿਲਗੀਰਿ।
ਜਿਸ ਤੇ ਸ਼ਾਹੁ ਧਰੈ ਨਹਿਂ ਧੀਰ।
ਮ੍ਰਿਤੁ ਕੋ ਭੈ ਦਿਖਰਾਵਨਿ ਕਰੀਅਹਿ।
ਬੂਝੈ ਜਤਨ ਤ ਏਵ ਉਚਰੀਅਹਿ ॥੧੭॥
-ਹਰਿਗੁਵਿੰਦ ਆਖਯ[1] ਬੱਖਜਾਤ।

[1]ਨਾਮ (ਹੋਵੇ)।

ਸੋਢੀ ਹੋਇ ਸੁ ਖੱਤ੍ਰੀ ਜਾਤਿ।
ਹਿਤ ਤੁਮਰੇ ਸੋ ਫੇਰਹਿ ਮਾਲਾ।
ਥਲ ਗੁਲੇਰ[1] ਮਹਿਂ ਬੈਠਿ ਨਿਰਾਲਾ ॥੧੮॥

[1]ਗੁਵਾਲੀਅਰ।

ਤਬਿ ਸੁਖੈਨ ਦਿਨ ਬਿਤਹਿਂ ਤੁਮਾਰੇ-।
ਏਵ ਪ੍ਰਬੋਧਹੁ ਜਾਇ ਸਕਾਰੇ।
ਟਰਹਿ ਸ਼ੱਤ੍ਰ ਤਬਿ ਲਿਹੁ ਧਨ ਘਨੋ।
ਕਰਹੁ ਜਤਨ ਬਹੁ ਬੁਧਿ ਤੇ ਭਨੋ' ॥੧੯॥
ਤਬਹਿ ਨਜੂਮੀ ਧੀਰਜ ਦੀਨਿ।
'ਮੈਂ ਇਮ ਕਰੌਂ ਚਿੰਤ ਕਰਿ ਹੀਨ।
ਸ਼ਾਹੁ ਕਰਹਿ ਨਿਤ ਮੈਂ ਜੁ ਬਤਾਏ।
ਪੂਰਬ ਅਨਿਕ ਬਾਰ ਪਤਿਯਾਏ ॥੨੦॥
ਇਕ ਮੇਰੇ ਕਹਿਬੇ ਕੀ ਦੇਰਿ।
ਸੁਨਤਿ ਗੁਰੂ ਕੋ ਪਠਹਿ ਗੁਲੇਰ।'
ਗਯੋ ਚੰਦੁ ਤਬਿ ਹਰਖ ਧਰੰਤਾ।
ਜਾਨਯੋ -ਗਹਯੋ ਨ ਛੁਟਹਿ ਕਦੰਤਾ ॥੨੧॥
ਪਿਤ ਕੈ ਸਮ ਕਰਿ ਕੈ ਇਸ ਹਾਨ।
ਤਬਿ ਨਿਚਿੰਤ ਹੁਇ ਟਿਕੌਂ ਸਥਾਨ-।
ਨਿਸ ਮਹਿਂ ਪਰਯੋ ਰਹਯੋ ਨਹਿਂ ਸੋਵਾ।
ਗਿਨਤ ਗਟੀ ਚਿਤ ਚਿੰਤ ਪਰੋਵਾ ॥੨੨॥

ਭਈ ਪ੍ਰਭਾਤਿ ਨਜੂਮੀ ਗਯੋ।
ਬਗਲ ਕਿਤਾਬ ਮਲਿਨ[1] ਮੁਖ ਕਿਯੋ। [1]ਉਦਾਸ।
ਜਾਇ ਸਲਾਮ ਸ਼ਾਹੁ ਸੋਂ ਕਰੀ।
ਕਹਿਨ ਬਾਤ ਚਾਤੁਰਤਾ ਧਰੀ ॥੨੩॥
ਮਲਿਨ ਨਜੂਮੀ ਕੀ ਦਿਸ਼ ਹੇਰਿ।
ਸ਼ਾਹੁ ਬਿਹਸ ਬੂਝਤਿ 'ਹੈ ਖੈਰ?
ਕਿਮ ਆਵਤਿ ਹੈ ਮਨ ਮੁਰਝਾਯੋ?
ਕਛੂ ਕਾਜ ਤੌਂ ਨਹਿਂ ਬਿਗਰਾਯੋ?' ॥੨੪॥
ਸੁਨਿ ਕਰਿ ਕਹਨਿ ਲਾਗਿ ਛਲ ਸਾਨੀ।
'ਬਿੱਦਜਾ ਕਰਹਿਂ ਬਿਚਾਰ ਮਹਾਨੀ।
ਦਯੋ ਆਪ ਕੋ ਸਭਿ ਕੁਛ ਖਾਤਿ[1]। [1]ਖਾਂਦਾ ਹਾਂ।
ਚਹਿਂ ਦਿਨ ਰੈਨ ਖੈਰ ਤੁਵ ਗਾਤਿ[1] ॥੨੫॥ [1]ਤੇਰੇ ਸਰੀਰ ਦੀ ਸੁਖ।
ਖੋਜਨਿ ਕਰੇ ਭਲੇ ਗ੍ਰੈਹ ਸਾਰੇ।
ਸਾਢਸਤੀ ਅਬਿ ਚਢੀ ਤੁਮਾਰੇ।
ਕ੍ਰੂਰ ਮਹਦ ਇਹ ਦੁਖ ਕੀ ਦਾਤਾ।
ਜਿਸ ਪਰ ਚਢਤਿ ਕਰਤਿ ਇਹ ਘਾਤਾ ॥੨੬॥
ਪੁਨ ਉਪਾਇ ਮੈਂ ਅਧਿਕ ਬਿਚਾਰੇ।
ਜਿਸ ਤੇ ਨੀਕੀ ਰਹੈ ਤੁਮਾਰੇ।'
ਸੁਨਤਿ ਸ਼ਾਹੁ ਦਲਕਯੋ[1] ਧਰਿ ਤ੍ਰਾਸਾ। [1]ਕੰਬ ਗਿਆ।
'ਕਬਿ ਤੇ ਚਢੀ ਕਹਹੁ ਮੁਝ ਪਾਸਾ? ॥੨੭॥
ਜਤਨ ਬਿਚਰਾਯੋ ਸੋ ਕਹਿ ਦੀਜੈ।
ਸਾਢਸਤੀ ਬਲ ਜਿਸ ਤੇ ਛੀਜੈ।'
ਤਬਹਿ ਨਜੂਮੀ ਬਾਕ ਉਚਾਰੇ।
'ਦੁਖਦ ਚਢੀ ਇਹ ਆਜ ਤਿਹਾਰੇ ॥੨੮॥
ਬਹੁ ਲੋਕਨਿ ਕੋ ਨਹੀਂ ਸੁਨਾਵਹੁ।
ਰਾਖਹੁ ਗੋਪ ਮਹਾਂ ਫਲ ਪਾਵਹੁ।
ਸੋਢਿ ਬੰਸ ਖੱਤ੍ਰੀ ਸ਼ੁਭ ਜਾਤੀ।
ਹਰਿ ਗੋਵਿੰਦ ਨਾਮ ਬੱਖਯਾਤੀ ॥੨੯॥
ਕਰਹਿ ਸ਼ਨਾਨ ਤੀਨ ਹੂੰ ਕਾਲਾ।
ਦੁਰਗ ਗੁਆਲਿਯਰ ਥਾਨ ਨਿਰਾਲਾ।

ਗਹਿ ਕਰਿ ਮਾਲਾ ਬੈਠਹਿ ਬਰਨੀ[1]।
ਠਾਨਿ ਮੌਨਿ ਕਰਿ ਐਸੇ ਕਰਨੀ ॥੩੦॥
ਤੁਮਰੇ ਹੇਤੁ ਮਨੋਰਥ ਧਾਰੈ।
ਪਾਕ ਅਲਾਹ ਰਿਦੈ ਸੰਭਾਰੈ।
ਕਰਹ ਜਤਨ ਹੁਇ ਖੈਰ ਤੁਮਾਰੀ।
ਸਾਢਸਤੀ ਬਲ ਹੁਇ ਨਿਰਵਾਰੀ ॥੩੧॥
ਅਪਨੇ ਦੇਸ਼ ਅਸ਼ੇਸ਼ ਵਿਸ਼ੇਸ਼।
ਖੋਜਹੁ ਅਸ ਨਰ ਮਿਟਹਿ ਕਲੇਸ਼।'
ਸੁਨਤਿ ਸ਼ਾਹੁ ਚਿਤ ਚਿੰਤ ਪਰੋਵਾ।
ਕਹੇ ਨਮੂਜੀ ਕੇ ਡਰੁ ਹੋਵਾ ॥੩੨॥
ਇਕ ਚੰਦੂ ਦੁਇ ਤ੍ਰੈ ਉਮਰਾਊ।
ਹੁਤੇ ਸਮੀਪ, ਬਿਲੋਕਿ ਸੁਭਾਊ।
ਸਭਿਨਿ ਏਕ ਮਤਿ ਪੂਰਬ ਗਿਨਜੋ।
ਤਊ ਨ ਬਿਨੁ ਬੂਝੇ ਤਿਨ ਭਨਜੋ ॥੩੩॥
ਕਿਤਿਕ ਕਾਲ ਸੋਚਤਿ ਰਹਿ ਸ਼ਾਹੂ।
ਬੋਲਜੋ ਬਹੁਰ ਬਿਲੋਕੇ ਪਾਹੂ।
'ਅਸ ਨਰ ਹੈ ਕਿ ਨਹੀਂ ਕਿਸ ਠਾਹਰ?
ਨਤੁ ਖੋਜਹੁ ਪੁਰਿ ਕਰਿ ਬਹੁ ਆਹਰ ॥੩੪॥
ਕਰਹਿ ਜੁ ਬਰਨੀ ਫੇਰੈ ਮਾਲਾ।
ਮੋਹਿ ਬਿਖਾਦ ਬਿਨਾਸ਼ ਬਿਸਾਲਾ।
ਅਸ ਆਨਹੁ ਖੋਜਹੁ ਪੁਰਿ ਸਾਰੇ।
ਤਿਸ ਕੋ ਦੈ ਹੌਂ ਦਰਬ ਉਦਾਰੇ' ॥੩੫॥
ਚੰਦੂ ਇਕ ਉਮਰਾਵ ਸੁ ਪ੍ਰੇਰਾ।
ਸ਼ਾਹੁ ਸੰਗ ਬੋਲਜੋ ਤਿਸ ਬੇਰਾ।
'ਐਸੋ ਨਰ ਰਾਵਰ ਕੇ ਪਾਸ।
ਸਗਰੇ ਪਤੇ ਮਿਲਤਿ ਹੈਂ ਤਾਸ[1] ॥੩੬॥
ਜੋ ਹਿੰਦੁਨਿ ਮਹਿਂ ਗੁਰੂ ਕਹਾਵੈ।
ਲਾਖਹੁਂ ਸਿਖ ਬਨਿ ਸੀਸ ਨਿਵਾਵੈਂ।
ਜਿਨਹੁ ਵਹਿਰ ਕੇਹਰਿ ਕੋ ਮਾਰਾ।
ਸੋ ਇਸ ਬਿਧਿ ਕੋ ਰਿਦੇ ਬਿਚਾਰਾ ॥੩੭॥

[1]ਕਿਸੇ ਕੰਮ ਦੀ ਸਿਧੀ ਲਈ ਜਪ ਆਦਿ ਕਰਨ ਬੈਠਣਾ।

[1]ਤਿਸਦੇ।

ਸੋਢੀ ਕੁਲ ਖੱਤ੍ਰੀ ਤਿਨ ਜਾਤਿ।
ਹਰਿ ਗੋਵਿੰਦ ਨਾਮ ਬੱਖਜਾਤਿ।
ਕਰਾਮਾਤ ਭੀ ਸੁਨੀ ਸੁ ਰਾਖੈ।
ਲੋਕ ਸਕਲ -ਗੁਰ ਗੁਰ- ਤਿਸ ਭਾਖੈਂ ॥੩੮॥
ਦਰਬ ਪੰਚ ਸੈ ਰਾਵਰਿ ਘਰ ਤੇ।
ਪਹੁੰਚਤਿ ਨਿਤਿ ਅਨੰਦ ਸੋਂ ਬਰਤੇ।'
ਕਹੈ ਸ਼ਾਹੁ 'ਸੋ ਤੌਂ ਗੁਰੁ ਪੀਰ।
ਮੁਰ ਉਰ ਸ਼ਰਧਾ ਪਿਖਿ ਭੇ ਤੀਰ[1] ॥੩੯॥

[1]ਮੇਰੇ ਰਿਦੇ ਦੀ ਸ਼ਰਧਾ ਦੇਖ ਕੇ (ਮੇਰੇ) ਪਾਸ ਆਏ ਹਨ।

ਕਿਮ ਇਹ ਬਾਤ ਕਹਨਿ ਬਨਿ ਆਵੈ।
ਬਰਨੀ ਕਰਨੀ[1] ਦੁਰਗ ਸਿਧਾਵੈਂ।

[1]ਕਰਨ ਲਈ।

ਸ਼੍ਰੀ ਨਾਨਕ ਗਾਦੀ ਜੁ ਭਲੀ ਹੈ।
ਤਿਸ ਪਰ ਬੈਠਜੋ ਬਾਕ[1] ਬਲੀ ਹੈ' ॥੪੦॥

[1]ਬਚਨਾਂ (ਦਾ)।

ਸੁਨਿ ਬੋਲਜੋ ਤਬਿ ਚੰਦੁ ਕੁਪੱਤਾ।
'ਤੁਮ ਕੁਲ ਕੇ ਦੀਪਕ ਚਵਗੱਤਾ।
ਜਹਾਂ ਪਨਾਹ[1] ਆਪ ਬਡਭਾਗੇ।

[1]ਜਗਤ ਦਾ ਆਸਰਾ।

ਸਭਿ ਜਗ ਕੇ ਦ੍ਰਿਗ ਤੁਮ ਦਿਸ਼ਿ ਲਾਗੇ ॥੪੧॥
ਖੈਰ ਸ਼ਰੀਰ ਜਿ ਹੋਹਿ ਤੁਮਾਰੇ।
ਤੌਂ ਗਿਨਤੀ ਅਸ ਕਹਾਂ ਬਿਚਾਰੇ।
ਤੁਮ ਤੇ ਸ੍ਰੇਸ਼ਟ ਅਪਰ ਨ ਕੋਈ।
ਰਾਵਰਿ ਸ਼੍ਰੇਯ ਕਰਹਿ ਨਹਿਂ ਜੋਈ[1] ॥੪੨॥

[1]ਜੋ ਆਪ ਦਾ ਸੁਖ ਨਾ ਤੱਕਣਾ ਕਰੇ।

ਸ਼੍ਰੀ ਨਾਨਕ ਗਾਦੀ ਪਰ ਬੈਸਾ।
ਰਿਦੈ ਨ ਸੰਸਾ ਕੀਜਹਿ ਐਸਾ।
ਸੋ ਬੇਦੀ ਕੁਲ ਮਹਿਂ ਤਨ ਪਾਯੋ।
ਇਹ ਸੋਢੀ ਖੱਤ੍ਰੀ ਕੁਲ ਜਾਯੋ ॥੪੩॥
ਬਿਨਾ ਸੰਦੇਹ ਪਠਾਵਨਿ ਕਰੀਅਹਿ।
ਅਪਰ ਨ ਗਿਨਤੀ ਕੋਇ ਬਿਚਰੀਅਹਿ।
ਜੇ ਰਾਵਰਿ ਤਨੁ ਕੀ ਸੁਖ ਹੋਇ।
ਪ੍ਰਾਨ ਦੇਤਿ ਹਮ ਦੇਰਿ ਨ ਕੋਇ ॥੪੪॥
ਤੁਮਰੋ ਕਸ਼ਟ ਜਿ ਬਾਂਟਜੋ ਜਾਇ।

ਹਮ ਸਹਿ ਲੇਹਿਂ ਰਿਦੇ ਹਰਖਾਇ।
ਜੇ ਇਮ ਸੁਨਿ ਹੈ ਹਰਿਗੋਬਿੰਦ।
ਕਰਹਿ ਜਾਪ ਲਹਿ ਅਨੰਦ ਬਿਲੰਦ ॥੪੫॥
ਨਹਿਂ ਸੰਕਹੁ ਤੁਮ ਆਪ ਉਚਾਰਹੁ।
ਦਿਹੁ ਸਨਮਾਨ ਸਮੀਪ ਹਕਾਰਹੁ।'
ਪੁਨ ਤੀਸਰ ਉਮਰਾਵ ਬਖਾਨੈ।
'ਬਿੱਦਜਾ ਮਹਾਂ ਨਜੂਮੀ ਜਾਨੈ ॥੪੬॥
ਜਾਪ ਜੁ ਕਰਹਿ ਨਾਮ ਤਿਸ ਜਾਤਿ[1]। — [1]ਤਿਸਦਾ ਨਾਮ ਤੇ ਜਾਤੀ।
ਜਾਨੀ ਬਿਚ ਕਿਤਾਬ ਬੱਖਜਾਤਿ।
ਖੋਜੇ ਬਿਨਾ ਨਿਕਟ ਸੋ ਪਾਯੋ।
ਹੋਇ ਨ ਜਗ, ਅਸ ਨਹੀਂ ਬਤਾਯੋ[1] ॥੪੭॥ — [1]ਐਸਾ ਨਹੀਂ ਦੱਸਿਆ ਜੋ ਜਗਤ ਵਿਚ ਨਾ ਹੋਵੇ।
ਆਗੈ ਬਹੁਤ ਬਾਰਿ ਪਤਿਯਾਵਾ।
ਜਥਾ ਕਹੈ ਤਿਮ ਬਨਜੋ ਬਨਾਵਾ।'
ਕਹਜੋ ਨਜੂਮੀ 'ਹਮ ਇਹ ਕਾਮ।
ਖੋਜਹਿਂ ਹਜ਼ਰਤ ਹਾਲ ਤਮਾਮ ॥੪੮॥
ਦੇਖਤਿ ਬੁਰੋ ਆਇ ਬਤਲਾਊਂ।
ਕਹੇ ਜਤਨ ਸਭਿ ਖੇਦ ਮਿਟਾਊਂ।
ਸਦਾ ਸ਼ਾਹੁ ਕੀ ਸ਼੍ਰੇਯ ਕਰੰਤੇ।
ਦਰਬ ਸਮੂਹ ਸਦੀਵ ਲਹੰਤੇ ॥੪੯॥
ਹਰਿਗੋਵਿੰਦ ਕਰਿ ਹੈ ਚਾਲੀਸਾ[1]। — [1]ਚਾਲੀ ਦਿਨ।
ਸਿਮਰਹਿ ਨਾਮ ਅਲਹ ਜਗਦੀਸ਼ਾ।
ਕਰਹਿ ਸ਼ਾਹੁ ਕੀ ਖੈਰ ਖ਼ੁਦਾਇ।
ਮਿਟਹਿ ਕਲੇਸ਼ ਅਨੇਕ ਬਲਾਇ' ॥੫੦॥
ਸੁਨਿ ਉਮਰਾਉ ਕਹਤਿ 'ਹਮ ਜਾਨਾ।
ਗੁਨ ਬਿੱਦਜਾ ਤੁਮ ਬਿਖੈ[1] ਮਹਾਨਾ[†]। — [1]ਭਾਵ ਹੇ ਨਜੂਮੀ ਤੇਰੇ ਵਿਚ ਗੁਣ....। [†]ਪਾ:-ਗੁਰ ਬਿਦਜਾ ਕੇ ਬਿਖੈ ਮਹਾਨਾ।
ਅਜ਼ਮਤ ਜੁਤਿ ਮਤਿ ਸੰਤ ਸੁਭਾਇ[1][†]। — [1](ਗੁਰੂ ਜੀ) ਕਰਾਮਾਤ ਸਹਤ ਸੰਤ ਸੁਭਾ ਵਾਲੇ ਹੋਕੇ। [†]ਪਾ:-ਅਜ਼ਮਤ ਜੁਤ ਹੈ ਸੰਤ ਸੁਭਾਇ।
ਜਾਪ ਕਰਨਿ, ਸੋ ਦਯੋ ਬਤਾਇ[1] ॥੫੧॥ — [1]ਤੂੰ ਦੱਸ ਦਿੱਤੇ ਹਨ ਉਹ (ਗੁਰੂ ਜੀ)।
ਤਿਸ ਤੇ ਭਲੋ ਨ ਕਜੋਂ ਹੁਇ ਸ਼ਾਹੂ।
ਬਸਹਿ ਇਕੰਤ ਦੁਰਗ ਕੇ ਮਾਂਹੂ।
ਇਕ ਚਿਤਿ ਸਿਮਰਹਿ ਨਾਮ ਖੁਦਾਇ।

ਸਾਢਸਤੀ ਆਦਿਕ ਦੁਖ ਜਾਇ' ॥੫੨॥
ਏਵ ਉਤਾਰ ਚਢਾਉ ਸੁਨਾਏ।
ਜਹਾਂਗੀਰ ਕੋ ਮਨ ਭਰਮਾਏ।
ਸਭਿ ਕੇ ਕਹੇ ਜਾਨਿ ਕਰਿ ਸਾਚੀ।
ਡਰਤਿ ਮਰਨਿ ਤੇ ਗਿਰਾ ਉਬਾਚੀ ॥੫੩॥
'ਜਾਇ ਆਪ ਮੈਂ ਤਿਨ ਕੇ ਡੇਰੇ।
ਕਹੌਂ ਬਿਨੈ ਜੁਤਿ ਬਾਕ ਅਗੇਰੇ।
ਕ੍ਰਿਪਾ ਕਰਹਿਂ ਲੇਵਹਿਂ ਬਚ ਮਾਨਿ।
ਕਰਹਿਂ ਜਾਪ ਤੇ ਮਮ ਕੱਲਜਾਨ' ॥੫੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ ਸ਼ਾਹੁ ਕੋ ਨਜੂਮੀ ਭ੍ਰਮਾਵਨਿ' ਪ੍ਰਸੰਗ ਬਰਨਨੰ ਨਾਮ ਅਸ਼ਟ ਪੰਚਾਸਤਿ ਅੰਸੂ ॥੫੮॥

## ੫੯. [ਦੁਰਗ ਗੁਆਲੀਅਰ ਪ੍ਰਵੇਸ਼]

੫੮<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੬੦

ਦੋਹਰਾ:

ਸੁਧਿ ਭੋਜਨ ਕੇ ਕਰਨਿ ਕੀ, ਸ਼ਾਹੁ ਨਹੀਂ
ਸੁਧਿ ਕੋਇ।
ਦਾਸਨਿ ਕਹਿ ਬਹੁ ਬਾਰਿ ਤਬਿ, ਅਚਜੋ
ਕੁਛਕ ਉਠਿ ਸੋਇ ॥੧॥

ਚੌਪਈ:

ਚਾਰ ਪਾਂਚ ਮੁਢਨਿ ਕੇ ਮਤਿ ਕੀ।
ਸੁਨਿ ਕਰਿ ਬਾਤ ਚਿੰਤ ਚਿਤ ਮ੍ਰਿਤੁ ਕੀ।
ਚਢਿ ਗਜ ਪਰ ਗਮਨਜੋਂ ਗੁਰੁ ਓਰੇ।
ਬਰਜੇ ਰਖੇ ਸਾਥਿ ਨਰ ਥੋਰੇ ॥੨॥
ਖੁਸ਼ੀ ਨ ਚਿਤ ਕੋ ਭਾਵਤਿ ਕੋਈ।
ਤਿਸੀ ਸੰਦੇਹ ਬਿਖੈ ਬ੍ਰਿਤਿ ਹੋਈ।
ਪਹੁੰਚਜੋ ਗੁਰੁ ਢਿਗ ਬੰਦਨ ਧਾਰੀ।
ਅਰਪੀ ਚਾਰੁ ਅਕੋਰ ਅਗਾਰੀ ॥੩॥
ਮੌਨ ਠਾਨਿ ਕਰਿ ਬਦਨ ਮਲੀਨਾ।
ਬੈਠਜੋ ਸ਼ਾਹ ਨਿਕਟ ਮਨ ਦੀਨਾ।
ਸਤਿਗੁਰੁ ਚਤੁਰ, ਪਰਖਿ ਮੁਰਝਾਯੋ।
ਹਿਤ ਬੂਝਨਿ ਕੇ ਬਾਕ ਅਲਾਯੋ ॥੪॥
ਹਜ਼ਰਤ ! ਕਹਹੁ ਕਵਨ ਹੈ ਕਾਰਨ?
ਜਿਸ ਤੇ ਏਵ ਦਸ਼ਾ ਕਿਯ ਧਾਰਨਿ।
ਬਦਨ ਪ੍ਰਕਾਸ਼ਤਿ ਨਹੀਂ ਤੁਮਾਰਾ।
ਮਨਹੁ ਜੂਪ ਮਹਿਂ ਮਨ ਕੋ ਹਾਰਾ ॥੫॥
ਨਹੀਂ ਬਿਲੋਚਨਿ ਬਿਕਸਤਿ ਆਛੇ।
ਨਹਿਂ ਪੂਰਬ ਸਮ ਬੋਲਨਿ ਬਾਛੇ।
ਕੋ ਅਸ ਕਾਜ ਬਿਗਾਰਜੋ ਕਾਂਹੂ?
ਜਿਸ ਤੇ ਖੁਸ਼ੀ ਨਹੀਂ ਮਨ ਮਾਂਹੂ' ॥੬॥
ਕਹਜੋ ਸ਼ਾਹ 'ਕਜਾ ਕਹੌਂ ਸੁਨਾਈ।
ਅਸਮੰਜਸ[1] ਗਤਿ ਕਹੀ ਨ ਜਾਈ।
ਤਊ ਅਵੱਸ਼ਜ ਬਨੀ ਅਬਿ ਆਨਿ।
ਸੁਨਹੁ ਪੀਰ ਜੀ ! ਕਰੌਂ ਬਖਾਨ ॥੭॥

[1]ਅਣਬਣ।

ਸਾਢਸਤੀ ਮੋਰੇ ਪਰ ਆਈ।
ਅਪਰ ਨਹੀਂ ਕੁਛ ਹੋਤਿ ਉਪਾਈ।
ਏਕ ਜਤਨ ਸੋ ਹਾਥ ਤੁਮਾਰੇ।
ਜਿਸ ਤੇ ਉਪਜਹਿ ਖੈਰ ਹਮਾਰੇ ॥੮॥
ਦੁਰਗ ਗੁਆਲਿਯਰ ਮਹਿਂ ਥਿਰ ਹ੍ਵੈ ਕੈ।
ਸਿਮਰਹੁ ਅਲਹ ਮਾਲ ਕਰ ਲੈ ਕੈ[1]।
ਇਕ ਚਾਲੀਸਾ ਜੋ ਤੁਮ ਕਰੋ।
ਸਾਢਸਤੀ ਕੋ ਬਲ ਪਰਹਰੋ ॥੯॥
ਖ਼ੈਰ ਹੋਇ ਸਭਿ ਰੀਤਿ ਹਮਾਰੇ।
ਹੁਇ ਬਰਨੀ ਜਬਿ ਏਵ ਤੁਮਾਰੇ।
ਸ਼੍ਰੀ ਸਤਿਗੁਰ ਸੁਨਿ ਸਭਿ ਲਖਿ ਪਾਈ।
ਜਥਾ ਦੁਸ਼ਟ ਮਿਲਿ ਕੀਨਿ ਖੁਟਾਈ ॥੧੦॥
-ਅਬਿ ਜੇ ਕਰਹਿਂ ਹਟਾਵਨਿ ਸ਼ਾਹੂ।
ਮਲਿਨ[1] ਹੋਇ, ਸੰਸੈ ਮਨ ਮਾਂਹੂ।
ਜੇ ਨਹਿਂ ਜਾਇਂ, ਕੁਟਿਲ ਮਿਲਿ ਕਹੈਂ।
ਹਮ ਸੋਂ ਬਿਗਰੈ, ਭੇਦ ਨ ਲਹੈ[1]- ॥੧੧॥

[1]ਮਾਲਾ ਹੱਥ ਵਿਚ ਫੜ ਕੇ ਅੱਲਾ ਨੂੰ ਸਿਮਰੋ।

[1]ਉਦਾਸ।

[1]ਵਿਗੜੇਗਾ (ਬਾਦਸ਼ਾਹ) ਤੇ (ਦੂੰਦ ਦਾ) ਭੇਦ ਨਹੀਂ ਜਾਣੇਗਾ।

ਉਰ ਬਿਚਾਰ ਗੁਰੁ ਕਹ੍ਯੋ ਬਨਾਈ।
'ਤੌਂ ਪਰਿ ਸਾਢਸਤੀ ਨਹਿਂ ਆਈ।
ਨਹੀਂ ਕਸ਼ਟ ਕੁਛ ਆਵਹਿ ਨੇਰੇ।
ਸ਼੍ਰੇਯ ਅਹੈ ਤੇਰੀ ਹਮ ਹੇਰੇ ॥੧੨॥
ਜਿਸ ਪਰ ਸਾਢਸਤੀ ਅਬਿ ਆਈ।
ਤਿਸ ਤੇ ਬਨਹਿ ਨ ਏਕ ਉਪਾਈ।
ਕਾਲ ਜਾਇ ਭਖਿ ਦੇਖਤਿ ਤੇਰੇ।
ਮਰਹਿ ਕੁਮ੍ਰਿਤੁ ਪਾਪ ਫਲ ਪ੍ਰੇਰੇ ॥੧੩॥
ਹਮਰੇ ਪ੍ਰਵਿਸ਼ੇ ਦੁਰਗ ਮਝਾਰੇ।
ਉਪਜਤਿ ਹੈ ਕੱਲਜਾਨ ਤੁਮਾਰੇ।
ਤੌਂ ਹਮ ਜਾਹਿਂ ਜਾਪ ਕੋ ਕਰੈਂ।
ਸਭਿ ਸੰਕਟ ਤੇਰੇ ਪਰਹਰੈਂ' ॥੧੪॥
ਸੁਨਤਿ ਸ਼ਾਹੁ ਹਰਖ੍ਯੋ ਮਨ ਮਾਂਹੂ।
-ਸਾਢਸਤੀ ਬਲ ਹੋਇ ਬਿਨਾਹੂ-।
ਧੰਨ ਗੁਰੂ ਜੀ! ਤੁਮ ਸਭਿ ਲਾਯਕ।

ਸ਼ਰਨਾਗਤਿ ਕੇ ਕਸ਼ਟ ਨਸਾਯਕ ॥੧੫॥
ਖ਼ਾਤਰ ਜਮਾ[1] ਰਿਦੇ ਅਬਿ ਹੋਈ।
ਸੰਕਟ ਮੋਹਿ ਛੁਵੈ ਨਹਿਂ ਕੋਈ।
ਕ੍ਰਿਪਾ ਧਾਰਿ ਹੁਇ ਹਰਖ ਸਮੇਤਾ।
ਜਾਪ ਕਰਨਿ ਗਮਨਹੁ ਮਮ ਹੇਤਾ ॥੧੬॥
ਤੁਮ ਤੇ ਆਛੋ ਕੋ ਹੁਇ ਪਜਾਰੋ।
ਜਿਨ ਕੇ ਦਿਏ ਪ੍ਰਾਨ ਤਨ ਧਾਰੋਂ।'
ਪਰਵਾਨਾ ਤਬਿ ਸ਼ਾਹੁ ਲਿਖਾਯੋ।
ਦੁਰਗ ਪਤੀ ਕੇ ਪਾਸ ਪਠਾਯੋ ॥੧੭॥
'ਸ਼੍ਰੀ ਹਰਿ ਗੋਵਿੰਦ ਇਹਠਾਂ ਆਵੈਂ।
ਕਰਿ ਚਾਲੀਸਾ ਮੋਹਿ ਬਚਾਵੈਂ।
ਆਛੇ ਥਲ ਡੇਰਾ ਕਰਿਵਾਵਹੁ।
ਜੋ ਕਿਛ ਚਹੈਂ ਸੁ ਪਾਸ ਪਠਾਵਹੁ ॥੧੮॥
ਦੇਤੇ ਰਹਿਯੋ ਅਧਿਕ ਅਨੰਦ।
ਮਾਨਹੁਂ ਕਹਜੋ ਸਕਲ ਕਰ ਬੰਦਿ।
ਨਿਕਟ ਹਮੇਸ਼ ਜਾਹੁ ਇਕ ਬਾਰੀ।
ਬੂਝਤਿ ਰਹਹੁ ਲੇਹੁ ਸੁਧਿ ਸਾਰੀ' ॥੧੯॥
ਇਮ ਕਹਿ ਸ਼ਾਹੁ ਬੰਦਨਾ ਕਰੀ।
ਗ੍ਰਿਹ ਕੌਂ ਗਮਨਿ ਸੁ ਇੱਛਾ ਧਰੀ।
ਸਤਿਗੁਰ ਕਹਜੋ 'ਰਹੈ ਸਭਿ ਡੇਰਾ।
ਹਮ ਗਮਨੈਂ ਤਿਤ ਹੋਤਿ ਸਬੇਰਾ ॥੨੦॥
ਕਰਹਿਂ ਨਿਵਾਰਨਿ ਬਾਧਾ ਤੋਰੀ।
ਬਹੁਰ ਬਿਨਾਸ਼ਹਿਂ ਕੁਟਿਲ ਜਿ ਖੋਰੀ[1]।'
ਸੁਨਤਿ ਸ਼ਾਹੁ ਕਹਿ 'ਮੈਂ ਅਨੁਸਾਰੇ[1]।
ਕਰਹੁ ਪ੍ਰਥਮ ਮੋ ਪਰ ਉਪਕਾਰੇ' ॥੨੧॥
ਗਯੋ ਸ਼ਾਹੁ ਉਠਿ ਅਪਨੇ ਧਾਮੂ।
ਸ਼੍ਰੀ ਹਰਿਗੋਵਿੰਦ ਤਨ ਅਭਿਰਾਮੂ।
ਤਯਾਰੀ ਕਰਤਿ ਭਏ ਨਿਜ ਸਾਰੀ।
ਸਭਨਿ ਸੁਨਾਵਤਿ ਗਿਰਾ ਉਚਾਰੀ ॥੨੨॥
'ਪੰਚ ਸਿੱਖ ਗਮਨਹਿਂ ਹਮ ਸੰਗ।
ਰਹੈ ਚਮੂੰ[1] ਸੁਧਿ ਲੇਹੁ ਤੁਰੰਗ।
ਹੋਵਤਿ ਰਹੈ ਦੇਗ ਇਸ ਰੀਤਿ।

[1]ਤਸੱਲੀ।
[1]ਖੋਰੀ = ਛੁਪ ਕੇ ਵੈਰ ਕਰਨ ਵਾਲਾ।
[1]ਅਨੁਸਾਰ ਹਾਂ।
[1]ਸੈਨਾਂ (ਇੱਥੇ)।

ਸਭਿ ਕੀ ਸੁਧਿ ਬਿਧਿ ਲਿਹੁ ਨੀਤ'
॥੨੩॥
ਕਹ੍ਯੋ ਮਸੰਦਨਿ ਕੋ ਸਮੁਝਾਇ।
'ਹਮ ਆਵਹਿਂ ਦਿਨ ਕਿਤਿਕ ਬਿਤਾਇ।
ਸਭਿਨਿ ਸੰਭਾਰ ਕਰੋ ਹੁਸ਼ਿਯਾਰ।
ਰਹਹੁ ਸੁਚੇਤ ਨਿਵੇਸ[1] ਮਝਾਰ' ॥੨੪॥ [1]ਘਰ।
ਖਾਨ ਪਾਨ ਕਰਿ ਨਿਸਾ ਬਿਤਾਈ।
ਭਈ ਭੋਰ ਗਮਨੇ ਗੋਸਾਈਂ।
ਪੰਚ ਸਿੱਖ ਲੇ ਸੰਗ ਪਯਾਨੇ।
ਪਹੁੰਚੇ ਜਾਇ ਗੁਆਲਿਯਰ ਥਾਨੇ ॥੨੫॥
ਦੁਰਗਪਤੀ ਆਖ੍ਯ ਹਰਿਦਾਸ।
ਸਿਮਰਤਿ ਸਦਾ ਸ ਹਿਤ ਗੁਰ ਪਾਸ[1]। [1]ਪਿਆਰ ਨਾਲ ਗੁਰੂ ਜੀ ਦੀ ਸਮੀਪਤਾ।
-ਕਿਮ ਦਰਸ਼ਨ ਮੈਂ ਚਲਿ ਕਰਿ ਪਾਵੋਂ।
ਨਹੀਂ ਦੁਰਗ ਕੋ ਛੋਰਿ ਸਿਧਾਵੌਂ ॥੨੬॥
ਅਹੈਂ ਕੈਦ ਇਸ ਮਹਿਂ ਬਹੁ ਰਾਜੇ।
ਮੇਰੇ ਗਏ ਬਿਗਰਹੈਂ ਕਾਜੇ।
ਸ਼ਾਹੁ ਤਕੀਦ ਕਰਤਿ ਬਹੁ ਬਾਰੀ।
ਦੁਰਗ ਬਿਸਾਸ[1] ਨ ਕੀਜਹਿ ਧਾਰੀ ॥੨੭॥ [1](ਦਾ) ਭਰੋਸਾ।
ਨਹੀਂ ਕੋਸ ਭਰ ਛੋਰਿ ਸਿਧਾਵਹੁ।
ਨਿਜ ਦਰਮਾਹਾ[1] ਬੈਠੇ ਪਾਵਹੁ। [1]ਰੋਜ਼ੀਨਾ।
ਨਹੀਂ ਦੁਰਗ ਤਜਿ ਜਾਯਹੁ ਜਾਵੈ-।
ਸਿਮਰਹਿ ਸਤਿਗੁਰੁ -ਦਰਸ ਦਿਖਾਵੈਂ-
॥੨੮॥
ਗਯੋ ਸ਼ਾਹ ਕੋ ਜਬਿ ਪਰਵਾਨਾ।
ਕਰਤਿ ਪ੍ਰਤੀਖਨ ਹਰਖ ਮਹਾਨਾ।
ਪਹੁਚੇ ਤਹਿਂ ਸ਼੍ਰੀ ਹਰਿ ਗੋਵਿੰਦ।
ਤਬਿ ਹਰਿਦਾਸ ਉਠ੍ਯੋ ਕਰ ਬੰਦਿ ॥੨੯॥
ਬੰਦਨ ਕੀਨਿ ਭਾਉ ਬਡ ਧਾਰਾ।
ਲੇਕਰਿ ਸੰਗ ਸੁ ਦੁਰਗ ਮਝਾਰਾ।
ਪ੍ਰਵਿਸ਼੍ਯੋ ਆਛੋ ਥਲ ਜਹਿਂ ਹੇਰਾ।
ਜਾਇ ਕਰਾਯਹੁ ਸਤਿਗੁਰੁ ਡੇਰਾ ॥੩੦॥
ਇਕ ਸੁੰਦਰ ਪਰਯੰਕ ਡਸਾਯੋ।

ਆਸਤਰਨ ਸੋਂ ਨੀਕੇ ਛਾਯੋ।
ਤਿਸ ਪਰ ਬਿਨਤੀ ਭਾਖਿ ਬਿਠਾਏ।
ਬੈਠਿ ਤਰੇ ਮਨ ਬਾਂਛਤਿ ਪਾਏ ॥੩੧॥
ਕਹਤਿ ਭਯੋ 'ਸੁਨਿ ਸੁਜਸੁ ਤੁਮਾਰਾ।
ਚਹਤਿ ਰਹਯੋ ਮੈਂ ਦਰਸ ਉਦਾਰਾ।
ਘਟਿ ਘਟਿ ਕੀ ਤੁਮ ਜਾਣਨਿ ਹਾਰੇ।
ਆਨ ਦਿਯੋ ਦਰਸ਼ਨ ਇਸ ਬਾਰੇ ॥੩੨॥
ਕਰਯੋ ਨਿਹਾਲ ਮੋਹਿ ਕੋ ਆਛੇ।
ਦੇਤਿ ਮਨੋਰਥ ਦਾਸ ਜੁ ਬਾਂਛੇ।'
ਭਾਉ ਹੇਰਿ ਕਰਿ ਬਹੁ ਹਰਿਦਾਸ।
ਸ਼੍ਰੀ ਮੁਖ ਤੇ ਕਿਯ ਬਾਕ ਪ੍ਰਕਾਸ਼ ॥੩੩॥
'ਗੁਰੁ ਘਰ ਕੇ ਜੋ ਸ਼ਰਧਾ ਧਾਰੀ।
ਦੁਹ ਲੋਕਨਿ ਗਤਿ ਲਹਤਿ ਸੁਖਾਰੀ।
ਸ਼੍ਰੀ ਨਾਨਕ ਜਗ ਗੁਰ ਸਭਿ ਮਾਲਕ।
ਚਾਰ ਪਦਾਰਥ ਦੇਂ ਤਤਕਾਲਕ' ॥੩੪॥
ਸੁਨਤਿ ਹਰਖ ਕਰਿ ਕੈ ਹਰਿਦਾਸ।
ਵਸਤੁ ਜੁ ਚਹਿਯਤਿ ਪਠੀ ਸੁ ਪਾਸ।
ਕੈਦ ਬਿਖੈ ਮਹੀਪਾਲ ਬਿਸਾਲਾ।
ਉਮਰ ਕੈਦ ਜਿਨ ਕੀ ਸਭਿ ਕਾਲਾ ॥੩੫॥
ਕਬਹੁੰ ਨ ਛੋਡਨਿ ਜਿਨ ਕੋ ਹੋਇ।
ਤਿਸੀ ਦੁਰਗ ਮਹਿਂ ਗੇਰਤਿ ਸੋਇ।
ਸੁਨੀ ਸਭਿਨਿ 'ਸਤਿਗੁਰੁ ਇਤ ਆਏ।'
ਭਏ ਅਨੰਦ ਮਨਹੁਂ ਛੁਟਕਾਏ ॥੩੬॥
ਕਰ ਜੋਰੇ ਸਭਿ ਹੀ ਤਹਿਂ ਆਇ।
ਗੁਰੁ ਕੋ ਦਰਸ ਕੀਨਿ ਸੁਖ ਪਾਇ।
ਸਭਿ ਕੇ ਊਪਰ ਬਸਤ੍ਰ ਮਲੀਨ।
ਤਨ ਤੇ ਦੁਰਬਲ ਚਿੰਤਾ ਪੀਨ ॥੩੭॥
ਕੇਸ਼ ਸ਼ਮਸ਼ ਮਹਿਂ ਜੂੰਕ[1] ਘਨੇਰੀ।
ਪਾਇਨ ਪਰੀ ਪੀਨ ਹੀ ਬੇਰੀ[1]।
ਜੀਰਨ ਪਟ ਤਨ ਧਾਰਨਿ ਕਰੇ।
ਮੁਕਤਿ ਹੋਨਿ ਕੀ[1] ਆਸ ਨ ਧਰੇ ॥੩੮॥
ਬਿਛੁਰੇ ਪਰਵਾਰਨਿ ਅਰੁ ਦੇਸ਼।

[1]ਜੂੰਆ।
[1]ਪੈਰਾਂ ਵਿਚ ਪਈ ਤਕੜੀ ਬੇੜੀ।
[1]ਰਿਹਾ ਹੋਣ ਦੀ।

ਨਿਸ ਦਿਨ ਜਿਨਹੁਂ ਕਲੇਸ਼ ਵਿਸੇਸ਼।
ਜਰਾਸਿੰਧ ਜਿਮ ਰਾਜੇ ਗਹੇ।
ਦੇਖਿ ਕ੍ਰਿਸ਼ਨ ਕੋ ਆਨੰਦ ਲਹੇ ॥੩੯॥
ਤਿਮ ਸਭਿ ਪਿਖਿ ਸ਼੍ਰੀ ਹਰਿ ਗੋਵਿੰਦ।
ਨਾਮ ਕ੍ਰਿਯਾ ਜੁਗ ਕੀ ਮਾਨਿੰਦ†।

†ਦੋਹਾ ਦਾ ਨਾਮ ਤੇ ਕ੍ਰਿਆ ਇੱਕੋ ਜਿਹੀ ਹੈ। ਭਾਵ ਕ੍ਰਿਸ਼ਨ ਤੇ ਗੋਬਿੰਦ ਇਕ ਨਾਮ ਹੈ ਤੇ ਰਾਜਿਆਂ ਦਾ ਛੁੜਾਨਾ ਰੂਪ ਕ੍ਰਿਆ ਭੀ ਦੋਹਾਂ ਨੇ ਇੱਕੋ ਕੀਤੀ, ਪਰ ਭਾਈ ਨੰਦ ਲਾਲ ਜੀ ਸਤਿਗੁਰ ਹਰਿਗੋਬਿੰਦ ਜੀ ਬਾਬਤ ਇਹ ਲਿਖਦੇ ਹਨ:-"ਵ ਮੰਜ਼ਿਲ ਉਲੀਆਇਸ਼ ਅਜ਼ ਹਰ ਉਲਵੀ ਬਰਤਰ" [ਸਲਤਨਤ ਸ਼ਸ਼ਮ] ਅਰਥਾਤ ਉਸ ਦਾ ਬਜ਼ੁਰਗ ਮਰਤਬਾ ਹਰ ਉੱਚੇ ਤੋਂ ਉੱਚਾ ਹੈ ਅਰਥਾਤ ਆਪ ਸ਼੍ਰੀ ਕ੍ਰਿਸ਼ਨ ਜੀ ਤੋਂ ਬੀ ਉੱਚੇ ਹਨ।

ਦੇਖਿਤਿ ਕ੍ਰਿਪਾ ਕ੍ਰਿਪਾਲ ਬਿਸਾਲਾ।
ਸਭਿ ਕੋ ਦਈ ਧੀਰ ਤਿਸਕਾਲਾ ॥੪੦॥
ਰਹਨਿ ਲਗੇ ਪੁਨ ਦੁਰਗ ਮਝਾਰੇ।
ਸਭਿ ਕੈ ਦਿਨਿ ਕੋ ਦੇਤਿ ਅਹਾਰੇ।
ਪਾਤਸ਼ਾਹੁ ਤੇ ਧਨੁ ਬਹੁ ਆਵੈ।
ਪੁਨ ਹਰਿਦਾਸ ਰਸਦ ਪਹੁੰਚਾਵੈ ॥੪੧॥
ਬਨਹਿ ਤਿਹਾਵਲ ਨਿਤ ਸਮੁਦਾਇ।
ਜਿਤੇ ਦੁਰਗ ਮਹਿਂ ਸਗਰੇ ਖਾਇਂ।
ਛੁਧਿਤਿ ਰਹਨਿ ਪਾਵੈ ਨਹਿਂ ਕੋਈ।
ਸ੍ਵਾਦਲ ਅਸਨ ਦੇਤਿ ਬਹੁ ਹੋਈ ॥੪੨॥
ਜੇਤਿਕ ਕੈਦੀ ਬ੍ਰਿੰਦ ਸਿਪਾਹੀ।
ਸਤਿਗੁਰੁ ਦੇਂ ਪੰਚਾਂਮ੍ਰਿਤ ਖਾਂਹੀ।
ਤਊ ਬਚਹਿ ਪੁਨ ਵਹਿਰ ਦਿਵਾਵੈਂ।
ਆਨਿ ਲੋਕ ਗਨ ਲੇ ਕਰਿ ਖਾਵੈਂ ॥੪੩॥
ਇਕ ਦੁਇ ਕਾਲ ਬੀਤ ਕਰਿ ਗਏ।
ਗੁਰੂ ਅਹਾਰ ਨ ਕਰਤੇ ਭਏ।
ਪੰਚ ਸਿੱਖ ਜੇਠਾ ਰੁ ਪਿਰਾਣਾ।
ਸਭਿਹਿਨਿ ਪਿਖਿ ਕਰ ਜੋਰਿ ਵਖਾਣਾ
॥੪੪॥
'ਇਹ ਕਾਰਨ ਭਾ ਕੌਨ ਗੁਸਾਈਂ?
ਆਪ ਨਹੀਂ ਭੋਜਨ ਕੋ ਖਾਂਹੀ।
ਧਿਕ ਹਮਰੋ ਤੁਮਰੇ ਬਿਨ ਖਾਯੋ।
ਬਰਤਜੋ ਦੇਖਤਿ ਲੇਂ ਮੁਖ ਪਾਯੋ' ॥੪੫॥
ਸ਼੍ਰੀ ਮੁਖ ਤੇ ਫੁਰਮਾਵਨਿ ਕੀਨਿ।

'ਇਹ ਭੋਜਨ ਹਮ ਖਾਂਹਿਂ ਕਬੀ ਨ।
ਵਹਿਰ ਜਾਇ ਮਿਹਨਤ ਕਰਿ ਲਜਾਵਹੁ।
ਰਸਦ ਖਰੀਦਹੁ ਬਿਪਨੀ ਜਾਵਹੁ[1] ॥੪੬॥ [1]ਦੁਕਾਨ ਤੇ ਜਾਕੇ।
ਤਿਸਤੇ ਤਯਾਰ ਅਹਾਰ ਕਰੀਜਹਿ।
ਹਿਤ ਭੋਜਨ ਕੇ ਸੋ ਹਮ ਦੀਜਹਿ।
ਨਾਂਹਿ ਤ ਰਹਿ ਹੈਂ ਪੌਨ ਅਹਾਰੀ।
ਜਬਿ ਲਗਿ ਬਾਸਹਿਂ ਦੁਰਗ ਮਝਾਰੀ'
॥੪੭॥
ਸੁਨਿ ਸਤਿਗੁਰ ਤੇ ਬਹੁਰ ਸੁਨਾਈ।
'ਹਮ ਨਿਜ ਹਾਥਨਿ ਲਜਾਇਂ ਕਮਾਈ।
ਕੀਜਹਿ ਭੋਜਨ ਆਪ ਹਮੇਸ਼ੂ।
ਹਮ ਕੋ ਅਹੈ ਸੁਖੇਨ ਬਿਸ਼ੇਸ਼ੂ' ॥੪੮॥
ਲੇ ਆਗਜਾ ਗਮਨੇ ਤਿਸ ਬੇਰੇ।
ਵਹਿਰ ਦੁਰਗ ਕੇ ਨਿਕਟ ਠਠੇਰੇ[1]। [1]ਕਸੇਰਾ, ਭਾਂਡੇ ਘੜਨ ਵਾਲਾ।
ਤਿਨ ਸੋਂ ਨਿਜ ਮਿਹਨਤ ਠਹਿਰਾਈ।
'ਕਰਹਿਂ ਅਪਰ ਤੇ ਦੁਗਨਿ ਕਮਾਈ
॥੪੯॥
ਸਰਬ ਜਾਮਨੀ ਕ੍ਰਿਤੀ ਕਰੈ ਹੈਂ।
ਏਕ ਰਜਤਪਣ ਦੋਨਹੁਂ ਲੈਹੈਂ।
ਕਹਜੋ ਠਠੇਰਨਿ 'ਜੇ ਬਹੁ ਘਾਲਿ[1]। [1]ਕਮਾਈ ਕਰੋਗੇ।
ਦੇਹਿਂ ਮਜੂਰੀ ਤੁਮਹਿਂ ਬਿਸਾਲ' ॥੫੦॥
ਸੰਧਜਾ ਤੇ ਗਹਿ ਲੀਨਿ ਵਿਦਾਨ[1]। [1]ਹਥੌੜਾ।
ਘਰਨਿ ਲਗੇ ਕਰਿ ਤਾਨ[1] ਮਹਾਨ। [1]ਬਲ।
ਜਥਾ ਠਠੇਰਾ ਬਿਧੀ ਬਤਾਵੈ।
ਪਕਰਿ ਹਥੌਰੇ ਤਥਾ ਲਗਾਵੈਂ ॥੫੧॥
ਹੋਤਿ ਭੋਰ ਲਗਿ ਬਾਸਨ ਬ੍ਰਿੰਦ।
ਘਰੇ ਅਗਾਰੀ ਤੇ ਸੁ ਬਿਲੰਦ।
ਹੋਇ ਪ੍ਰਸੰਨ ਰਜਤਪਣ ਦੀਨਿ।
ਦੋਨਹੁ ਰਸਦ ਖਰੀਦਨਿ ਕੀਨਿ ॥੫੨॥
ਚੂਨ ਸੁ ਚਾਵਰ ਸੂਖਮ ਲੀਨੇ।
ਘ੍ਰਿਤ ਮਿਸ਼ਟਾਨ ਲਿਯੋ ਸ਼ੁਭ ਚੀਨੇ।
ਪਯ[1] ਖਰੀਦ ਗੁਰ ਕੇ ਢਿਗ ਲਜਾਏ। [1]ਦੁੱਧ।

ਪਾਕ ਸਿੱਧ[1] ਸਭਿ ਕੀਨਿ ਬਨਾਏ ॥੫੩॥

ਸਭੀ ਤਜਾਰ ਕਰਿ ਥਾਰ ਪਰੋਸਾ।

ਸਤਿਗੁਰ ਕੋ ਅਚਾਇ ਕਰਿ ਪੋਸਾ[1]।

ਸਭਿਹਿਨਿ ਪਾਇ ਅਨੰਦ ਵਿਸ਼ੇਸ਼ੂ।

ਕਰਤਿ ਭਏ ਤਿਮ ਕਾਰ ਹਮੇਸ਼ੂ ॥੫੪॥

[1]ਰਸੋਈ ਤਿਆਰ।

[1]ਤ੍ਰਿਪਤ ਕੀਤਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ਼੍ਰੀ ਗੁਰੁ ਹਰਿਗੋਵਿੰਦ ਦੁਰਗ ਪ੍ਰਵੇਸ਼ਨਿ' ਪ੍ਰਸੰਗ ਬਰਨਨੰ ਨਾਮ ਏਕ ਉਨਸਸ਼ਟੀ ਅੰਸੂ ॥੫੯॥

## ੬੦. [ਗੁਆਲੀਅਰ ਨਿਵਾਸ। ਪ੍ਰੇਮੀ ਸਿੱਖਾਂ ਦੀ ਸਲਾਹ]

੫੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੧

ਦੋਹਰਾ:
ਉਰ ਹਰਖਤਿ ਚੰਦੂ ਭਯੋ, ਪੁਰਜੋ ਮਨੋਰਥ ਜਾਨਿ।
ਦਯੋ ਨਜੂਮੀ ਕੋ ਦਰਬ, ਅਰੁ ਉਮਰਾਵਨਿ ਮਾਨ ॥੧॥
ਚੌਪਈ:
-ਪਰੇ ਕੈਦ ਅਬਿ ਕਰਿਹੌਂ ਹਾਨ।
ਛੂਟਨਿ ਨਿਕਸਨਿ ਹੋਹਿ ਤਹਾਂ ਨ[1]-।
ਜਤਨ ਬਿਚਾਰਤਿ ਮਾਰਨਿ ਕੇਰਾ।
ਨਿਸ ਦਿਨ ਗਿਨਤੀ ਗਿਨਹਿ ਘਨੇਰਾ ॥੨॥
ਜਮਾਂਦਾਰ ਕੋ ਲਿਖਯੋ ਬਨਾਇ।
'ਇਹੁ ਮਮ ਰਿਪੁ ਜਾਨਹੁ ਇਤ ਆਇ।
ਕਰਿ ਉਪਾਵ ਮੈਂ ਤੁਝ ਢਿਗ ਭੇਜਾ।
ਇਸ ਦੁਖ ਤੇ ਮਮ ਪਾਕ[1] ਕਰੇਜਾ ॥੩॥
ਨਹੀਂ ਦੁਰਗ ਤੇ ਨਿਕਸਨਿ ਪਾਵੈ।
ਇਮ ਕੀਜਹਿ ਜਿਮ ਜਮ ਘਰ ਜਾਵੈ।
ਸੋ ਉਪਾਉਂ ਮੈਂ ਕਹੌਂ ਬਨਾਈ।
ਪੋਸ਼ਿਸ਼ ਸਭਿ ਦਿਹੁ ਜ਼ਹਿਰ ਲਗਾਈ ॥੪॥
ਅਤਿ ਤੀਛਨ ਜਿਸ ਤੇ ਤਤਕਾਲ।
ਤਜਹਿ ਪ੍ਰਾਨ ਪਹਿਰਤਿ ਬਿਕਰਾਲ[1]।
ਨਿਜ ਨਰ ਆਛੋ ਕੀਨਿ ਪਠਾਵਨਿ।
ਇਹ ਬਨਵਾਵਹਿ ਹਿਤ ਪਹਿਰਾਵਨਿ ॥੫॥
ਤੁਮ ਨਿਜ ਕਰ ਲੈ ਕੇ ਢਿਗ ਜਾਵੋ।
-ਪੋਸ਼ਿਸ਼ ਪਠੀ ਸ਼ਾਹੁ- ਬਤਰਾਵੋ।
ਕਹਹੁ ਕਪਟ ਕੇ ਮਾਧੁਰ ਬੈਨ।
ਪਹਿਰਾਵੋ ਤਨ ਹੇਰਤਿ ਨੈਨ ॥੬॥
ਜਬਿ ਮਮ ਰਿਪੁ ਜਮ ਧਾਮ ਪਹੂਚੇ।
ਤੋਹਿ ਮਰਾਤਬ ਕਰਿ ਹੌਂ ਊਚੇ।

[1]ਛੁੱਟ ਕੇ ਤਿੱਥੋਂ ਨਿਕਲਨਾ ਨਹੀਂ ਹੋਵੇਗਾ।
[1]ਪੱਕ ਗਿਆ ਹੈ।
[1]ਭਿਆਨਕ।

ਸ਼ਾਹੁ ਨਿਕਟ ਤੇ ਮਾਨ ਕਰਾਵੌਂ।
ਹੇਤ ਗੁਜ਼ਾਰੇ ਗ੍ਰਾਮ ਦਿਵਾਵੌਂ ॥੭॥
ਪੰਜ ਹਜ਼ਾਰ ਦਰਬ ਮੈਂ ਦੈਹੌਂ।
ਅਪਨਿ ਸਖਾ ਪਜਾਰੋ ਕਰਵੈਹੌਂ।
ਇਮ ਲਿਖਿ ਕਰਿ ਆਛੋ ਨਰ ਭੇਜਾ।
ਕਹਜੋ ਕਿ 'ਦਰਬ ਸੰਗ ਗਨ ਲੇ ਜਾ'
॥੮॥
ਪਠਜੋ ਪਾਤਕੀ ਕੋ ਨਰ ਗਯੋ।
ਦੇਖਿ ਦੁਰਗਪਤਿ ਕੋ ਖਤ ਦਯੋ।
ਪਠਿ ਕਰਿ ਜਾਨਜੋ ਅਖਿਲ ਹਵਾਲ।
ਸਤਿਗੁਰ ਢਿਗ ਪਹੁੰਚਜੋ ਤਤਕਾਲ ॥੯॥
'ਤੁਝ ਕੋ ਪਠਜੋ ਸ਼ਾਹੁ ਇਸ ਥਾਨੇ।
ਸਭਿ ਫਰੇਬ ਇਹ ਚੰਦੂ ਠਾਨੇ।
ਲੋਕਨਿ ਕੋ ਧਨ ਦੇ ਸਿਖਲਾਯੋ।
ਹਤਜੋ ਚਹਤਿ ਇਸ ਦੁਰਗ ਪਠਾਯੋ
॥੧੦॥
ਅਪਰ ਨ ਬਰਨੀ ਕਰਨੀ ਕੋਈ।
ਇਹ ਪ੍ਰਪੰਚ[1] ਸਭਿ ਤਿਸ ਤੇ ਹੋਈ। [1]ਛਲ।
ਅਬਿ ਮੁਝ ਕੋ ਲਿਖਿ ਭੇਜਜੋ ਤੈਸੇ।
ਮੈਂ ਤਿਸ ਕਹੀ ਨ ਮਾਨੌਂ ਕੈਸੇ' ॥੧੧॥
ਸਭਿ ਪਢਿ ਕਰਿ ਸਤਿਗੁਰਨਿ ਸੁਨਾਯੋ।
ਪੁਨ ਪਾਵਕ ਮੈਂ ਸੋ ਖਤ ਪਾਯੋ।
ਸ੍ਰੀ ਹਰਿ ਗੋਬਿੰਦ ਬਾਕ ਉਚਾਰੇ।
'ਮਰਹਿ ਦੁਸ਼ਟ ਪਹੁੰਚੈ ਜਮ ਦ੍ਵਾਰੇ ॥੧੨॥
ਆਨਿ ਸਮਾਂ ਢਿਗ ਪਹੁੰਚਜੋ ਤਾਂਹੀ।
ਹਤੌ ਕੁਮੌਤ ਬਚਹਿ ਅਬਿ ਨਾਂਹੀ।
ਜਮਾਂਦਾਰ ਸੁਨਿ ਕਰਿ ਹਰਖਾਜੋ।
'ਇਹ ਬਡ ਪਾਪੀ ਬਹੁਤ ਬਚਾਯੋ[1] ॥੧੩॥ [1]ਬਹੁਤ ਬਚਿਆ ਰਿਹਾ ਹੈ।
ਕਰੀ ਅਵੱਗਜਾ ਬਡਿਹੁ ਬਡੇਰੀ[1]। [1]ਵਡਿਆਂ ਤੋਂ ਵਡੇ ਦੀ (ਅ) ਵਡੀ ਤੋਂ ਵਡੀ (ੲ) ਵਡਿਆਂ ਦੀ ਬੜੀ ਅਵੱਗਜਾ ਕੀਤੀ ਹੈ।
ਅਬਿ ਲੌ ਨਹਿਂ ਬਾਧਾ ਕੁਛ ਹੇਰੀ।
ਦਿਹੁ ਸਜ਼ਾਇ ਤਬਿ ਦੁਸ਼ਟ ਜੁ ਸਾਰੇ।

ਨਿਰਧਾਰਹਿਂ ਰਾਵਰਿ ਡਰਧਾਰੇ[1]' ॥੧੪॥

[1](ਚੰਦੂ ਨੂੰ) ਸਜ਼ਾ ਦਿਓ, ਤਦ ਜੋ ਸਾਰੇ ਦੁਸ਼ਟ ਹਨ ਆਪ ਦਾ ਨਿਸ਼ਚੇ ਡਰ ਧਾਰਨਗੇ।

ਵਹਿਰ ਜਾਇ ਚੰਦੂ ਨਰ ਹੇਰਾ।
ਕਹ੍ਯੋ 'ਜਾਹੁ ਨਿਜ ਸਦਨ ਸਵੇਰਾ।
ਹਮ ਤੇ ਅਘ ਅਸ ਹੋਤਿ ਨ ਕੋਈ।
ਭਲੋ ਜਾਨਿ ਤੁਮ ਕੀਜਹਿ ਸੋਈ ॥੧੫॥
ਲਿਖ੍ਯੋ ਸ਼ਾਹੁ -ਇਨ ਰਾਖਿ ਸੁਖਾਰੇ-।
ਚਹਿ ਚੰਦੂ ਅਘ ਹਮ ਨਹਿਂ ਧਾਰੇ[1]।'

[1]ਚੰਦੂ ਪਾਪ ਚਾਹੁੰਦਾ ਹੈ (ਇਨ੍ਹਾਂ ਨਾਲ ਪਰ) ਅਸੀਂ ਨਹੀਂ ਕਰਦੇ।

ਗਯੋ ਨਿਰਾਸਾ ਜਾਇ ਸੁਨਾਯੋ।
ਬਹੁ ਦੁਖ ਤੇ ਮਨ ਮਹਿਂ ਮੁਰਝਾਯੋ ॥੧੬॥
ਨਿਸ ਦਿਨ ਜਿਸ ਕੇ ਚਿੰਤ ਬਿਸਾਲਾ।
-ਹਤੌਂ ਕਿਮੈਂ, ਨਤੁ ਮੇਰੋ ਕਾਲਾ-।
ਉਮਰਾਵਨਿ ਧਨ ਦੀਨਿ ਸਿਖਾਯਹੁ।
'ਨਹੀਂ ਸ਼ਾਹੁ ਕੇ ਯਾਦ ਕਰਾਯਹੁ ॥੧੭॥
ਗੁਰ ਕੋ ਜ਼ਿਕਰ ਕਰਹੁ ਕਬਿ ਨਾਂਹੀ।
ਜਿਸ ਤੇ ਬਸਹਿ ਦੁਰਗ ਕੇ ਮਾਂਹੀ।
ਸ਼ਾਹੁ ਜਿ ਕਹੈ, ਫੇਰਿ ਮਤਿ ਦੀਜੈ।
-ਨਿਜ ਸੁਖ ਹਿਤ ਗੁਰ ਨਹਿਂ ਨਿਕਸੀਜੈ ॥੧੮॥
ਬਸਹਿ ਦੁਰਗ ਸਿਮਰੰਤਿ ਖੁਦਾਇ।
ਤੁਮਰੀ ਬਿਨਸਹਿ ਅਖਿਲ ਬਲਾਇ।
ਨਿਜ ਸੁਖ ਚਹਹੁ ਦੁਰਗ ਮਹਿਂ ਰਾਖੋ-।
ਸਿਮਰਹਿ ਸ਼ਾਹੁ ਜਿ, ਇਸ ਬਿਧਿ ਭਾਖੋ' ॥੧੯॥
ਇੱਤਜਾਦਿਕ ਨਿਤ ਕਪਟ ਰਚੰਤਾ।
ਮਹਾਂ ਦੁਸ਼ਟ ਅਘ ਨਹੀਂ ਲਖੰਤਾ।
ਇਸੀ ਰੀਤਿ ਦਿਨ ਬੀਤੇ ਚਾਲੀ।
ਨਹੀਂ ਸ਼ਾਹੁ ਕਬਿ ਕੀਨਿ ਸੰਭਾਲੀ ॥੨੦॥
ਬੈਠਿ ਸਭਾ ਮਹਿਂ ਜ਼ਿਕਰ ਜਿ ਕਰ੍ਯੋ।
ਕਹਿ ਕਰਿ ਉਮਰਾਵਨਿ ਸੋ ਹਰ੍ਯੋ।
'ਤੁਮਰੇ ਤਨ ਸੁਖ ਹੁਇ ਗੁਰ ਬੈਸੇ।
ਦੁਰਗ ਬਿਖੈ ਨਿਕਸਾਉ ਨ ਕੈਸੇ ॥੨੧॥

ਦਰਬ ਜਾਤਿ ਰਾਵਰ ਕੇ ਘਰ ਤੇ।
ਨਿਤ ਅਨੰਦ ਸੋਂ ਬੈਠਜੋ ਬਰਤੇ।
ਤੁਮਰੇ ਕੁਸ਼ਲ, ਗੁਰੂ ਧਨ ਪਾਵੈ।
ਇਸ ਮਹਿਂ ਦੋਸ਼ ਨ ਕੁਛ ਬਨਿ ਆਵੈ'
॥੨੨॥
ਇਮ ਫਰੇਬ ਕੀ ਕਹਿ ਕਹਿ ਬਾਤਿ।
ਜਹਾਂਗੀਰ ਕੀ ਮਤਿ ਬਿਚਲਾਤਿ।
ਦੁਇ ਦਿਨ ਊਪਰ ਬਹੁਰ ਗੁਜ਼ਾਰੇ।
ਮਿਲਿ ਸਿਖ ਪੰਚਹੁੰ ਕੀਨਿ ਬਿਚਾਰੇ
॥੨੩॥
'ਸ਼੍ਰੀ ਅਰਜਨ ਕੀ ਸਮ ਇਹ ਬਾਤਿ।
ਚੰਦੂ ਤਕਹਿ ਗੁਰੂ ਤਨ ਘਾਤਿ।
ਸ਼ਾਹੁ ਸਮੀਪੀ ਸਭਿ ਅਪਨਾਏ।
ਤਿਮ ਭਾਖਹਿਂ ਜਿਮ ਦੇਤਿ ਸਿਖਾਏ ॥੨੪॥
ਜਹਾਂਗੀਰ ਕਿਮ ਧੀਰਜ ਗਹੈ।
ਸਗਰੇ ਨਰ ਬਦ ਮਸਲਤਿ[1] ਕਹੈਂ।

[1]ਬੁਰੀ ਸਲਾਹ।

ਅਵਨੀਪਨ ਕੈ ਸ਼੍ਰਵਨ ਬਡੇਰੇ।
ਜਿਸ ਕਿਸ ਤੇ ਸੁਨਿ ਲੇਤਿ ਨ ਹੇਰੇ[1]
॥੨੫॥

[1]ਰਾਜਿਆਂ ਦੇ ਕੰਨ ਵੱਡੇ ਹੁੰਦੇ ਹਨ, ਸਭ ਦੀ ਸੁਣ ਲੈਂਦੇ ਹਨ, ਪਰ (ਅੱਖੀਂ) ਦੇਖਦੇ ਨਹੀਂ। (ਕਹਾਵਤ ਹੈ:-ਰਾਜਾ ਕੰਨ ਕਿ ਅੱਖੀਂ?)।

ਦੋਇ ਤੀਨ ਮਿਲਿ ਫੇਰਹਿਂ ਮਤਿ ਕੋ।
ਪੂਰਹਿਂ ਕਾਜ ਨਿਜ, ਕਹਤਿ ਅਸਤਿ[1] ਕੋ।

[1]ਝੂਠ।

ਜਹਾਂ ਕਚਹਿਰੀ ਸਮਸਰ[1] ਸਾਰੀ।

[1]ਇੱਕੋ ਜਿਹੀ।

ਇਕ ਆਸ਼ੈ ਪਰ ਕਰਤਿ ਉਚਾਰੀ ॥੨੬॥
ਸੋ ਕਾਰਜ ਪੂਰਵਹਿ ਨਹਿਂ ਕੈਸੇ।
ਕਰਹੁ ਬਿਚਾਰਨ ਨਿਜ ਉਰ ਐਸੇ।
ਸਤਿਗੁਰ ਛਿਮਾ ਨਿਧਾਨ ਮਹਾਨੇ।
ਲਵਪੁਰਿ ਰਾਖੇ ਬਰਜਿ ਰਿਸਾਨੇ[1] ॥੨੭॥

[1]ਛਿਮਾ ਨਿਧਾਨ ਸਤਿਗੁਰ (ਅਰਜਨ) ਜੀ ਨੇ (ਸਾਨੂੰ) ਲਾਹੌਰ ਵਿਚ ਗੁੱਸਾ ਕਰਕੇ (ਕੁਛ ਕਰਨ ਲੱਗਿਆਂ ਨੂੰ) ਵਰਜ ਲਿਆ ਸੀ।

ਨਿਜ ਬਲ ਨਹਿਂ ਸੰਭਾਰਨਿ ਕੀਨਿ।
ਹਮ ਕੋ ਅਜ਼ਮਤਿ ਕਰਨਿ ਨ ਦੀਨ।
ਸਹਿ ਕਰਿ ਸਰਬ ਸਜ਼ਾਇ ਸਰੀਰ।

ਗਮਨਿ ਕੀਨਿ ਬੈਕੁੰਠ ਸਧੀਰ ॥੨੮॥
ਇਹ ਕੌਤਕ ਸਭਿ ਚੰਦੂ ਕੇਰੇ।
ਸ਼ਾਹੂ ਰਿਦੇ ਕੁਛ ਸਮਝਿ ਨ ਪਰੇ।
ਦੁਰਗੁ ਗ੍ਵਾਲਿਯਰ ਗੁਰੂ ਬਿਠਾਏ।
ਤਹਿਂ ਕਜਾ ਕਰਹਿ ਲਖੀ ਨਹਿਂ ਕਾਏ[1]† ॥੨੯॥
ਮਾਨਿ ਬਾਕ ਜੇ ਦਏ ਬਿਠਾਈ।
-ਬਹੁਰ ਬੁਲਾਵੌਂ- ਸੁਧਿ ਨਹਿਂ ਆਈ।
ਜੇ ਸੁਧਿ ਹੋਹਿ ਤਿਨਹੁਂ ਮਤਿ ਫੇਰੀ।
ਨਹੀਂ ਹਕਾਰੈ ਗੁਰ ਇਸ ਬੇਰੀ ॥੩੦॥
ਆਪੇ ਸ਼ਾਹੁ ਬੁਲਾਵਹਿ ਪਾਹੀ।
ਨਹਿਂ ਅਸ ਆਸ ਧਰਹੁ ਉਰ ਮਾਂਹੀ।
ਅਰੁ ਸਤਿਗੁਰ ਅਜ਼ਮਤਿ ਨ ਦਿਖਾਵੈਂ।
ਸਹੈਂ ਸਕਲ ਜੈਸੇ ਬਨਿ ਆਵੈ ॥੩੧॥
ਯਾਂ ਤੇ ਕਰਹੁ ਬਿਚਾਰਨਿ ਬਾਤਿ।
ਜਿਸ ਤੇ ਗੁਰਸਿੱਖਨਿ ਕੁਸ਼ਰਾਤ[1]।'
ਜੇਠੇ ਤੇ ਸੁਨਿ ਸਕਲ ਪਿਰਾਣਾ।
ਸਭਿਨਿ ਸੁਨਾਵਤਿ ਬਾਕ ਬਖਾਣਾ ॥੩੨॥
'ਗੁਰ ਮਰਜ਼ੀ ਜੇ ਕਰਿ ਇਮ ਨਾਂਹੀ।
ਕਰਹੁ ਜਿ ਤੁਮ ਲਖਿ ਕੈ ਉਰ ਮਾਂਹੀ।
ਕਰਹਿਂ ਕ੍ਰੋਧ ਤੇ ਬਾਕ ਉਚਾਰਨਿ।
ਪਰਹਿ ਆਨਿ ਤਬਿ ਸੰਕਟ ਦਾਰੁਨ ॥੩੩॥
ਕਹਹੁ ਸਹਾਇਕ ਹੁਇ ਤਬਿ ਕੌਨ।
ਨਹਿਂ ਢਿਗ ਬਚਹਿਂ ਨ ਗਮਨੇ ਭੌਨ[1]।
ਕਰਹੁ ਕਾਰ ਹੁਇ ਗੁਰ ਅਨੁਸਾਰੀ।
ਸਭਿ ਬਿਧਿ ਉਪਜਹਿ ਕੁਸ਼ਲ ਤੁਹਾਰੀ' ॥੩੪॥
ਇਤਨੇ ਬਿਖੈ ਆਇ ਬ੍ਰਿਧ ਭਾਈ।
ਸਭਿ ਉਠਿ ਚਰਨ ਪਰੇ ਸਹਿਸਾਈ।
ਸਿੱਖਨਿ ਅਪਨੇ ਬਿਖੈ ਬਿਠਾਯੋ।
'ਅਬਹਿ ਅਰਾਮ ਸਤਿਗੁਰੂ ਪਾਯੋ ॥੩੫॥

[1]ਕੋਈ। †ਪਾ:-ਜਾਏ।

[1]ਕੁਸ਼ਲ ਹੋਵੇ।

[1]ਨਾ ਨੇੜੇ ਬਚਾਂਗੇ ਤੇ ਨਾ ਘਰ ਗਿਆਂ ਹੀ।

ਜਬਿ ਉਠਿ ਬੈਠਹਿਂ, ਦਰਸ਼ਨ ਕੀਜਹਿ।
ਦੇਸ਼ ਸੁਧਾਸਰ ਕੀ ਸੁਧਿ ਦੀਜਹਿ।
ਆਵਨ ਭਯੋ ਆਪ ਕੋ ਕੈਸੇ?
ਸੁਮਤਿ ਸਹਤ ਸੁਧਿ ਦਿਹੁ ਹਮ ਤੈਸੇ'
॥੩੬॥
ਬ੍ਰਿਧ ਤਬਿ ਕਹੀ 'ਗੁਰੂ ਸੁਧਿ ਪਾਈ।
ਦੁਰਗ ਗੁਆਲਿਯਰੁ ਥਿਰੇ ਸੁ ਜਾਈ।
ਕਿਸ ਕਾਰਨ ਤੇ ਤਹਾਂ ਪਠਾਏ।
ਜਾਨਜੋ ਜਾਇ ਨ ਲੋਕ ਬਤਾਏ ॥੩੭॥
ਸੁਨਤਿ ਮਾਤ ਬਜਾਕੁਲ† ਮੁਰਝਾਈ।
ਉਰ ਸੰਦੇਹ ਸਮੂਹ ਉਠਾਈ।
ਪਠਿ ਦਾਸੀ ਕੋ ਮੋਹਿ ਬੁਲਾਵਾ।
ਚਿਤ ਸੰਕਟ ਗਨ ਸਕਲ ਸੁਨਾਵਾ ॥੩੮॥
ਮੋ ਪ੍ਰਤਿ ਹੁਕਮ ਮਾਤ ਦਿਯ ਏਹੁ।
-ਤੁਮ ਤਹਿਂ ਜਾਹੁ, ਸਰਬ ਸੁਧਿ ਲੇਹੁ।
ਬਨਹੁ ਸਹਾਇਕ ਸ਼ੀਘ੍ਰ ਕਰੀਜੈ।
ਠਾਨਹੁ ਜਤਨ ਦੁਰਗ ਨਿਕਸੀਜੈ- ॥੩੯॥
ਇਸ ਸੇਵਾ ਹਿਤੁ ਮੈਂ ਚਲਿ ਆਯੋ।
ਮਾਤ ਬਾਕ ਕੋ ਨਹਿਂ ਉਲਟਾਯੋ।'
ਸੁਨਿ ਜੇਠਾ ਬੋਲਜੋ 'ਤੁਮ ਸਜਾਨੇ।
ਉਚਿਤ ਉਪਾਉ ਕੌਨ ਅਬਿ ਠਾਨੇ?'
॥੪੦॥
ਨਿਜ ਸੰਬਾਦ ਸੁਨਾਇ ਸੁ ਦੀਨਾ।
'ਤੁਮ ਆਗੇ ਹਮ ਐਸੇ ਕੀਨਾ[1]।
ਨਹੀਂ ਰਜਾਇ ਗੁਰੂ ਤੇ ਲੀਨੀ।
ਯਾਂ ਤੇ ਮਸਲਤਿ ਭੀ ਸਭਿ ਹੀਨੀ[1] ॥੪੧॥
ਤੁਮ ਅਰੁ ਗੁਰ ਮਹਿਂ ਭੇਦ ਨ ਕੋਊ।
ਆਪ ਕਹਹੁ ਹਮ ਠਾਨਹਿਂ ਸੋਊ।
ਬਿਨ ਅਜ਼ਮਤਿ ਹੋਇ ਨ ਛੁਟਕਾਰਾ।
ਪਰਜੋ ਬਿਘਨ ਅਸ, ਲੇਹੁ ਬਿਚਾਰਾ
॥੪੨॥
ਜੇ ਕਰਿ ਤ੍ਰਾਸ ਪਾਇ ਉਰ ਸ਼ਾਹੂ।

†ਪਾ:-ਸੁਨਤਿ ਬਾਤ ਮਾਤਾ।

[1]ਤੁਹਾਥੋਂ ਪਹਿਲੇ ਅਸਾਂ ਐਸਾ (ਗੁਰਮਤਾ) ਕੀਤਾ ਹੈ।

[1]ਨਿਸ਼ਫਲ।

ਤੌ ਨਿਕਸਾਇ ਦੁਰਗ ਕੇ ਮਾਂਹੂ[1]।
ਨਾਂਹਿ ਤ ਤਿਸ ਕੋ ਬਿਗਰਤਿ ਕਜਾ ਹੈ।
ਗੁਰੂ ਬਿਠਾਇ ਨਿਚਿੰਤ ਭਯਾ ਹੈ ॥੪੩॥
ਜੇ ਕਬਿ ਸਿਮਰਹਿ ਗੁਰ ਗੁਨ ਜਾਨਿ।
ਚਹੈ ਹਕਾਰਨਿ ਕੋ ਹਿਤ ਠਾਨਿ।
ਚੰਦੂ ਕੇ ਪੱਖੀ ਸਮੁਦਾਇ।
ਕਹਿ ਬਹੁ ਬਿਧਿ ਤੇ ਮਤਿ ਬਿਚਲਾਇੰ ॥੪੪॥

[1]ਕਿਲ੍ਹੇ ਦੇ ਵਿੱਚੋਂ।

ਅਵਧਿ ਬਦੀ[1] ਤਿਨਿ ਬਾਸੁਰ ਚਾਲੀ।
ਬਿਤੀ ਅਧਿਕ ਲਖਿ ਆਜ ਸੁ ਬਜਾਲੀ।
ਹਮ ਚਾਹਤਿ ਹੈਂ ਕਰਯੋ ਉਪਾਇ।
ਕਿਮ ਰਾਵਰ ਕੀ ਅਹੈ ਰਜਾਇ?' ॥੪੫॥

[1]ਮਿਥੀ ਸੀ।

ਸੁਨਿ ਭਾਈ ਬ੍ਰਿਧਿ ਨੇ ਮਨ ਜਾਨੀ।
ਜਥਾ ਭਵਿੱਖਜਤਿ ਮਹਿਂ ਪ੍ਰਭੁ ਠਾਨੀ[1]।
ਕਹਯੋ ਬਾਕ ਸਿੱਖਨਿ ਸਮੁਝਾਏ।
'ਤੁਰਕੇਸ਼ੁਰ ਦਿਹੁ ਤ੍ਰਾਸ ਦਿਖਾਏ ॥੪੬॥
ਮਾਤ ਹੁਕਮ ਤੇ ਮੈਂ ਇਹ ਕਹਯੋ।
ਜਤਨ ਕਰਨਿ ਕੋ ਪਠਵਨਿ ਚਹਯੋ।
-ਕਿਸ ਕੇ ਕਹੇ ਕਰੀ ਅਸ ਬਾਤ? -।
ਗੁਰੂ ਬੂਝਹਿ ਲਿਹੁ ਨਾਮ ਸੁ ਮਾਤ' ॥੪੭॥
ਇਮ ਸਿੱਖਨਿ ਮਿਲਿ ਮਸਲਤਿ ਹੋਈ।
'ਜਾਂਹਿ ਜਾਮਨੀ ਮਹਿਂ ਤਹਿਂ ਦੋਈ।'
ਬ੍ਰਿਧ ਆਇਸੁ ਤੇ ਉਰ ਹਰਖਾਏ।
ਕਰਨਿ ਉਪਾਉ ਸਭਿਨਿ ਮਨ ਭਾਏ ॥੪੮॥
ਢਰੇ ਦੁਪਹਿਰੇ ਸਤਿਗੁਰੁ ਜਾਗੇ।
ਮਿਲਯੋ ਬ੍ਰਿੱਧ ਭਾਈ ਅਨੁਰਾਗੇ।
ਜਿਮ ਬੂਝੀ ਸੁਧਿ ਸਰਬ ਬਤਾਈ।
ਅਤਿ ਅਨੰਦ ਪਿਖਿ ਰਹਯੋ ਸਮਾਈ[1] ॥੪੯॥

[1]ਕਰਨਾ ਹੈ।

[1](ਗੁਰੂ ਜੀ ਦਾ) ਦਰਸ਼ਨ ਕਰਕੇ ਅਤੀ ਅਨੰਦ ਵਿਚ ਸਮਾ ਰਹਿਆ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਿੱਖਨਿ ਮਸਲਤਿ ਕਰਨਿ' ਪ੍ਰਸੰਗ ਬਰਨਨੰ ਨਾਮੁ ਸਸ਼ਟੀ ਅੰਸੂ ॥੬੦॥

## ੬੧. [ਰਾਤੀਂ ਜਹਾਂਗੀਰ ਨੂੰ ਸ਼ੇਰਾਂ ਨੇ ਡਰਾਇਆ]

੬੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੨

ਦੋਹਰਾ:

ਸ਼੍ਰੀ ਹਰਿ ਗੋਵਿੰਦ ਬ੍ਰਿੱਧ ਕੋ, ਦੇਖਿ ਰਹੇ ਹਰਖਾਇ।
'ਕਹਹੁ ਸੁਧਾਸਰ ਸੁਧਿ ਸਕਲ, ਸਿਖ ਸੰਗਤਿ ਸਮੁਦਾਇ ॥੧॥

ਚੌਪਈ:

ਪ੍ਰਿਯ ਪੁੱਤ੍ਰਾ ਜੁ ਪ੍ਰਤੀਖਤਿ -ਆਵੈਂ[1]-।
ਅਸ ਮਮ ਮਾਤ ਸਨੇਹ ਉਪਾਵੈ।
ਸਕਲ ਕੁਸ਼ਲ ਤਿਨ ਅਹੈ ਸਰੀਰ?
ਪਿਖਨਿ ਚਹਤਿ ਮਮ ਕੋ ਯੁਤਿ ਧੀਰ ॥੨॥

[1]ਪਿਆਰੀ ਪੁੱਤ੍ਰ ਵਾਲੀ ਮਾਤਾ ਜੀ ਉਡੀਕ ਰਹੀ ਹੈ ਸਾਡੇ ਆਵਣ ਨੂੰ।

ਕਿਮ ਆਗਵਨ ਆਪ ਕੋ ਭਯੋ?
ਕਾਯਾਂ ਨਿਬਲ ਖੇਦ ਮਗ ਲਯੋ।
ਅਸੁ ਪਰ ਚਢਨੋ ਚਲਨਿ ਹਮੇਸ਼।
ਹੁਯੋ ਹੋਇਗੋ ਸ਼੍ਰਮਤਿ ਵਿਸ਼ੇਸ਼ ॥੩॥
ਸ਼੍ਰੀ ਨਾਨਕ ਕੇ ਹੇਰਨਿ ਹਾਰੇ।
ਬਡੀ ਅਵਸਥਾ ਬਲ ਤਨੁ ਹਾਰੇ।
ਬੈਠਿ ਰਹਨਿ ਹੀ ਤੁਮ ਬਨਿ ਆਵੈ।
ਦਰਸ਼ਨ ਤੇ ਗਨ ਦੋਸ਼ ਮਿਟਾਵੈ ॥੪॥
ਬਚਨ ਤੁਮਾਰੇ ਸੁਧਾ ਸਮਾਨ†।

†ਇਕ ਲਿਖਤੀ ਨੁਸਖੇ ਵਿਚ ਇਨ੍ਹਾਂ ਦੋਹਾਂ ਤੁਕਾਂ ਦਾ ਪਾਠ ਨਹੀਂ ਹੈ, ਤੇ ਚੌਪਈ ਪੂਰੀ ਕਰਨ ਲਈ ਉਸ ਨੁਸਖੇ ਵਿਚ ਅਗਲੀਆਂ ਦੋ ਤੁਕਾਂ ਤੋਂ ਅੱਗੇ ਇਹ ਪਾਠ ਹੈ:-ਕਹਤਿ ਬ੍ਰਿੱਧ 'ਸੁਨੀਐ ਗੁਨ ਮੰਦਿਰ। ਅਤਿਸ਼ੈ ਪ੍ਰੇਮ ਮਾਤ ਰਿਦਅੰਦਰ।'

ਸ਼੍ਰਵਨ ਕਰੇ ਸੁਖ ਲਹੈਂ ਮਹਾਨ*।'
ਕ੍ਰਿਪਾ ਸਹਤ ਕੋਮਲ ਗੁਰੁ ਬਾਨੀ।
ਸੁਨਤਿ ਅਨੰਦਤਿ ਆਪ ਬਖਾਨੀ[1] ॥੫॥

[1]ਕ੍ਰਿਪਾ ਵਾਲੀ ਕੋਮਲ ਗੁਰਬਾਣੀ ਸੁਣ ਕੇ (ਬੁੱਢਾ ਜੀ) ਆਪ ਅਨੰਦ ਹੋਕੇ ਦੱਸਣ ਲੱਗੇ ਕਿ।

ਛੋਰਿ ਸੁਧਾਸਰ ਕੋ ਜਿਮ ਆਏ।
ਕੁਸ਼ਲ ਛੇਮ ਸੋਂ ਬਸਹਿ ਤਿਥਾਏ।
ਸਰਬ ਓਰ ਤੇ ਸੰਗਤਿ ਆਵੈ।
ਮੁਦਤਿ ਰਿਦੇ ਅੰਮ੍ਰਿਤਸਰ ਨਾਵੈ ॥੬॥
ਹਰਿਮੰਦਿਰ ਮਹਿਂ ਜਾਹਿਂ ਬਹੋਰੀ।
ਪਰਮ ਪ੍ਰੇਮ ਤੇ ਅਰਪਿ ਅਕੋਰੀ।

ਸਿਮਰਤਿ ਹੈਂ ਇਕ ਦਰਸ ਤੁਹਾਰਾ।
ਕਰਹਿਂ ਪ੍ਰਤੀਖਨ ਭਾਉ ਉਦਾਰਾ ॥੭॥
ਰਾਵਰਿ ਕੀ ਸੁਧ ਪਹੁੰਚੀ ਜਾਇ।
-ਸ਼ਾਹੁ ਮਿਲ੍ਯੋ ਬਹੁ ਪ੍ਰੇਮ ਉਪਾਇ।
ਸੰਗ ਅਖੇਰ ਸ਼ੇਰ ਕੋ ਮਾਰਾ।
ਭਯੋ ਜਗਤ ਮਹਿਂ ਸੁਜਸੁ ਤੁਮਾਰਾ ॥੮॥
ਡੇਰੇ ਬਿਖੈ ਸ਼ਾਹੁ ਚਲਿ ਆਯੋ।
ਗੁਰੂ ਅਦਾਇਬ ਅਧਿਕ ਵਧਾਯੋ-।
ਪੁਨਹ ਦੁਰਗ ਮਹਿਂ ਪ੍ਰਵਿਸ਼ਨਿ ਸੁਨ੍ਯੋ।
ਮਾਤ ਬਿਸੂਰਤਿ ਸਿਰ ਕੋ ਧੁਨ੍ਯੋ ॥੯॥
ਬਡੇ ਗੁਰਨਿ ਕਹੁ ਸਿਮਰਨਿ ਕਰਿਤੀ।
ਤੁਮ ਦਿਸ਼ਿ ਤੇ ਸ਼ੰਕਾ ਉਰ ਧਰਿਤੀ।
ਅਧਿਕ ਬਿਖਾਦ ਰਿਦੈ ਮਹਿਂ ਪਾਯੋ।
ਪਠਿ ਦਾਸੀ ਤਬਿ ਮੋਹ ਬੁਲਾਯੋ- ॥੧੦॥
ਚਿਤ ਕੀ ਚਿੰਤਾ ਸਕਲ ਸੁਨਾਈ।
ਕਹ੍ਯੋ ਕਿ -ਤੁਮ ਜਾਵਨਿ ਬਨਿ ਆਈ।
ਕਾਰਜ ਸਕਲ ਸੁਧਾਰਹੁ ਜਾਇ।
ਜ੍ਯੋਂ ਕ੍ਯੋਂ ਕਰਿ ਮਮ ਸੁਤ ਕੋ ਲ੍ਯਾਇ- ॥੧੧॥
ਸੁਨਿ ਕਰਿ ਮੈਂ ਪੁਨ ਬਹੁ ਸਮੁਝਾਈ।
-ਸ਼੍ਰੀ ਸਤਿਗੁਰ ਸਮਰੱਥ ਸਦਾਈ।
ਜਿਮ ਚਿਤ ਚਹੈਂ ਕਰੈਂ ਸੋ ਬਾਤਿ।
ਰਹੁ ਨਿਚਿੰਤ, ਕੀਰਤਿ ਅਵਦਾਤ- ॥੧੨॥
ਤਊ ਸਨੇਹ ਆਪ ਕੋ ਧਾਰਤਿ।
ਅੱਸ਼੍ਰ ਬਿਲੋਚਨ ਤੇ ਬਹੁ ਡਾਰਤਿ।
ਇਕ ਪੁੱਤ੍ਰਾ, ਪੁਨ ਪ੍ਰਥਮ ਬਿਛੁੰਨੇ[1]।
ਆਏ ਦੂਰ ਬ੍ਰਿੰਦ ਦਿਨ ਪੁੰਨੇ[1] ॥੧੩॥
ਦੁਰਗ ਗੁਆਲਿਯਰੁ ਪ੍ਰਵਿਸ਼ੇ ਆਪ।
ਸੁਨਿ ਮਾਤਾ ਕੈ ਮਹਤ ਸੰਤਾਪ।
ਕਹ੍ਯੋ ਮੋਹਿ ਪ੍ਰਤਿ ਪੁਨਹ ਬਨਾਇ।
-ਤੁਮ ਸਜਾਨੇ ਜਾਵਨਿ ਬਨਿ ਆਇ-

[1]ਪਹਿਲੀ ਵੇਰ ਵਿਛੁੜੇ ਹੋ।

[1]ਬੀਤ ਗਏ ਹਨ।

॥ ੧੪ ॥
ਮੈਂ ਸੁਨਿ ਕੈ ਨਹਿਂ ਹੁਕਮ ਹਟਾਯੋ।
ਬਡੀ ਮਜ਼ਲ ਕਰਿ ਤੁਮ ਢਿਗ ਆਯੋ।
ਅਬਿ ਇਹ ਠਾਂ ਬੈਠਨਿ ਤੁਮ ਕੇਰਾ।
ਨਹਿਂ ਆਛੋ ਕਰਿ ਨਿਰਨੈ ਹੇਰਾ ॥ ੧੫ ॥
ਅਬਿ ਜਿਮ ਕਹਹੁ, ਲਿਖਹਿਂ ਸੁਧਿ ਪਾਛੇ।
ਜਿਸ ਤੇ ਮਾਤਾ ਰਹਿ ਮਨ ਆਛੇ।
ਜਾਇ ਬੇਗ ਤੇ ਕੁਸ਼ਲ ਸੁਨਾਵੈਂ।
ਕਰਹਿ ਪ੍ਰਤੀਖਨਿ -ਸੁਤ ਅਬਿ ਆਵੈਂ[1]-' [1]ਪੁੱਤ੍ਰ ਜੀ ਹੁਣ ਆਂਵਦੇ ਹਨ।
॥ ੧੬ ॥
ਸੁਨਿ ਕਰਿ ਸ਼੍ਰੀ ਹਰਿਗੋਵਿੰਦ ਚੰਦ।
ਕਹਿ ਮੁਸਕਾਵਤਿ ਦੇਤਿ ਅਨੰਦ।
'ਸਭਿ ਬਿਧਿ ਲਿਖਹੁ ਮਾਤ ਕੋ ਧੀਰ।
ਸਹਿ ਸੇਵਕ ਹਮ ਕੁਸ਼ਲ ਸਰੀਰ ॥ ੧੭ ॥
ਕੇਤਿਕ ਦਿਨ ਮਹਿਂ ਦਰਸਹਿਂ ਆਇ।
ਕਿਮਹੁ ਨ ਚਿਤ ਮਹਿਂ ਚਿੰਤ ਉਪਾਇ।
ਮੇਲ ਸ਼ਾਹੁ ਕੋ ਜੇ ਅਬਿ ਹੋਇ।
ਚਲਹਿਂ ਸਦਨ ਕਹੁ ਬਿਲਮ ਨ ਕੋਇ'
॥ ੧੮ ॥
ਸੁਨਿ ਸਤਿਗੁਰੁ ਤੇ ਲਿਖਿ ਅਰਦਾਸ।
ਪਠੀ ਤੁਰਤ ਹੀ ਮਾਤਾ ਪਾਸ।
ਇਮ ਸਤਿਗੁਰੁ ਕੋ ਭਯੋ ਬ੍ਰਿਤੰਤ।
ਧੀਰਜ ਕੇ ਸਮੇਤ ਭਗਵੰਤ ॥ ੧੯ ॥
ਜਹਾਂਗੀਰ ਕੀ ਸੁਨੋ ਕਹਾਨੀ।
ਪੁਨ ਚੰਦੂ ਨੇ ਹਿਕਮਤ ਠਾਨੀ।
-ਸ਼ਾਹੁ ਚਲਹਿ ਦਿੱਲੀ ਅਬਿ ਆਛੇ।
ਗੁਰੂ ਹਕਾਰਨ ਕੋ ਨਹਿਂ ਬਾਂਛੇ ॥ ੨੦ ॥
ਪਰਚਹਿ ਅਪਰ ਖਜਾਲ ਮਹਿਂ ਜਾਇ।
ਯਾਂ ਤੇ ਇਸ ਲੇ ਚਲੌਂ ਚਢਾਇ-।
ਜਬਿ ਗੁਰੂ ਜਾਇ ਗੁਆਲਿਯਰ ਬਰੇ।
ਸ਼ਾਹ ਸਾਥ ਇਮ ਬੋਲਨਿ ਕਰੇ[1] ॥ ੨੧ ॥ [1](ਚੰਦੂ) ਬੋਲਿਆ ਸ਼ਾਹ ਨਾਲ।
'ਚਲੀਅਹਿ ਦਿੱਲੀ ਕੇ ਬਡ ਮੰਦਿਰ।

ਤਹਿਂ ਨਵਰੋਜ[1] ਕਰਹੁ ਮਿਲਿ ਸੁੰਦਰ।'

[1]ਸਾਲ ਦਾ ਪਹਿਲਾ ਦਿਨ ਜੋ 'ਫਰਵਰਦੀਨ' ਮਹੀਨੇ ਦਾ ਪਹਿਲਾ ਦਿਨ ਹੁੰਦਾ ਹੈ, ਇਹ ੨੨ ਮਾਰਚ ਨੂੰ ਹੋਯਾ ਕਰਦਾ ਹੈ। ਆਮ ਮੁਰਾਦ ਖੁਸ਼ੀ ਮਨਾਉਣ ਦੀ ਬੀ ਹੁੰਦੀ ਹੈ।

ਇੱਤਜਾਦਿਕ ਬਹੁ ਬਾਤ ਬਨਾਇ।
ਸਭਿ ਉਮਰਾਵਨਿ ਦਿਯੋ ਸਿਖਾਇ ॥੨੨॥
'ਜਸੋਂ ਕਸੋਂ ਕਬਿ ਅਬਿ ਸ਼ਾਹੁ ਚਢਾਵਹੁ।
ਚਲਹੁ ਸਕਲ ਨਿਜ ਘਰ ਸੁਖ ਪਾਵਹੁ।'
ਦਿਨ ਪ੍ਰਤਿ ਸਰਬ ਕਚਹਿਰੀ ਕਹੈ।
'ਅਬ ਦਿੱਲੀ ਮਹਿਂ ਸੁਖ ਬਹੁ ਅਹੈ' ॥੨੩॥
ਸੁਨਿ ਸਭਿ ਤੇ ਚਿਤ ਬਿਖੈ ਬਿਚਾਰੀ।
ਗਮਨਿ ਕਰਨਿ ਕਹੁ ਹੋਯਹੁ ਤਯਾਰੀ।
ਜਹਾਂਗੀਰ ਗਜ ਚਢਿ ਕਰਿ ਚਾਲਾ।
ਦਿਨ ਪ੍ਰਤਿ ਮਜਲੈਂ ਕਰਤਿ ਬਿਸਾਲਾ ॥੨੪॥
ਦਿੱਲੀ ਆਨਿ ਪ੍ਰਵੇਸ਼ਯੋ ਸ਼ਾਹੂ।
ਮਿਲੀ ਬ੍ਰਿੰਦ ਬੇਗਮ ਨਿਜ ਨਾਹੂ[1]।

[1]ਪਤੀ ਨੂੰ।

ਚੰਦੂ ਅਧਿਕ ਅਨੰਦਤਿ ਭਯੋ।
-ਗੁਰੂ ਬ੍ਰਿਤੰਤ ਬਿਸਰਿ ਅਬਿ ਗਯੋ ॥੨੫॥
ਦੁਰਗ ਗੁਆਲਿਯਰ ਛੋਰਯੋ ਦੂਰਿ।
ਕੋ ਨਹਿਂ ਕਰਿ ਹੈ ਜ਼ਿਕਰ ਹਜੂਰ।
ਗੁਰੂ ਕੈਦੀਅਨਿ ਮਹਿਂ ਪਰ ਗਯੋ।
ਮਰਹਿ ਤਹਾ ਹੀ ਰਿਪੁ ਮਮ ਛਯੋ[1]- ॥੨੬॥

[1]ਮਰੇਗਾ ਓਥੇ ਹੀ, ਮੇਰਾ ਵੈਰੀ ਛੈ ਹੋਯਾ।

ਪੀਰਨਿ ਹੇਤੁ ਸ਼ੀਰਨੀ ਆਨਿ।
ਤੁਰਕ ਸਮੀਪਿ ਦਰੂਦ ਬਖਾਨਿ[1]।

[1]ਦਰੂਦ ਪੜ੍ਹਾਕੇ।

ਧਰਿ ਉਰ ਹਰਖ ਦਈ ਬਰਤਾਇ।
ਚਿੰਤਾ ਕਸ਼ਟ ਬਿਲੰਦ ਬਿਲਾਇ[1] ॥੨੭॥

[1]ਦੂਰ ਕੀਤਾ।

-ਸ਼੍ਰੀ ਅਰਜਨ ਪੂਰਬ ਮੈਂ ਮਾਰਯੋ।
ਤਿਸ ਕੋ ਪੁੱਤ੍ਰ ਕੈਦ ਮਹਿਂ ਡਾਰਯੋ।
ਅਬਿ ਸੁਖ ਨੀਂਦ ਸੋਵਨੋ ਕਰੋਂ।
ਸਭਿ ਪੀਰਨਿ ਕੇ ਪਗ ਸਿਰ ਧਰੋਂ ॥੨੮॥

ਕਰੀ ਮਦਦ ਮੇਰੀ ਬਲ ਲਾਇ-।
ਇਮ ਕਹਿ ਮੂਰਖ ਅਧਿਕ ਮਨਾਇ।
ਇਸ ਪ੍ਰਕਾਰ ਦਿਨ ਕਿਤਿਕ ਬਿਤਾਏ।
ਨਹਿਂ ਗੁਰ ਸਿਮਰਜੋ ਨਹੀਂ ਬੁਲਾਏ ॥੨੯॥
ਤਬਿ ਸਿੱਖਨਿ ਅਜ਼ਮਤਿ ਕੋ ਜਤਨ।
ਕਰਤਿ ਭਏ ਸ਼ੱਤ੍ਰੂ ਕੋ ਹਤਨਿ।
ਇਸ ਪ੍ਰਕਾਰ ਹੀ ਦਿਵਸ ਬਿਤਾਵਾ।
ਜਾਮਨਿ ਭਈ ਤਿਮਰ ਕੋ ਛਾਵਾ ॥੩੦॥
ਲਿਯੋ ਪਿਰਾਣਾ ਜੇਠੇ ਸੰਗ।
ਦਾਰੁਨ ਬਨੇ ਕੇਹਰੀ ਅੰਗਿ[1]। [1]ਸ਼ੇਰ ਦਾ ਰੂਪ।
ਆਗੈ ਦਿੱਲੀ ਪੁਰਿ ਮਹਿਂ ਸ਼ਾਹੂ।
ਬਿਖਮ ਬਿਸਾਲ ਦੁਰਗ ਕੇ ਮਾਂਹੂ ॥੩੧॥
ਰੰਗ ਮਹਿਲ ਚਾਮੀਕਰ ਕੇਰਾ[1]। [1]ਸ਼ੀਸ਼ ਮਹੱਲ ਸੋਨੇ ਦਾ।
ਤਿਸ ਅੰਤਰ ਪਰਯੰਕ ਬਡੇਰਾ।
ਚਹੁਂ ਦਿਸ਼ਿ ਬਿਖੈ ਮਹਾਂ ਤਕਰਾਈ।
ਜਾਗਹਿਂ ਨਰ ਨਾਰੀ ਸਮੁਦਾਈ ॥੩੨॥
ਪੌਰਨਿ ਬੁਰਜਨਿ ਨੇਰਹਿ ਨੇਰੇ।
ਰਹੈਂ ਪਾਹਰੂ ਗਿਰਦ ਘਨੇਰੇ।
ਜਹਾਂਗੀਰ ਸੁਖ ਸੋਂ ਪਰਿ ਸੋਵਾ।
ਜਾਇ ਦੁਹੂੰ ਸਿੱਖਨਿ ਤਬਿ ਜੋਵਾ ॥੩੩॥
ਨਹਿਂ ਕੋ ਦੇਖ ਸਕਜੋ ਜਬਿ ਗਏ।
ਭੀਮ ਸ਼ੇਰ ਤੇ ਤਨ ਧਰਿ ਲਏ।
ਦੀਰਘ ਦਾਂਤ ਬਿਸਦ[1] ਦਰਸੰਤੇ। [1]ਉੱਜਲ।
ਲਾਂਗੁਲ[1] ਸਟਾ[2] ਝਟਕ[3] ਪਟਕੰਤੇ ॥੩੪॥ [1]ਪੂਛ। [2]ਗਰਦਨ ਦੇ ਵਾਲ। [3]ਝਟਕਾਕੇ।
ਤੀਖਨ ਨਖ ਅਰੁ ਆਂਖਨਿ ਲਾਲ।
ਬਦਨ ਪਸਾਰਿ ਬਿਸਾਲ ਕਰਾਲ।
ਆਧੀ ਰਾਤਿ ਸ਼ਾਹੁ ਢਿਗ ਗਏ।
ਤਬਹਿ ਉਦਰ ਪਰ ਦੋ ਪਦ ਦਏ ॥੩੫॥
ਸ਼ਾਹੁ ਅਚਾਨਕ ਆਂਖ ਉਘਾਰੀ।
ਦੇਖਿ ਕੇਹਰੀ ਦਾਰੁਨ ਭਾਰੀ।
'ਹਾਇ, ਹਾਇ' ਡਰ ਧਾਰਿ ਉਚਾਰਜੋ।
-ਸਾਢਸਤੀ ਇਹ ਆਈ- ਬਿਚਾਰਜੋ

॥੩੬॥
-ਇਸ ਡਰ ਤੇ ਮੁਝ ਰਾਖਨਿ ਹੇਤੁ।
ਜਾਪ ਕਰਤਿ ਗੁਰੁ ਕ੍ਰਿਪਾ ਨਿਕੇਤ-।
ਇਮ ਉਰ ਸਿਮਰਤਿ ਡਰਜੋ ਬਿਲੰਦ।
ਉਚਰਿ ਨਾਮ ਸ਼੍ਰੀ 'ਹਰਿ ਗੋਵਿੰਦ ॥੩੭॥
ਬਨਹੁ ਸਹਾਇਕ ਅਬਿ ਤੁਮ ਆਇ।
ਸ਼ੇਰਨਿ ਤੇ ਮੁਝ ਲੇਹੁ ਬਚਾਇ।
ਗੁਰੁ ਕੋ ਧਜਾਵਨਿ ਜਬਿ ਕਿਯ ਸ਼ਾਹੂ।
ਸ਼੍ਰੀ ਗੁਰੁ ਉਠੇ ਜਾਨਿ ਮਨ ਮਾਂਹੂ ॥੩੮॥
ਤਤਛਿਨ ਆਇ ਹਟਾਵਨਿ ਕੀਨੇ।
ਦੋਨਹੁ ਦਿਸ਼ਿਨਿ ਦੂਰ ਕਰਿ ਦੀਨੇ।
ਬਹੁਰ ਪਸਾਰ ਤੁੰਡ[1] ਕੋ ਆਏ। — [1]ਮੁੱਖ।
ਭੀਮ[1] ਅਕਾਰ ਕਰੇ ਦਰਸਾਏ ॥੩੯॥ — [1]ਭਿਆਨਕ।
ਗੁਰੁ ਸੋਂ ਡਰ ਧਰਿ ਕਹੈ 'ਬਚਾਵਹੁ।
ਇਨ ਦੋਇਨ ਕੋ ਦੂਰ ਹਟਾਵਹੁ।'
ਤਬਿ ਗੁਰ ਧਰਿ ਕਰ ਦੁਹਿਨ[1] ਰੁਮਾਲੂ। — [1]ਦੋਹਾਂ ਹੱਥਾਂ ਵਿਚ।
ਦੁਹਿ ਸ਼ੇਰਨ ਦਿਯ ਬਦਨ ਬਿਸਾਲੂ ॥੪੦॥
ਕਰੇ ਹਟਾਵਨਿ ਦੂਰਿ ਸਿਧਾਰੈ।
ਨਰ ਮੁਖ ਕਰ ਤਿਨ[1] ਬਾਕ ਉਚਾਰੇ। — [1]ਸ਼ੇਰਾਂ ਨੇ।
ਸ਼੍ਰੀ ਗੁਰੁ ਨੇ ਅਬਿ ਤੋਹਿ ਬਚਾਯਹੁ।
ਸਮਝਹੁ ਮਹਿਮਾ ਨਹਿਂ ਬਿਸਰਾਯਹੁ'
॥੪੧॥
ਭਏ ਲੋਪ ਗੁਰੁ ਕੇਹਰਿ ਦੋਊ[1]। — [1]ਗੁਰੂ ਜੀ ਦੇ ਦੋਵੇਂ ਸ਼ੇਰ।
ਸੁਪਤਜੋ ਸ਼ਾਹੁ ਨ, ਡਰਿ ਧਰਿ ਸੋਊ।
ਜਾਗਿ ਜਾਮਨੀ ਜਾਮ ਗੁਜ਼ਾਰੀ।
ਭਈ ਪ੍ਰਭਾਤਿ ਸਿਮਰਿ ਗਤਿ ਸਾਰੀ
॥੪੨॥
ਬੋਲੇ ਨਿਕਟ ਨਜੂਮੀ ਸਜਾਨੇ।
ਆਇ ਸਲਾਮਨਿ ਕਰਿ ਨਿਜਕਾਨੇ[1]। — [1]ਨੇੜੇ ਆਏ, ਨਜ਼ਦੀਕ ਆਏ।
ਤਿਨ ਸੋਂ ਨਿਸ ਕੀ ਸਕਲ ਸੁਨਾਈ।
'ਭਯੋ ਤ੍ਰਾਸ ਬਡ ਨੀਂਦ ਨ ਆਈ ॥੪੩॥
ਜੁਗ ਕੇਹਰਿ ਜੁਗ ਦਿਸ਼ਿ ਚਲਿ ਆਏ।

ਪਾਇਨ ਸੋਂ ਮਮ ਉਦਰ ਦਬਾਏ।
ਕਹੀ ਨਜੂਮੀ ਕੀ ਸਚੁ ਜਾਨੀ।
-ਸਾਢਸਤੀ ਤਨ ਧਰਿ ਨਿਜ ਕਾਨੀ[1] ॥੪੪॥
ਜਿਸ ਹਿਤ ਸਤਿਗੁਰੁ ਰਾਖੇ ਰਾਖੇ[1]-।
ਇਮ ਬਿਚਾਰ ਤਿਨ ਨਾਮ ਸੁ ਭਾਖੇ।
ਲਿਯੇ ਨਾਮ ਤਤਛਿਨ ਚਲਿ ਆਏ।
ਜੁਗ ਸ਼ੇਰਨਿ ਤੇ ਲੀਨਿ ਬਚਾਏ' ॥੪੫॥
ਸੁਨੀ ਬਾਤ ਬੋਲੇ ਤਬਿ ਸਜਾਨੇ।
'ਜੀਵ ਅਵਸਥਾ ਤੀਨਹੁ ਜਾਨੇ।
ਗਾਢੀ ਨੀਂਦ ਬਿਖੈ ਜਬਿ ਸੋਵੈ।
ਇੰਦ੍ਰੈ ਮਨ ਆਦਿਕ ਲੈ ਹੋਵੈਂ ॥੪੬॥
ਬਸਹਿ ਰਿਦੇ ਮਹਿਂ ਲੇ ਬੁਧਿ ਸੰਗ।
ਕੁਛ ਸੁਧਿ ਰਹੈ ਨ ਆਦਿਕ ਅੰਗ।
ਤਹਿਂ ਤੇ ਜਬਿ ਉਥਾਨ ਕੋ ਪਾਵੈ।
ਸੁਪਨ ਅਵਸਥਾ ਗਰ ਮਹਿਂ ਆਵੈ ॥੪੭॥
ਸੂਖਮ ਤੇ ਅਤਿ ਸੂਖਮ ਨਾਰੀ[1]।
ਤਿਸ ਮਹਿਂ ਰਚਹਿ ਸ੍ਰਿਸ਼ਟਿ ਇਹ ਸਾਰੀ।
ਗਿਰ[1] ਸਾਗਰ ਜੁਤ ਅਵਨਿ[2] ਬਨਾਵੈ।
ਚੰਦੁ ਸੂਰ ਰਚਿ ਗਗਨ ਚਢਾਵੈ ॥੪੮॥
ਤਹਾਂ ਤ੍ਰਾਸ ਕੈ ਆਨੰਦ[1] ਹੋਇ।
ਦੁਖ ਸੁਖ ਸ਼ੱਤ੍ਰੂ ਮਿੱਤ੍ਰ ਸਭਿ ਜੋਇ[1]।
ਜਾਗ੍ਰਤਿ ਬਹੁਰ ਅਵਸਥਾ ਪਾਵੈ।
ਸੁਪਨ ਸ੍ਰਿਸ਼ਟਿ ਸਗਰੀ ਬਿਨਸਾਵੈ ॥੪੯॥
ਦਾਹਨ ਲੋਚਨ ਆਤਮ ਰਹੈ।
ਬਾਮ ਬਿਖੈ[1] ਬੁਧਿ ਬਾਸੋ ਲਹੈ।
ਤੀਨ ਅਵਸਥਾ ਤੀਨੋ ਥਾਨ।
ਤਬਿ ਤੁਮ ਕੋ ਭਾ ਸੁਪਨ ਮਹਾਂਨ ॥੫੦॥
ਰਚਿ ਕੇ ਹਰਿ ਆਪੇ ਲੈ ਤ੍ਰਾਸਾ।
ਸਭਿ ਜਾਗ੍ਰਤਿ ਮਹਿਂ ਭਯੋ ਬਿਨਾਸਾ।
ਨਹਿਂ ਮਨ ਮਹਿਂ ਸ਼ੰਕਾ ਕੁਛ ਕਰੀਅਹਿ।
ਡਰੁ ਦਿਨ ਮਹਿਂ ਸੁਨਿ ਨਿਸ ਮਹਿਂ

[1]ਨਜ਼ਦੀਕ ਆਏ।
[1]ਰਖਵਾਲੇ ਰੱਖੇ।
[1]ਨਾੜੀ।
[1]ਪਹਾੜ। [2]ਪ੍ਰਿਥਵੀ।
[1]ਡਰ ਯਾ ਖੁਸ਼ੀ।
[1]ਦੇਖਦਾ ਹੈ।
[1]ਭਾਵ ਖੱਬੇ ਨੇਤ੍ਰ ਵਿਚ।
[1]ਦਿਨੇ ਭੈ ਦੀਆਂ (ਗੱਲਾਂ) ਸੁਣਕੇ ਰਾਤ (ਸੁਪਨੇ ਵਿਖੇ)

ਧਰੀਅਹਿ[1]' ॥੫੧॥ — ਡਰੀਦਾ ਹੈ।
ਸੁਨਤਿ ਸ਼ਾਹੁ ਕਹਿ 'ਮੈਂ ਜਬਿ ਜਾਗਾ।
ਪਿਖੇ ਪ੍ਰਤੱਖ ਖਰੇ ਮਮ ਆਗਾ।
ਸਨਮੁਖ ਆਵਤਿ ਬਦਨ ਪਸਾਰੇ।
ਗੁਰੁ ਨਿਜ ਕਰ ਤੇ ਦੂਰ ਬਿਦਾਰੇ ॥੫੨॥
ਦੇਖਤਿ ਮੇਰੇ ਹੁਇਗੇ ਲੋਪ।
ਗੁਰੁ ਬਰਜੇ ਨਤੁ ਆਵਤਿ ਕੋਪ[1]।'
ਕਹੈਂ ਨਜੂਮੀ 'ਅਪਰ ਜਿ ਸਜਾਨੇ।
ਇਹ ਤੋ ਕੁਛ ਸ਼ਰਾਰ[1] ਸਮ ਜਾਨੇ ॥੫੩॥
ਆਜ ਸੁਪਤਿ ਕੀਜਹਿ ਤਕਰਾਈ।
ਲੋਹ ਕਨਾਤ ਲਗਹਿ ਚਹੁੰਘਾਈ।
ਅਹੈ ਜ਼ੰਜੀਰ ਦਾਰ[1] ਤਨਵਾਵੋ।
ਬ੍ਰਿੰਦ ਪਾਹਰੂ ਦ੍ਵਾਰ ਜਗਾਵੋ ॥੫੪॥
ਬਿੱਦਯਾ ਭੂਤਨਿ ਧਰੈਂ ਜੁ ਮਹਾਂ।
ਤਿਨ ਤੇ ਕਾਰ[1] ਕਢਾਵਹੁ ਤਹਾਂ।
ਸ਼੍ਰੀ ਗੁਰ ਹਰਿ ਗੋਵਿੰਦ ਤਹਿਂ ਰਾਖੋ।
ਨਹੀਂ ਦੁਰਗ ਤੇ ਨਿਕਸਨਿ ਭਾਖੋ ॥੫੫॥
ਹੁਇ ਇਕੰਤ ਨਿਤ ਸਿਮਰਤਿ ਮੌਲਾ।
ਜਿਸ ਤੇ ਸਾਢ ਸਤੀ ਬਲ ਹੌਲਾ।
ਬਚੇ ਬਿਘਨ ਤੇ ਮਿਟੀ ਬਲਾਇ।
ਮੈਂ ਕਿਤਾਬ ਪਿਖਿ ਜਤਨ ਬਤਾਇ ॥੫੬॥
ਸੋਈ ਸਾਚ ਭਈ ਲਿਹੁ ਜਾਨਿ।
ਇਸ ਉਪਾਇ ਬਿਨ ਹੋਤਿ ਨ ਹਾਨ।
ਸਮੈਂ ਕਚਹਿਰੀ ਚੰਦੂ ਆਯੋ।
ਸੁਨਿ ਬ੍ਰਿਤੰਤ ਕੋ ਅਧਿਕ ਦ੍ਰਿੜ੍ਹਾਯੋ ॥੫੭॥
ਗਨ ਉਮਰਾਵਨਿ ਭਾਖਯੋ ਤੈਸੇ।
ਮਾਨੀ ਜਹਾਂਗੀਰ ਤਬਿ ਵੈਸੇ।
ਕਪਟ ਸਭਿਨਿ ਕੋ ਲਖਯੋ ਨ ਗਯੋ।
ਸੁਨਤਿ ਵਜ਼ੀਰ ਖਾਨ ਦੁਖ ਭਯੋ ॥੫੮॥
-ਕਯਾ ਮੂਰਖ ਬਿਪਰੀਤਿ ਸਿਖਾਵੈਂ-।
ਰਿਦੈ ਬਿਸੂਰਤਿ ਬਸ ਨ ਬਸਾਵੈ।

[1]ਆਂਵਦੇ ਸਨ ਕ੍ਰੋਧ ਕਰਕੇ।

[1]ਭੂਤ ਖੇਡ, ਜਾਦੂਗਰੀ, [ਫਾ: ਸ਼ਰਾਰਹ, ਚੰਗਿਆੜਾ। ਭੂਤਾਂ ਨੂੰ 'ਸ਼ਰਾਰਹ' ਕਹਿਣ ਤੋਂ ਭੂਤ ਵਿਦਯਾ ਭਾਵ ਹੋ ਗਿਆ]

[1]ਭਾਵ ਜੰਜੀਰ ਵਾਲੀ (ਕਨਾਤ)।

[1]ਲਕੀਰ।

ਹਜ਼ਰਤ ਕੋ ਰੁਖ਼ ਲਖਿ ਕਰਿ ਤੈਸੇ।
ਧਰੀ ਮੌਨ ਮਤਿ ਕਹੀ ਨ ਕੈਸੇ ॥੫੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ਼ਾਹੁ ਕੋ ਡਰਾਵਨ' ਪ੍ਰਸੰਗ ਬਰਨਨੰ ਨਾਮ ਏਕ ਸਸ਼ਟੀ ਅੰਸੂ ॥੬੧॥

## ੬੨. [ਭਾਈ ਜੇਠੇ ਨੂੰ ਅਜਰ ਜਰਨ ਦਾ ਉਪਦੇਸ਼]

੬੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੩

ਦੋਹਰਾ:

ਦਿਨ ਬੀਤਯੋ ਸੰਧਯਾ ਭਈ, ਸ਼ਾਹੁ ਕਰੀ ਜਿਸ
ਭਾਇ।
ਤਕਰਾਈ ਸਭਿ ਬਿਧਿ ਕਰੀ, ਲੋਹ ਕਨਾਤ
ਲਗਾਇ ॥੧॥

ਚੌਪਈ:

ਜਾਰ ਲੋਹ ਕੋ[1] ਊਪਰ ਤਨਯੋ।
ਚਹੁੰਦਿਸ਼ਿ ਮਹਿਂ ਜਨੁ ਪਿੰਜਰ ਬਨਯੋ।
ਬ੍ਰਿੰਦ ਪਾਹਰੂ ਦ੍ਵਾਰ ਸੁਚੇਤ।
ਖਰੇ ਕਰੇ ਜਾਗਨਿ ਕੇ ਹੇਤੁ ॥੨॥
ਸਭਿ ਬਿਧਿ ਸੋਂ ਕਰਿ ਕੈ ਤਕਰਾਈ।
ਸੁਪਤਯੋ ਸ਼ਾਹੁ ਨੀਂਦ ਤਬਿ ਪਾਈ।
ਅਰਧਿ ਰਾਤਿ ਲੌ ਸੋਵਤਿ ਰਹਯੋ।
ਬਹੁਰ ਤ੍ਰਾਸ ਤੈਸੇ ਤਬਿ ਲਹਯੋ ॥੩॥
ਦੋਨਹੁੰ ਦਿਸ਼ਿ ਤੇ ਦਾਰੁਨ ਸ਼ੇਰ।
ਦੀਰਘ ਦਾਂਤ ਸੁ ਆਵਤਿ ਹੇਰਿ।
ਬੋਲਯੋ ਡਰਤਿ ਹਾਥ ਕੋ ਬੰਦਿ।
'ਰਾਖੋ ਮੁਹਿ ਸ਼੍ਰੀ ਹਰਿਗੋਵਿੰਦ! ॥੪॥
ਇਕ ਤੁਮ ਹੋ ਨਿਤ ਮਮ ਰਖਵਾਰੇ।
ਬਨਹੁ ਸਹਾਇਕ, ਦਾਸ ਤੁਮਾਰੇ।'
ਬਿਨੈ ਸੁਨੀ ਪ੍ਰਭੁ ਦੌਰਤਿ ਆਏ।
ਕਰ[1] ਰੁਮਾਲ ਧਰਿ ਦੁਹਨਿ ਹਟਾਏ ॥੫॥
ਜਯੋਂ ਜਯੋਂ ਮੁਖ ਪਸਾਰ ਕਰਿ ਆਵੈਂ।
ਤਯੋਂ ਤਯੋਂ ਸਤਿਗੁਰੁ ਦੂਰ ਹਟਾਵੈਂ।
ਚਤੁਰ ਘਟੀ ਲਗਿ ਕੇਹਰਿ ਰਹੇ।
ਨਰ ਮੁਖ ਅਰਿ ਐਸੇ ਬਚ ਕਹੇ[1] ॥੬॥
'ਜੋ ਸਤਿਗੁਰ ਦੇ ਹਾਥ ਬਚਾਵੈਂ।
ਤਿਨ ਕੀ ਮਹਿਮਾ ਕਯੋਂ ਬਿਸਰਾਵੈਂ।
ਨਿਸ ਮਹਿਂ ਤ੍ਰਾਸਤਿ ਨਿਕਟਿ ਬੁਲਾਵਤਿ।
ਦਿਨ ਮਹਿਂ ਦੂਰ ਰਾਖਬੇ ਭਾਵਤਿ ॥੭॥

[1]ਜਾਲ ਲੋਹੇ ਦਾ।

[1]ਹਥ (ਵਿੱਚ)।

[1]ਭਾਵ ਸ਼ੇਰਾਂ ਨੇ।

ਖਾਇ ਜਾਤਿ ਹਮ ਤਜਾਗਤਿ ਨਾਂਹੀ।
ਸ਼੍ਰੀ ਗੁਰ ਜੇ ਅਬਿ ਆਇ ਨ ਪਾਂਹੀ।
ਸਮਝਹੁ ਭਲੇ ਆਜ ਤੁਮ ਛੋਰਾ।
ਇਮ ਕਹਿ ਲੋਪ ਭਏ ਤਿਸ ਠੌਰਾ ॥੮॥
ਬਹੁਰ ਨ ਨੀਂਦ ਸ਼ਾਹੁ ਕੋ ਆਈ।
-ਕਯਾ ਅਚਰਜ ਕੁਛ ਲਖਯੋ ਨ ਜਾਈ।
ਗੁਰੁ ਕੀ ਮਹਿਮਾ ਭਾਖਤਿ ਸ਼ੇਰ।
ਨਰ ਮੁਖ ਕਰਿ ਛਪ ਜਾਵਤਿ ਫੇਰਿ ॥੯॥
ਕਯੋਂ ਕੇਹਰਿ ਬਨਿ ਕੇ ਇਹ ਆਵੈਂ।
ਕਿਸ ਕਾਰਨ ਤੇ ਤ੍ਰਾਸ ਉਪਾਵੈਂ-।
ਚਿਤਵਤਿ ਚਿਤ ਪ੍ਰਭਾਤ ਹੁਇ ਆਈ।
ਸ਼ਾਹੁ ਚਿੰਤ ਬਸਿ ਉਠਿ ਸਹਿਸਾਈ[1] [1]ਉਠਿਆ ਛੇਤੀ ਹੀ।
॥੧੦॥
ਚੰਦੂ ਸਹਤ ਨਜੂਮੀ ਸਜਾਨੇ।
ਅਰੁ ਜੇਤਿਕ ਉਮਰਾਵ ਮਹਾਨੇ।
ਪਠਿ ਕਰਿ ਨਰ ਸੇ ਸਰਬ ਹਕਾਰੇ।
ਝੁਕਿ ਝੁਕਿ ਆਇ ਸਲਾਮ ਉਚਾਰੇਂ ॥੧੧॥
ਕਹਯੋ 'ਭਲੀ ਕੀਨਸਿ ਤਕਰਾਈ।
ਗੁਰੁ ਰਾਖਯੋ ਨਤੁ ਲੀਨਸਿ ਖਾਈ।
ਲੋਹ ਪਿੰਜਰੇ ਸਮ ਕਰਵਾਯੋ।
ਦ੍ਵਾਰ ਪਾਹਰੂ ਕੋ ਸਮੁਦਾਯੋ ॥੧੨॥
ਰੁਕੇ ਨ ਕਯੋਂ ਹੂੰ ਤੈਸੇ ਆਇ।
ਮੁਖ ਪਸਾਰ ਚਾਹਤਿ ਲੇ ਖਾਇ।
ਗੁਰੁ ਸਿਮਰਯੋ ਤਿਨ ਆਨਿ ਬਚਾਯੋ।
ਬਲਿ ਕਰਿ ਬਾਹੁਨਿ ਦੁਹਨਿ ਹਟਾਯੋ
॥੧੩॥
ਕਯਾ ਸ਼ਰਾਰ ਤੇ ਅਚਰਜ ਹੋਵਤਿ?
ਮਹਾਂ ਤ੍ਰਾਸ ਕੋ ਨਿਸ ਮਹਿਂ ਜੋਵਤਿ।
ਕਯੋਂ ਨ ਬਿਚਾਰਹੁ ਕਰਹੁ ਮਿਟਾਵਨਿ।
ਨਾਂਹਿ ਤ ਧਰਹਿਂ[1] ਮੋਹਿ ਤਨ ਖਾਵਨਿ' [1]ਫੜਕੇ।
॥੧੪॥
ਸੁਨਤਿ ਨਜੂਮੀ ਸਜਾਨੇ ਬ੍ਰਿੰਦ।

ਕਹ੍ਯੋ 'ਭਾਈ ਕੋ ਮਰਜ਼ ਬਿਲੰਦ[1]।
ਦਾਨਸ਼ਵੰਦ ਤਬੀਬ ਹਕਾਰਹੁ।
ਪੁਰਿ ਸਗਰੇ ਨਰ ਊਚ ਉਚਾਰਹੁ ॥੧੫॥
ਸੁਨਹਿਂ ਆਪ ਕੋ ਨਾਮ ਜਿ ਸਜਾਨੇ।
ਆਵਹਿਂ ਸਭਿ ਬਿੱਦਜਾ ਜੋ ਜਾਨੇਂ।
ਪ੍ਰਥਮ ਅਹੈਂ ਚਾਕਰ ਅਸ ਜੇਤਿਕ।
ਕਰਹੁ ਦਿਖਾਵਨਿ ਆਵਹਿਂ ਤੇਤਿਕ[1]' ॥੧੬॥
ਸੁਨਤਿ ਸ਼ਾਹੁ ਨੇ ਆਛੀ ਮਾਨੇ।
ਪਠਿ ਪਠਿ ਨਰ ਤਬੀਬ ਗਨ ਆਨੇ।
ਸਭਿ ਕੋ ਕਰ ਨਾਰੀ[1] ਦਿਖਰਾਵੈ।
ਬਿਤਹਿ ਜਾਮਨੀ ਬਾਤ ਬਤਾਵੈ ॥੧੭॥
ਸੁਨਿ ਤਬੀਬ ਕੁਛ ਰੋਗ ਨ ਦੇਖੈਂ।
ਸ਼ੇਰਨਿ ਤੇ ਬਿਸਮਾਇਂ ਵਿਸ਼ੇਖੈ।
ਨਹੀਂ ਅਕਲ ਮਹਿਂ ਕੁਛ ਬਨਿ ਆਵੈ।
ਤਊ ਸ਼ਾਹੁ ਕੋ ਕਹਿ ਪਰਚਾਵੈਂ ॥੧੮॥
ਤਬਿ ਤਬੀਬ ਬਨਿ ਜੇਠਾ ਗਯੋ।
ਬਹੁ ਮੋਲੇ ਪਟ ਤਨ ਪਰ ਲਯੋ।
ਗਨ ਉਮਰਾਵ ਖਰੇ ਕਰ ਜੋਰੇ।
ਗਨ ਸਜਾਨੇ ਬੈਠੇ ਇਕ ਓਰੇ ॥੧੯॥
ਕਿਨਹੁਂ ਕੀਨਿ ਨ ਖ਼ਾਤਰ ਜਮਾ[1]।
ਸ਼ਾਹੁ ਰਿਦੈ ਡਰੁ ਸੰਸੈ ਜਮਾ[1]।
ਦੇਖਿ ਭਲੋ ਨਰ ਸਭਿ ਸਨਮਾਨਾ।
ਜੇਠਾ ਗਯੋ ਨਿਕਟਿ ਤਿਸ ਥਾਨਾ ॥੨੦॥
ਸ਼ਾਹੁ ਬਾਂਹੁ ਆਗੇ ਕਰਿ ਦੀਨਿ।
ਨਿਸ ਪ੍ਰਸੰਗ ਕਹਿ, ਲੇ ਜਿਮ ਚੀਨ[1]।
ਕਹਨਿ ਲਗ੍ਯੋ 'ਮੈਂ ਪਿਖੋਂ ਨ ਨਾਰੀ।
ਨਹਿਂ ਪ੍ਰਸੰਗ ਕੁਛ ਕਰਹੁ ਉਚਾਰੀ ॥੨੧॥
ਕਜਾ ਤਬੀਬ ਜੋ ਨਾਰੀ ਦੇਖੇ।
ਸੂਰਤ ਦੇਖਿ ਨ ਰੋਗ ਪਰੇਖੈ[1]।
ਮਮ ਉਸਤਾਦ ਅਹੈ ਨਹਿਂ ਕਾਚੋ।

[1]ਕੋਈ ਵਡੀ ਬਿਮਾਰੀ ਹੋ ਗਈ ਹੈ।

[1]ਉਤਨੇ (ਤਬੀਬ)।

[1]ਹੱਥ ਦੀ ਨਬਜ਼।

[1]ਤਸੱਲੀ ਨਾ ਕੀਤੀ (ਜਹਾਂਗੀਰ ਦੀ)।

[1]ਬਹੁਤ।

[1]ਰਾਤ ਦਾ ਪ੍ਰਸੰਗ ਵੀ (ਜਹਾਂਗੀਰ) ਕਹਿਣ ਲਗਾ ਤਾਂਕਿ ਉਹ (ਮਰਜ਼) ਜਾਣ ਲਵੇ।

[1]ਰੋਗ ਪਰਖ ਨਾ ਲਵੇ।

ਗੁਨ ਪੂਰਨ[1] ਬਚ ਸਾਚ ਉਬਾਚੋ ॥੨੨॥
ਜਾਨਿ ਲੀਨਿ ਮੈਂ ਰੋਗ ਤੁਮਾਰੋ।
ਸੁਨਹੁ ਇਕੰਤ ਹੋਇ ਨਿਰਧਾਰੋ।
ਨਹਿਂ ਗਨ ਮਹਿਂ ਮੈਂ ਕਹੌਂ ਬ੍ਰਿਤਾਂਤ।
ਨਿਫਲਹਿ ਮੰਤ੍ਰ ਜਿ ਹੁਇ ਬੱਖਜਾਤ[1]' ॥੨੩॥

[1](ਮੇਰਾ ਉਸਤਾਦ) ਗੁਣਾਂ ਨਾਲ ਪੂਰਨ ਹੈ।

[1](ਲੋਕਾਂ ਦੀ) ਭੀੜ ਵਿਚ ਬ੍ਰਿਤਾਂਤ ਮੈਂ ਨਹੀਂ ਕਹਿੰਦਾ, ਕਿਉਂਕਿ ਮੰਤ੍ਰ ਪ੍ਰਗਟ ਹੋ ਜਾਏ ਤਾਂ ਨਿਹਫਲ ਹੋ ਜਾਂਦਾ ਹੈ।

ਜਹਾਂਗੀਰ ਸੁਨ ਭਯੋ ਇਕਾਂਕੀ।
ਜੇਠਾ ਗਯੋ ਨਿਕਟ ਤਬਿ ਤਾਂ ਕੀ।
ਬੈਠਿ ਰਹ੍ਯੋ 'ਤੁਝ ਸਪਥ ਖੁਦਾਇ।
ਕਹੌਂ ਜਿ ਸਾਚੀ ਦੇਹੁ ਬਤਾਇ[1] ॥੨੪॥

[1]ਜੇ (ਮੈਂ) ਸਚੀ ਗਲ ਆਖਾਂ ਤਾਂ ਤੁਸਾਂ ਦੱਸ ਦੇਣਾ ਕਿ ਠੀਕ ਹੈ।

ਤੋ ਕਹੁ ਰੋਗ ਨ ਉਪਜ੍ਯੋ ਕੋਈ।
ਨਿਸ ਮਹਿਂ ਤ੍ਰਾਸ ਕਿਸੂ ਤੇ ਹੋਈ।
ਹੌਲ ਰਹ੍ਯੋ ਦਿਲ ਟਿਕਹਿ ਨ ਕੈਸੇ।
ਦੀਪ ਸਿਖਾ ਬਹਿ ਬਾਯੂ ਜੈਸੇ[1]' ॥੧੫॥
ਮਾਨਿਦ ਸ਼ਾਹੁ ਕਹਿ 'ਸਾਚੁ ਸੁਨਾਈ।
ਮਮ ਪੀਰਾ ਤੈਂ ਨਿਸ਼ਚੇ ਪਾਈ[1]।'
[1] 'ਸੁਨਿ ਹਜ਼ਰਤਿ ਆਵਤਿ ਜੁਗ ਸ਼ੇਰ।
ਦੁਹਦਿਸ਼ ਤੇ ਕਰਿ ਕੋਪ ਘਨੇਰ ॥੨੬॥
ਗੁਰੂ ਹਾਥ ਦੇ ਤੋਹਿ ਬਚਾਵੈਂ।
ਨਾਂਹਿ ਤੋ ਦੋਨਹੁਂ ਤੁਮ ਕਹੁ ਖਾਵੈਂ।
ਹਟਤਿ[1] ਕਹੈਂ -ਗੁਰੁ ਮਹਿਮਾ ਜਾਨਿ।
ਨਹੀਂ ਬਿਸਾਰਨਿ ਉਰ ਤੇ ਠਾਨਿ- ॥੨੭॥
ਡਰ ਹਰਿਬੇ ਹਿਤ ਜਤਨ ਬਤਾਵੈਂ।
ਸੋ ਕਯੋਂ ਕਰਿ ਤੁਮ ਰਿਦੇ ਨ ਲਯਾਵੈਂ।
ਜੇ ਨਹਿਂ ਸਮਝ੍ਯੋ ਮੈਂ ਸਮਝਾਊਂ।
ਰੋਗ ਤ੍ਰਾਸ ਸਭਿ ਦੂਰ ਮਿਟਾਊਂ ॥੨੮॥
ਇਮ ਜੇਠੇ ਜਬਿ ਪਤੇ ਲਗਾਏ।
ਹਜ਼ਰਤ ਕਹ੍ਯੋ 'ਠੀਕ ਤੈਂ ਗਾਏ।
ਅਬਿ ਜਿਮ ਹਟਹਿਂ, ਬਤਾਵਨਿ ਕੀਜੈ।
ਤੁਵ ਪੂਰਨ ਉਸਤਾਦ ਲਖੀਜੈ ॥੨੯॥
ਕਿਮ ਕੇਹਰਿ ਕਹਿ ਬੂਝ ਬੁਝਾਵੈ[1]।

[1]ਦੀਵੇ ਦੀ ਲਾਟ ਜਿਵੇਂ ਹਵਾ ਚਲਿਆਂ।

[1]ਤੈਂ ਪੀੜਾ ਠੀਕ ਮਲੂਮ ਕੀਤੀ ਹੈ।

[1]ਜੇਠੇ ਨੇ ਕਿਹਾ।

[1]ਮੁੜਦੇ ਹੋਏ।

[1]ਬੁਝਾਰਤ ਸਮਝਾਂਵਦੇ ਹਨ।

ਦਿਹੁ ਸਮੁਝਾਇ ਨ ਮਮ ਮਨ ਆਵੈ।'
ਅਪਨੇ ਮਹਿਂ ਸ਼ਰਧਾ ਦਿਢ ਜਾਨੀ।
ਤਬਿ ਜੇਠੇ ਮੁਖ ਗਿਰਾ ਬਖਾਨੀ ॥੩੦॥
'ਗੁਰੁ ਪਠਿ ਦੁਰਗ ਨ ਕੀਨਿ ਸੰਭਾਲੀ।
ਅਵਧਿ ਬਦੀ ਤਬਿ ਸਭਿ ਦਿਨ ਚਾਲੀ[1]।

[1]ਤਦੋਂ ਚਾਲੀ ਦਿਨਾਂ ਦਾ ਸਮਾਂ ਹੀ ਬਿਦਿਆ (ਮੁਕੱਰਰ ਕੀਤਾ) ਸੀ।

ਸੋ ਬਿਤੀਤ ਊਪਰ ਦਿਨ ਗਏ।
ਨਿਕਟ ਗੁਰੂ ਨ ਬੁਲਾਵਤਿ ਭਏ ॥੩੧॥
ਗੁਰੁ ਸੰਗ ਝੂਠ ਬੋਲਿਬੋ ਠਾਨਾ।
ਤਿਹ ਫਲ ਹੋਯਹੁ ਤ੍ਰਾਸ ਮਹਾਨਾ।
ਜੇ ਕਰਿ ਆਜ ਨ ਮਨੁਜ ਪਠਾਵੈਂ।
ਟਰਿਹੰ ਨ ਕੇਹਰਿ ਆਵਤਿ ਘਾਵੈਂ ॥੩੨॥
ਸਮਾਂ ਬਿਤੇ ਕੁਛ ਹ੍ਵੈ ਨ ਉਪਾਈ।
ਗੁਰੁ ਦਿਸ਼ਿ ਨਮੋ ਕਰਹੁ ਸਿਰ ਨਯਾਈ।
ਕਰ ਜੋਰਹੁ ਅਰੁ ਬਾਕ ਉਚਾਰਹੁ।
-ਖਿਮਹੁ ਪ੍ਰਭੂ! ਨਿਜ ਬਿਰਦ ਸੰਭਾਰਹੁ ॥੩੩॥
ਪਠੌਂ ਮਨੁਜ ਅਬਿ ਨਿਕਟ ਹਕਾਰੌਂ।
ਦਰਸ਼ਨ ਕਰੌਂ ਸੀਸ ਪਗ ਧਾਰੌਂ-।
ਉਠਿ ਕਰਿ ਅਬਹਿ ਨ ਬੂਝਹੁ ਕੋਈ[1]।
ਕਰਹੁ ਅਰਜ਼, ਕਬਿ ਤ੍ਰਾਸ ਨ ਹੋਈ' ॥੩੪॥

[1]ਕਿਸੇ ਨੂੰ ਨਾ ਪੁਛੋ।

ਸੁਨਿ ਹਜ਼ਰਤ ਉਰ ਲਾਗੀ ਆਛੇ।
ਸਾਚਿ ਜਾਨਿ ਗੁਰੁ ਮਿਲਨੋ ਬਾਂਛੇ।
ਬੰਦਨ ਜੇਠੇ ਕੀ ਦਿਸ਼ਿ ਕੀਨਿ।
'ਦੇਹੁ ਦਰਬ ਬਹੁ' ਆਇਸੁ ਦੀਨਿ ॥੩੫॥
ਕਹਿ ਜੇਠਾ 'ਮੈਂ ਲੇਤਿ ਨ ਧਨ ਕੋ।
ਜਬਿ ਲਗਿ ਹੋਤਿ ਅਨੰਦ ਨ ਮਨ ਕੋ।
ਪੁਨ ਹਮ ਆਵੈਂ ਗੁਰੁ ਜਬਿ ਦੇਖੈਂ।
ਸੁਖ ਕੋ ਪਾਵਤਿ, ਹਮਹੁਂ ਪਰੇਖੈਂ[1]' ॥੩੬॥

[1]ਸਾਡੇ ਦੇਖਦਿਆਂ।

ਇਮ ਕਹਿ ਨਿਕਸਯੋ ਵਹਿਰ ਪਧਾਰਾ।

ਬੈਠਿ ਸ਼ਾਹੁ ਉਮਰਾਵ ਹਕਾਰਾ।
ਕਹ੍ਯੋ 'ਜਾਹੁ ਅਬਿ ਹ੍ਵੈ ਕਰਿ ਤਯਾਰ।
ਸਤਿਗੁਰੁ ਕੇ ਢਿਗ ਬਿਲਮ ਬਿਸਾਰਿ
॥੩੭॥
ਮਮ ਦਿਸ਼ਿ ਤੇ ਲੇ ਗਮਹੁ ਉਪਾਇਨ।
ਧਰਿ ਆਗੇ ਕਰਿ ਬੰਦਨ ਪਾਇਨ।
ਬਿਨਤੀ ਬਹੁ ਬਖਾਨਿ ਸੰਗ ਆਨਹੁ।
-ਦੇਹੁ ਦਰਸ ਨਿਜ ਕਰੁਨਾ ਠਾਨਹੁ-'
॥੩੮॥
ਇਮ ਕਹਿ ਤਿਸ ਕੋ ਤੁਰਤ ਪਠਾਯੋ।
ਗੁਰੁ ਦਿਸ਼ਿ ਮੁਖ ਕਰਿ ਸੀਸ ਝੁਕਾਯੋ।
'ਬਖਸ਼ਹੁ ਕਰੀ ਅਵੱਗਯਾ ਮੋਰੀ।
ਅਬਿ ਮੈਂ ਸਮਝਿ ਸ਼ਰਨਿ ਗੁਰ ਤੋਰੀ'
॥੩੯॥
ਪੁਨ ਮਨ ਮਹਿਂ ਇਮ ਸ਼ਾਹੁ ਬਿਚਾਰਾ।
-ਰਹੌਂ ਜਾਮਨੀ ਬਿਖੈ ਸੁਖਾਰਾ।
ਗੁਰੁ ਸੰਗ ਝੂਠ ਕਹਨਿ ਫਲ ਲਾਗਾ।
ਆਗੇ ਕਰੌਂ ਅਧਿਕ ਅਨੁਰਾਗਾ ॥੪੦॥
ਜੇ ਕਰਿ ਆਜ ਸ਼ੇਰਿ ਦਰਸਾਵੌਂ।
ਇਹ ਨਹਿਂ, ਅਪਰ ਜਤਨ ਕਰਿਵਾਵੌਂ-।
ਜਬਿ ਜੇਠਾ ਸਤਿਗੁਰੁ ਢਿਗ ਗਯੋ।
ਅੰਤਰਿਜਾਮੀ ਸਭਿ ਲਖਿ ਲਯੋ ॥੪੧॥
ਬ੍ਰਿਧ ਜੁਤਿ ਬੈਠੇ ਸੇਵਕ ਸਾਰੇ।
ਸ਼੍ਰੀ ਹਰਿ ਗੋਵਿੰਦ ਬਾਕ ਉਚਾਰੇ।
'ਉਠਿ ਜੇਠਾ ! ਜਮਨਾ ਤਟ ਜਾਉ।
ਗੰਗਾ ਸਾਗਰ[1] ਭਰਿ ਲੇ ਆਉ' ॥੪੨॥
ਉਠਿ ਕਰਿ ਸਿਖ ਤਤਛਿਨਿ ਭਰਿ ਲਯਾਯੋ।
ਸਤਿਗੁਰੁ ਆਗੈ ਆਨਿ ਟਿਕਾਯੋ।
ਬਹੁਰਿ ਕਰ੍ਯੋ ਸ਼੍ਰੀ ਮੁਖ ਫੁਰਮਾਵਨਿ।
'ਲੇ ਅਬਿ ਜਾਹੁ ਕਰਹੁ ਤਹਿਂ ਪਾਵਨਿ'
॥੪੩॥
ਸੁਨਿ ਜੇਠੇ ਜੁਤਿ ਅਚਰਜ ਧਾਰੇ।

[1]ਪਾਣੀ ਦਾ ਇਕ ਪਾਤ੍ਰ।

ਲੇ ਕਰਿ ਜਾਇ ਤਹਾਂ ਜਲ ਡਾਰੇ।
ਆਇ ਖਰੋ ਕਰ ਜੋਰਿ ਅਗਾਰੀ।
ਹਿਤ ਸਿੱਖ੍ਯਾ ਕੇ ਗੁਰੂ ਉਚਾਰੀ ॥੪੪॥
'ਜਬਿ ਗੰਗਾ ਸਾਗਰ ਭਰਿ ਆਨਾ।
ਘਟ੍ਯੋ[1] ਕਿ ਨਹਿਂ ਜਲ ਨਦੀ ਮਹਾਨਾ? [1]ਘੜਾ।
ਬਹੁਰ ਜਾਇ ਤਿਸ ਕੇ ਮਧ ਗੇਰਾ।
ਬਢ੍ਯੋ ਕਿ ਨਹਿਂ ਕੈਸੇ ਤਬਿ ਹੇਰਾ?'
॥੪੫॥
ਸੁਨਿ ਜੇਠੇ ਕਰ ਜੋਰਤਿ ਕਹ੍ਯੋ।
'ਨਦੀ ਪ੍ਰਵਾਹ ਸਦਾ ਜਲ ਬਹ੍ਯੋ।
ਇਕ ਘਟ ਭਰੇ ਕਹਾਂ ਘਟਿ ਜੈਹੈ।
ਡਾਰੇ ਬੀਚ ਕਹਾਂ ਬਡਿ ਹ੍ਵੈ ਹੈ' ॥੪੬॥
ਸ਼੍ਰੀ ਅਰਜਨ ਨੰਦਨ ਤਬਿ ਕਹੈਂ।
'ਅਪਨਿ ਬਿਖੈ ਜਾਨਹੁ ਬਿਧਿ ਇਹੈ।
ਗੁਰ ਗ੍ਰਿਹ ਸ਼ਕਤਿ ਚਲਤਿ ਜਲ ਸਲਿਤਾ।
ਸਦ ਪ੍ਰਵਾਹ ਪੂਰਨ ਹੀ ਢਲਤਾ ॥੪੭॥
ਘਟ ਸਮ ਸੇਵਾ ਕਰਿ ਤੈਂ ਪਾਈ।
ਜਰੀ ਨ ਜਾਇ ਤਊ ਬਿਦਤਾਈ।
ਜਹਿਂ ਤੇ ਲੀਨ ਤਹਾਂ ਕ੍ਯਾ ਨਾਂਹੀ?
ਅਸ ਮਨ ਜਾਨਿ ਨਿਰਖਿ ਉਰ ਮਾਂਹੀ[1] [1]ਰਿਦੇ ਵਿਚ ਦੇਖ।
॥੪੮॥
ਕਿਸ ਕੇ ਕਹੇ ਸ਼ਾਹੁ ਕੇ ਪਾਸਿ।
ਕਰਾਮਾਤਿ ਕੋ ਕੀਨਿ ਪ੍ਰਕਾਸ਼?
ਯਾਂ ਤੇ ਉਚਿਤ ਦੰਡ ਕੇ ਅਹੈਂ।
ਗੁਰੁ ਆਗ੍ਯਾ ਤੇ ਬਾਹਰਿ ਚਹੈਂ[1]' ॥੪੯॥ [1]ਬਾਹਰ ਹੋਇਆ ਚਾਹੁੰਦਾ ਹੈ।
ਤਬਿ ਜੇਠੇ ਕਰਿ ਜੋਰਿ ਬਖਾਨਾ।
'ਮੈਂ ਗੁਰੁ ਬਚਨ ਪ੍ਰੇਮ ਤੇ ਮਾਨਾ।
ਸਿਖ ਸੰਗਤਿ ਰਾਵਰ ਕੀ ਜੇਤੀ।
ਬ੍ਰਿੱਧ ਤੁਮ ਮਹਿਂ ਲਖਿ ਭੇਦ ਨ ਤੇਤੀ
॥੫੦॥
ਹੁਕਮ ਪਾਇ ਪੂਰਬ ਇਨ ਕੇਰਾ।
ਅਰੁ ਸੰਗਤਿ ਮਹਿਂ ਸੰਕਟ ਹੇਰਾ।

ਮਹਾਂ ਦੁਖੀ ਪਛੁਤਾਵਤਿ ਸਾਰੇ।
ਰਹੈਂ ਅਲੰਬ ਜਿ ਦਰਸ ਤਿਹਾਰੇ ॥੫੧॥
ਪਰ ਉਪਕਾਰ ਹੇਤੁ ਮੈਂ ਕੀਨਿ।
ਗੁਰੁ ਸਿਖ ਹੋਵੈਂ ਚਿੰਤ ਬਿਹੀਨ।
ਅਪਨੇ ਹਿਤ ਮੈਂ ਨਹੀਂ ਦਿਖਾਈ।
ਜਯੋਂ ਭਾਵਹਿ ਤਯੋ ਕਰਹੁ ਗੁਸਾਈਂ'
॥੫੨॥
ਸੁਨਿ ਕਰਿ ਭਾਈ ਬ੍ਰਿੱਧ ਬਖਾਨਾ।
'ਹੁਕਮ ਮਾਤ ਗੰਗਾ ਕਹੁ ਮਾਨਾ।
-ਕਰਹੁ ਜਤਨ- ਕਹਿ ਬਾਰੰਬਾਰੀ।
ਭੇਜਯੋ ਮੋਹਿ ਬਿਲੰਬ ਬਿਸਾਰੀ ॥੪੩॥
ਬਡੇ ਗੁਰਨਿ ਕੇ ਸਿਮਰਤਿ ਚਰਿਤ।
ਜਰੀ ਅਜਰ ਯਾਂ ਤੇ ਚਿਤ ਡਰਤਿ।
ਇਤਨੇ ਕੋਸ ਪਠੇ ਮੈਂ ਆਯੋ।
ਕਰਹਿ ਨ ਜਤਨ ਜਾਤਿ ਨਿਫਲਾਯੋ[1] [1]ਨਿਸ਼ਫਲ ਜਾਣਾ ਸੀ (ਮੇਰਾ ਆਵਣਾ)।
॥੫੪॥
ਸਿਖ ਸੰਗਤਿ ਗੁਰੁ ਜਨਨੀ ਕੇਰਾ।
ਬਹੁਤਨਿ ਕੋ ਹਿਤ ਯਾਂ ਮਹਿਂ ਹੇਰਾ।
ਤਉਂ ਮੈਂ ਕਹਯੋ ਉਪਾਵ ਕਰੀਜਹਿ।
ਜਿਮ ਗੁਰੁ ਭਾਵੈ ਤਿਮ ਅਬਿ ਕੀਜਹਿ'
॥੫੫॥
ਸੁਨਿ ਬ੍ਰਿਧ ਤੇ ਨਿਜ ਮਾਤ ਸੰਦੇਸਾ।
ਬੋਲਤਿ ਭਏ ਗੁਰੂ ਜਗਤੇਸ਼ਾ।
'ਜੇ ਬ੍ਰਿਧ ਆਦਿ ਮਾਤ ਸਭਿ ਕੇਰਾ।
ਕੀਨਿ ਮਤੋ ਇਨ ਜਤਨ ਬਡੇਰਾ ॥੫੬॥
ਤੌ ਹਮ ਕਹਾਂ ਸਕਹਿਂ ਕਹਿ ਬਾਨੀ।
ਤਊ ਨ ਆਛੀ ਤੈਂ ਕ੍ਰਿਤ ਠਾਨੀ।
ਅਜਰ ਜਰਨਿ ਕੀ ਬਡਿ ਬਡਿਆਈ।
ਮਹਿਮਾ ਕਹੈਂ ਸੰਤ ਸਮੁਦਾਈ ॥੫੭॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਜੇਠੇ' ਕੋ ਪ੍ਰਸੰਗ ਬਰਨਨੰ ਨਾਮ ਦੋਇ ਸਸ਼ਟੀ ਅੰਸੂ ॥੬੨॥

## ੬੩. [ਵਜ਼ੀਰ ਖਾਂ ਲੈਣ ਆਯਾ। ਰਾਜਿਆਂ ਨੂੰ ਧੀਰਜ]

੬੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੬੪

ਦੋਹਰਾ:
ਗੁਰ ਸੈਨਾਪਤਿ ਨਰ ਪਠ੍ਯੋ[1], ਆਯਹੁ ਸ਼੍ਰੀ ਗੁਰੁ ਪਾਸ।
ਦਰਸ਼ਨ ਦੇਖਤਿ ਜੋਰਿ ਕਰਿ, ਨਮੋ ਕਰੀ ਅਰਦਾਸ ॥੧॥

[1]ਗੁਰੂ ਜੀ ਦੇ ਸੈਨਾਪਤੀ ਨੇ ਆਦਮੀ ਭੇਜਿਆ।

ਚੌਪਈ:
'ਹਯ ਗਨ ਰਾਵਰ ਕੇ ਪੁਰਿ ਮਾਂਹੀ[1]।
ਘਾਸ ਅਲਪ, ਕਰ ਆਵਤਿ ਨਾਂਹੀ।
ਦਾਨੇ ਕੇ ਅਧਾਰ ਪਰ ਰਹੈਂ।
ਹਰੇ ਤ੍ਰਿਣਨਿ ਕਹੁ ਕਿਮਹੁਂ ਨ ਲਹੈਂ ॥੨॥

[1]ਸਮੂਹ ਘੋੜੇ ਦਿੱਲੀ ਵਿਚ ਆਪਦੇ ਹਨ।

ਦੇਤਿ ਦਰੋਗੇ ਮਲਿਨ ਸੁ ਥੋਰੇ[1]।
ਦੁਰਬਲ ਹੋਤਿ ਆਪ ਕੇ ਘੋਰੇ।
ਸੁਨਿ ਕਰਿ ਸ਼੍ਰੀ ਹਰਿ ਗੋਵਿੰਦ ਚੰਦ।
'ਬ੍ਰਿਧ ਸਾਹਿਬ! ਤੁਮ ਸੁਮਤਿ ਬਿਲੰਦ ॥੩॥

[1]ਥੋਹੜੇ ਤੇ ਮੈਲੇ।

ਡੇਰਾ ਕਰਹੁ ਸੰਭਾਰਨਿ ਸਾਰੋ।
ਜਬਿ ਲਗਿ ਮੇਲਿ ਨ ਬਨਹਿ ਹਮਾਰੋ।
ਸਭਿ ਕੋ ਦੀਜਹਿ ਖਾਨਾ ਦਾਨਾ।
ਲੇ ਕਰਿ ਖਰਚਹੁ ਦਰਬ ਮਹਾਨਾ ॥੪॥
ਸਕਲ ਤੁਰੰਗ ਚਮੂੰ ਲਿਹੁ ਸੰਗ।
ਹਰੋ ਘਾਸ ਪਿਖਿ ਥਿਰੋ ਨਿਸੰਗ।
ਬਾਂਗਰ ਕੀ ਦਿਸ਼ਿ ਤ੍ਰਿਣ ਬਹੁ ਜਹਾਂ।
ਜਾਇ ਕਰਹੁ ਅਬਿ ਡੇਰਾ ਤਹਾਂ ॥੫॥
ਹਮ ਜਬਿ ਕਰੈਂ ਹਕਾਰਨਿ ਆਵਹੁ।
ਤਾਵਤ ਤ੍ਰਿਣਨਿ ਤੁਰੰਗ[1] ਚਰਾਵਹੁ।
ਬ੍ਰਿਧ ਸਾਹਿਬ ਗੁਰੁ ਕੇ ਬਚ ਮਾਨੈ।
ਭਯੋ ਤਯਾਰ ਅਭਿਬੰਦਨ ਠਾਨੇ ॥੬॥

[1]ਘੋੜਿਆਂ ਨੂੰ।

ਚਲਿ ਕਰਿ ਆਨਿ ਪਹੁਚਯੋ ਡੇਰੇ।
ਨਿਸ ਬਸਿ ਕੈ ਦੁਰਬਲ ਅਸ੍ਵ ਹੇਰੇ।
ਹੋਤਿ ਪ੍ਰਾਤ ਚਢਿ ਲੇ ਦਲ ਸਾਰਾ।

ਦੀਰਘ ਪੰਥ ਉਲੰਘਿ ਨਿਹਾਰਾ ॥੭॥
ਚਲੇ ਆਗਰੇ ਤੇ ਸਭਿ ਆਏ।
ਦਿੱਲੀ ਨਗਰ ਪਿਖ੍ਯੋ ਸਮੁਦਾਏ।
ਸੁਨ੍ਯੋ ਘਾਸ ਮਹਿਂ ਖਰੋ ਉਦਾਰੇ।
ਪੰਚ ਕੋਸ ਪੁਰਿ ਤ੍ਯਾਗਿ ਪਧਾਰੇ ॥੮॥
ਹਰਿਤ ਤ੍ਰਿਣਤਿ ਦੇਖਤਿ ਹਰਖਾਏ।
ਕਰ੍ਯੋ ਸਿਵਰ ਉਤਰੇ ਸਮੁਦਾਏ।
ਲਈ ਸਭਿਨਿ ਕੀ ਸੁਧਿ ਬ੍ਰਿਧ ਤਬੈ।
ਜੋ ਚਹਿਯਤਿ ਸੋ ਲੇ ਭਟ ਸਬੈ ॥੯॥
ਦਿੱਲੀ ਮਹਿਂ ਮਿਲ ਸ਼ਾਹੁ ਕਿ ਸਾਥ।
ਜਬਿ ਲੌ ਚਢੇ ਨ ਸਤਿਗੁਰੁ ਨਾਥ।
ਤਬਿ ਲੌ ਤਹਾਂ ਟਿਕਾਯਹੁ ਡੇਰਾ।
ਸਹਤ ਤੁਰੰਗਨਿ ਹਰਖ ਘਨੇਰਾ ॥੧੦॥
ਅਬਿ ਲੌ ਤਿਸ ਥਲ ਚਿੰਨ੍ਹ ਲਖੰਤੇ।
'ਜਾਗਾ ਬ੍ਰਿਧ ਕੀ' ਲੋਕ ਕਹੰਤੇ।
ਕਬਿ ਸਿਖ ਬੈਠਹਿ ਸੇਵ ਕਰੰਤਾ।
ਤੁਰਕ ਰਾਜ ਕਰ ਨਹੀਂ ਰਹੰਤਾ[1] ॥੧੧॥
ਪਠ੍ਯੋ ਸ਼ਾਹ ਉਮਰਾਵ ਜੁ ਤੂਰਨ।
ਪਹੁੰਚ੍ਯੋ ਜਾਇ ਪਿਖੇ ਗੁਰੁ ਪੂਰਨ।
ਕਰੀ ਬੰਦਗੀ ਜੁਗ ਕਰ ਜੋਰੇ।
ਬੈਠਿ ਕਹ੍ਯੋ 'ਪਦ ਸ਼ਾਹੁ ਨਿਹੋਰੇ[1] ॥੧੨॥
ਘਨੀ ਬੰਦਗੀ ਤੁਮ ਸੋਂ ਰਰੀ।
-ਰੱਛ੍ਯਾ ਮੋਰਿ ਆਪ ਨੇ ਕਰੀ।
ਅਬਿ ਆਵਹੁ ਦਰਸ਼ਨ ਦਿਹੁ ਸੁੰਦਰ।
ਪੂਰਨ ਗੁਰੂ ਗੁਨਨਿ ਕੇ ਮੰਦਰ-' ॥੧੩॥
ਗੁਰੂ ਕਹ੍ਯੋ 'ਇਸ ਥਾਨ ਸੁਖਾਰੇ।
ਏਕਲ ਸਿਮਰਹਿਂ ਸਿਰਜਣ ਹਾਰੇ।
ਹਮ ਜਬਿ ਕੇ ਇਸ ਦੁਰਗ ਪ੍ਰਵੇਸ਼ੇ।
ਨ੍ਰਿਪ ਕੈਦੀ ਸੁਖ ਪਾਇਂ ਵਿਸ਼ੇਸ਼ੇ ॥੧੪॥
ਆਪ ਸੁਖੀ ਪਰ ਕੋ ਸੁਖ ਹੋਇ।
ਅਸ ਸ਼ੁਭ ਥਾਨ ਨ ਤ੍ਯਾਗਹਿ ਕੋਇ।'
ਸੁਨਿ ਉਮਰਾਵ ਗਯੋ ਚਢਿ ਕਰਿ ਕੈ।

[1]ਤੁਰਕ ਰਾਜ ਵਿਚ ਕਦੇ ਨਹੀਂ ਸੀ ਰਹਿੰਦਾ।

[1]ਬੇਨਤੀ ਕੀਤੀ ਹੈ ਚਰਣਾਂ ਪਾਸ।

ਗਮਨਜੋ ਪੰਥ ਸ਼ੀਘ੍ਰਤਾ ਧਰਿ ਕੈ ॥੧੫॥
ਜਾਇ ਸ਼ਾਹੁ ਕੇ ਸਾਥ ਸੁਨਾਈ।
ਕਰਹਿ -ਇਹਾਂ ਹਮ ਰਹਿਂ ਹਰਖਾਈ।
ਕੈਦੀ ਸਗਰੇ ਸੁਖ ਕੋ ਪਾਵੈਂ।
ਕਿਮ ਇਹ ਥਾਨ ਤਜਾਗਿ ਹਮ ਜਾਵੈਂ-'
॥੧੬॥
ਸੁਨਿ ਬਿਸਮਜੋ ਚਿਤ ਮਹਿਂ ਬਹੁ ਸ਼ਾਹੂ।
-ਕਿਸ ਕਾਰਨ ਤੇ ਆਇਂ ਨ ਪਾਹੂ।
ਕਰੀ ਹਕਾਰਨਿ ਇਛਾ ਜਬਿ ਤੇ।
ਨਿਸ ਮਹਿਂ ਤ੍ਰਾਸ ਨ ਉਪਜਯੋ ਤਬਿ ਤੇ
॥੧੭॥
ਕੈ ਗੁਰੁ ਮੇਰੋ ਕੂਰ ਬਿਚਾਰਾ।
ਯਾਂ ਤੇ ਨਹਿਂ ਆਵਨਿ ਮਤਿ ਧਾਰਾ।
ਅਪਰ ਸਬਬ ਕਜਾ? ਨਹਿਂ ਇਤ ਆਏ।
ਜਿਨਹੁਂ ਪ੍ਰਾਨ ਮਮ ਨਿਸਾ ਬਚਾਏ- ॥੧੮॥
ਚਿਤਵਤਿ ਰਹਜੋ ਕਿਤਿਕ ਚਿਰ ਕਾਲਾ।
ਸ਼ੇਰ ਤ੍ਰਾਸ ਤੇ ਤ੍ਰਸਤਿ ਬਿਸਾਲਾ।
-ਜੇ ਕਰਿ ਗੁਰੂ ਪ੍ਰਸੀਦ ਨ ਹੋਇਂ।
ਕਬਹੁ ਨਿਸਾ ਮਹਿਂ ਘਾਵਹਿਂ ਸੋਇ[1]-
॥੧੯॥
ਕਰਤਿ ਬਿਚਾਰ ਰਿਦੇ ਫੁਰਿ ਆਈ।
-ਖਾਂ ਵਜ਼ੀਰ ਤਿਨ ਸਿੱਖ ਸਦਾਈ।
ਸੋ ਤਿਨ ਕੇ ਸੁਭਾਵ ਕਹੁ ਜਾਨਹਿ।
ਮਮ ਢਿਗ ਕੀਰਤਿ ਗੁਰਨਿ ਬਖਾਨਹਿ
॥੨੦॥
ਲਜਾਇ ਸੁਧਾਸਰ ਤੇ ਸੁ ਮਿਲਾਏ।
ਅਪਰ ਲੋਗ ਨਿਤ ਚੁਗਲੀ ਲਾਏ-।
ਇਮ ਬਿਚਾਰਿ ਨਿਜ ਨਿਕਟਿ ਹਕਾਰਾ।
ਹੁਇ ਏਕਲਿ ਤਿਹ ਸਾਥ ਉਚਾਰਾ ॥੨੧॥
'ਨਿਜ ਸ਼ੇਰਨਿ ਪਰਸੰਗ ਸੁਨਾਏ।
ਕਰੇ ਹਕਾਰਨਿ ਗੁਰੁ ਨਹਿਂ ਆਏ।
ਤੂੰ ਅਬਿ ਜਾਹੁ ਮਿਲਾਵਹੁ ਆਨਿ।

[1]ਮਾਰ ਦੇਣਗੇ ਸੋ (ਸ਼ੇਰ)।

ਕਹਿ ਸਭਿ ਬਾਕਨਿ ਪ੍ਰਥਮ ਸਮਾਨ'
॥੨੨॥
ਖਾਂ ਵਜ਼ੀਰ ਕਰ ਜੋਰਿ ਸੁਨਾਈ।
'ਗੁਰੁ ਦੋਖੀ ਸਭਿ ਬਜਾਧਿ ਉਠਾਈ।
ਦੀਰਘ ਪੀਰਨਿ ਕੇ ਗੁਰ ਪੀਰ।
ਅਜਰ ਜਰਨਿ ਧਰ ਧੀਰ ਅਭੀਰ[1] ॥੨੩॥
ਤ੍ਰਿਨ ਸਮ ਤਨ ਸਨੇਹ ਨਹਿਂ ਧਰੈਂ।
ਸਹੈਂ ਅਵੱਗਜਾ ਦੁਸ਼ਟ ਜਿ ਕਰੈਂ।
ਨਾਂਹਿ ਤ ਤਿਨ ਕੇ ਬਾਕਨਿ ਸੰਗਿ।
ਥਿਰਹਿ ਕੌਨ ਖਿਨ ਮਹਿਂ ਹੁਇ ਭੰਗ
॥੨੪॥
ਬ੍ਰਿੰਦ ਸਹਾਇਕ ਕਹਿ ਤੁਮ ਪਾਸ।
ਗੁਰੁ ਸੰਗਿ ਬਿਗਰਨਿ ਕਰਹਿਂ ਪ੍ਰਕਾਸ।
ਜੇ ਰਾਵਰ ਨਿਰਨੈ ਕਬਿ ਕਰੋ।
ਦੋਸ਼ ਅਦੋਸ਼ੀ ਤਬਿ ਉਰ ਧਰੋ ॥੨੫॥
ਬਡੇ ਪਾਤਿਸ਼ਾਹਨਿ ਪਰ ਆਦਿ।
ਅਰੁ ਤੁਮ ਪਰ ਗੁਰੁ ਕਰਹਿਂ ਪ੍ਰਸਾਦਿ[1]।
ਪ੍ਰਿਥਮ ਭਏ ਬਾਬਰ ਚਵਗੱਤਾ।
ਸ਼੍ਰੀ ਨਾਨਕ ਤਿਨ ਕੋ ਬਰ ਦਿੱਤਾ ॥੩੬॥
ਅਜ਼ਮਤਿ ਪਿਖਿ ਕਰਿ ਭੰਗ ਚਢਾਈ।
ਪੁਸ਼ਤਨਿ ਕੀ[1] ਪਤਿਸ਼ਾਹਤਿ ਪਾਈ।
ਬਹੁਰ ਹੁਮਾਉ ਸ਼ਾਹੁ ਪਰਬੀਨ।
ਛੀਨ ਸਲੇਮਸ਼ਾਹ[1] ਛਿਤ ਲੀਨਿ ॥੨੭॥
ਚਲਜੋ ਵਲਾਇਤ ਮਗ ਤਿਸ ਗਯੋ।
ਸ਼੍ਰੀ ਗੁਰ ਅੰਗਦ ਜਿਸ ਥਲ ਭਯੋ।
ਸ਼੍ਰੀ ਨਾਨਕ ਗਾਦੀ ਪਰ ਥਿਰੈ।
ਗ੍ਰਾਮ ਖਡੂਰ ਬਾਸ ਕੋ ਕਰੇ ॥੨੮॥
ਬਰ ਹਿਤ ਗਯੋ ਰਹਜੋ ਢਿਗ ਖਰਜੋ।
ਕਿਤਿਕ ਕਾਲ ਬੀਤਜੋ ਥਕ ਪਰਜੋ।
ਗੁਰੂ ਬਾਰਿਕਨਿ ਸੰਗ ਰਚਿ ਰਹੇ[†]।

[1]ਕਾਇਰਤਾ ਰਹਿਤ।

[1]ਕ੍ਰਿਪਾ।

[1]ਪੀੜ੍ਹੀਆਂ ਦੀ।

[1]ਭਾਵ ਸ਼ੇਰਸ਼ਾਹ।

[†]ਕਈ ਲਿ:ਨੁਸਖਿਆਂ ਵਿਚ ਇਹ ਦੋ ਤੁਕਾਂ ਨਹੀਂ ਤੇ ਇਕ ਵਿਚ ਇਸ ਥਾਂ ਇਹ ਪਾਠ ਹੈ:- 'ਮਨ ਮਹਿ ਗਟੀ ਸੁ ਅਨਿਕ ਬਿਚਾਰੈ। ਇਤ ਉਤ ਨੇਕ ਨ ਕਹੂੰ ਨਿਹਾਰੈ।'

ਪਾਤਿਸ਼ਾਹ ਸੰਗ ਨਹਿਂ ਕੁਛ ਕਹੇ* ॥੨੯॥
ਉਰ ਸ਼ਰਧਾ ਪਰਖਨਿ ਕੇ ਹੇਤੁ।
ਨਹਿਂ ਬੋਲੇ ਗੁਰੁ ਕ੍ਰਿਪਾ ਨਿਕੇਤ।
ਸ਼ਾਹੁ ਰਿਦੇ ਰਿਸ ਕੋ ਉਪਜਾਈ।
-ਮਮ ਦਿਸ਼ਿ ਨਹੀਂ ਦ੍ਰਿਸ਼ਟਿ ਕੋ ਲਾਈ ॥੩੦॥
ਨਿਕਟ ਬਿਠਾਵਨਿ ਕਹਿ ਸਨਮਾਨੈ[1]। [1]ਆਦਰ ਕਰਨਾ।
ਸੋ ਤੌ ਰਹਯੋ, ਕਹਾਂ ਇਹ ਠਾਨੈਂ[1]-। [1](ਖਬਰੇ) ਇਨ੍ਹਾਂ ਨੇ ਕੀਹ ਸਮਝਿਆ ਹੈ।
ਕਰਯੋ ਹੰਕਾਰ ਨ ਜਾਨਹਿ ਸ਼ਾਹੂ[1]। [1]ਮੈਂ ਹੰਕਾਰ ਕੀਤਾ ਹੈ' ਇਹ ਤਾਂ ਬਾਦਸ਼ਾਹ ਨੇ ਜਾਣਿਆਂ ਨਾਂ (ਅ) ਇਨ੍ਹਾਂ ਨੇ ਹੰਕਾਰ ਕੀਤਾ ਹੈ ਮੈਨੂੰ ਸ਼ਾਹ ਨੂੰ ਕੁਛ ਚੀਜ਼ ਨਹੀਂ ਜਾਤਾ।
ਧਰਯੋ ਦਸਤ ਅਸਿ ਕਬਜੇ ਮਾਂਹੂ ॥੩੧॥
-ਖੈਂਚਿ ਪ੍ਰਹਾਰੌਂ ਦੋ ਧਰ[1] ਕਰੌਂ। [1]ਦੋ ਟੁਕੜੇ।
ਥਿਰੌਂ ਨ ਪੁਨ, ਮਾਰਗ ਚਲਿ ਪਰੌਂ-।
ਖੜਗ ਮੁਸ਼ਟ ਸੋਂ ਕਰ ਲਗਿ ਰਹਯੋ।
ਛੁਟਹਿ ਨ ਨਿਕਸਹਿ ਬਲ ਕਰਿ ਲਹਯੋ ॥੩੨॥
ਬਹੁਰਿ ਬਿਨੈ ਕਰਿ ਚਹਿ ਬਖਸ਼ਾਵਨਿ।
ਬੋਲੇ ਸ਼੍ਰੀ ਅੰਗਦ ਜਸੁ ਪਾਵਨ।
-ਖੜਗ ਮੁਸ਼ਟ ਪਰ ਧਰਿ ਕਰਿ ਹਾਥ।
ਹਤਨਿ ਚਹਤਿ ਹਮ ਕੋ ਰਿਸ ਸਾਥ ॥੩੩॥
ਨਹੀ ਸਲੇਮ ਸ਼ਾਹ[੪] ਪਰ ਕੋਪਾ।
ਦਿਯੋ ਨਿਕਾਸ ਮਹਾਂ ਰਣ ਰੋਪਾ।
ਖੜਗ ਦੁਸ਼ਟ ਜੇ ਧਰਤਿ ਨ ਕਰ ਕੋ।
ਅਬਿ ਹੀ ਲੇਤਿ ਰਾਜ ਬਡ ਧਰ ਕੋ[1] ॥੩੪॥ [1]ਧਰਤੀ ਦਾ।
ਤਉ ਆਸ ਧਰਿ ਚਲਿ ਢਿਗ ਆਵਾ।
ਗਮਨਹੁ ਅਬਹਿ ਵਲਾਇਤ ਥਾਵਾ।
ਲਸ਼ਕਰ ਬਡ ਸਕੇਲ ਚਲਿ ਆਵਹੁ।
ਅਪਨੋ ਰਾਜ ਨਿਸੰਸੈ ਪਾਵਹੁ ॥੩੫॥
ਇਸ ਮਹਿਂ ਕਾਰਣ ਹੈਂ ਬਡ ਐਸੇ।
ਸ਼੍ਰੀ ਨਾਨਕ ਬਰ ਨਿਫਲ ਨ ਕੈਸੇ-।
ਸ਼੍ਰੀ ਅੰਗਦ ਕੇ ਸੁਨਿ ਕਰਿ ਬੈਨ।

ਬੰਦਨ ਕੀਨਸਿ ਲੱਜਿਤਿ ਨੈਨ ॥੩੬॥
ਖੜਗ ਮੁਸ਼ਟ ਤੇ ਛੁਟਿ ਗਾ ਹਾਥ।
ਚਢਿ ਗਮਨਜੋ ਤੂਰਨਤਾ ਸਾਥਿ।
ਜਾਇ ਵਲਾਇਤ ਲਸ਼ਕਰ ਲਜਾਯੋ[1]।
ਬਹੁਰ ਰਾਜ ਦਿੱਲੀ ਕਹੁ ਪਾਯੋ ॥੩੭॥
ਤਿਨ ਤੇ ਸੁਤ ਅਕਬਰ ਪਤਿਸ਼ਾਹੂ।
ਸ਼੍ਰੀ ਗੁਰੁ ਅਮਰਦਾਸ ਕੇ ਪਾਹੂ।
ਲੇ ਕਰਿ ਬਰ ਚਤੌਰ ਕੋ ਤੋਰਾ।
ਗਮਨਿ ਕੀਨਿ ਪੁਨ ਲਵਪੁਰਿ ਓਰਾ ॥੩੮॥
ਗੋਇੰਦਵਾਲ ਮਿਲਜੋ ਤਬਿ ਜਾਇ।
ਗ੍ਰਾਮ ਪਰਗਨਾ ਭੇਟ ਚਢਾਇ।
ਬਿਨਤੀ ਕਹਿ ਪ੍ਰਸੰਨ ਬਹੁ ਕਰੇ।
ਅਧਿਕ ਪ੍ਰੀਤਿ ਉਰ ਸ਼ਰਧਾ ਧਰੇ ॥੩੯॥
ਤਿਨ ਕੇ ਪੁੱਤ੍ਰ ਆਪ ਅਬਿ ਅਹੋ।
ਪਿਤਾ ਪਿਤਾਮਾ ਕੇ ਸਮ ਰਹੋ।
ਕਰਹੁ ਪ੍ਰਸੰਨ ਲੇਹੁ ਬਰ ਆਛੇ।
ਪੂਰਹਿਂ ਗੁਰੂ ਮਨੋਰਥ ਬਾਂਛੇ' ॥੪੦॥
ਜਹਾਂਗੀਰ ਸੁਨਿ ਬਹੁਤ ਪ੍ਰਸੰਨ।
ਕਹਿ ਵਜ਼ੀਰ ਖਾਂ ਕੋ 'ਧੰਨਧੰਨ।'
ਦੀਨੋ ਬਹੁਮੋਲਾ ਸਿਰੁਪਾਇ।
ਪੰਚ ਸਹੰਸਰ ਧਨ ਮੰਗਵਾਇ ॥੪੧॥
'ਉਚਰੀ ਬਾਤ ਅਪੂਰਬ[1] ਨੀਕੀ।
ਮਹਿਦ ਸੁਖਦ ਸਦ ਹੀ ਪ੍ਰਿਯ[1] ਜੀ ਕੀ।
ਬਿਨੈ ਕਰਹੁ ਅਬਿ ਲੇ ਕਰਿ ਆਵਹੁ।
ਬਿਨਾ ਬਿਲਮ ਗੁਰੁ ਨਿਕਟ ਸਿਧਾਵਹੁ' ॥੪੨॥
ਹਜ਼ਰਤ ਰੁਖ਼ ਵਜ਼ੀਰ ਖਾਂ ਹੇਰਿ।
ਚਢਿ ਤੁਰੰਗ ਗਮਨਜੋ ਬਿਨ ਦੇਰ।
ਜੇ ਕੈਦੀ ਮਹਿਪਾਲਕ ਸਾਰੇ।
ਸੁਨੀ -ਸ਼ਾਹੁ ਨੇ ਗੁਰੂ ਹਕਾਰੇ- ॥੪੩॥
ਚਿੰਤਾਤੁਰ ਉਰ ਬਜਾਕੁਲ ਹੋਏ।

[1]ਈਰਾਨ ਦੇਸ਼ ਤੋਂ ਫੌਜ ਲਿਆਇਆ ਸੀ।
[1]ਅਸਚਰਜ।
[1]ਪਿਆਰੀ।

ਛੋਰਿ ਧੀਰ ਮਨ ਸ਼ੋਕ ਪਰੋਏ।
ਹੁਇ ਇਕੱਤ੍ਰ ਸਗਰੇ ਚਲਿ ਆਏ।
ਕਰਿ ਦਰਸ਼ਨ ਪਾਇਨਿ ਲਪਟਾਏ ॥੪੪॥
ਦੋ ਕਰ ਜੋਰਿ ਅਗਾਰੀ ਖਰੇ।
ਨੰਮ੍ਰਿ ਹੋਇ ਕਿਨ ਸਿਰ ਧਰ ਧਰੇ[1]।
ਦੀਨ ਬਚਨ ਘਿਘਆਵਤਿ ਕੋਈ।
'ਸ਼੍ਰੀ ਗੁਰ ਤੁਮ ਤੇ ਬਡੋ ਨ ਹੋਈ ॥੪੫॥
ਕੋ ਹਮ ਕੋ ਕਬਿ ਆਨਿ ਛੁਟਾਵੈ।
ਰੱਛਕ ਤੁਮ ਬਿਨ ਅਪਰ ਨ ਪਾਵੈਂ।
ਸ਼੍ਰੀ ਕਰਤਾਰ ਕ੍ਰਿਪਾਲੁ ਕਹੰਤੇ।
ਤਿਨ ਸਰੂਪ ਹਮ ਤੁਮਹਿਂ ਲਖੰਤੇ ॥੪੬॥
ਸ਼ਰਨਿ ਪਰੇ ਕੀ ਲਾਜ ਨਿਬਾਹੋ।
ਦਾਨ ਅਭੈਤਾ ਦਿਹੁ ਉਤਸਾਹੋ।
ਦੀਨਨਿ ਪਰ ਦਯਾਲੁ ਕੀ ਬਾਨ।
ਬਿਰਦ ਗ਼ਰੀਬ ਨਿਵਾਜ ਮਹਾਨ ॥੪੭॥
ਬਿਨ ਗੁਨ ਗਜ ਅਰਾਧਨਾ ਕਰੀ।
ਨਗਰ ਚਰਨ ਧਾਏ ਪ੍ਰਭੁ ਹਰੀ।
ਸ਼੍ਰੀ ਗੁਰੁ ਸਰਬ ਭਾਂਤਿ ਸਮਰੱਥ।
ਭੰਜਨ ਰਚਨਿ ਆਪਿ ਕੇ ਹੱਥ ॥੪੮॥
ਤੁਮ ਤੇ ਹੁਇ ਹਮ ਕੈਦ ਖਲਾਸੀ।
ਅਪਰ ਸਭਿਨਿ ਤੇ ਭਏ ਨਿਰਾਸੀ।
ਬੈਸ ਬਿਤਾਇ ਬੀਚ ਹੀ ਮਰੈਂ।
ਤੁਮ ਤੇ ਛੁਟਹਿਂ ਆਸ ਹਮ ਧਰੈਂ' ॥੪੯॥
ਇੱਤਜਾਦਿਕ ਕਹਿ ਬਿਨੈ ਬਡੇਰੀ।
ਕ੍ਰਿਪਾ ਦ੍ਰਿਸ਼ਟਿ, ਸੁਨਿ ਸਤਿਗੁਰੁ, ਹੇਰੀ।
ਦਈ ਧੀਰ ਜੇਤੇ ਨਰ ਨਾਥ।
'ਤਮ ਕੋ ਰਾਖਹਿਂਗੇ ਹਮ ਸਾਥ ॥੫੦॥
ਸੰਗ ਲੇਯ ਸਭਿ ਨਿਕਸਨਿ ਕਰੈਂ।
ਨਤੁ ਹਮ ਭੀ ਇਸ ਹੀ ਥਲ ਥਿਰੈਂ।
ਕਰਿ ਹੈਂ ਸਭਿ ਕੀ ਬੰਦ ਖਲਾਸਿ।
ਸਿਮਰਹੁ ਸੱਤਿਨਾਮ ਸੁਖਰਾਸਿ' ॥੫੧॥
ਸੁਨਤਿ ਨਰਿੰਦ੍ਰ ਬਿਲੰਦ ਅਨੰਦੇ।

[1]ਸਿਰ ਧਰਤੀ ਤੇ ਧਰਿਆ।

'ਅਟਲ ਬਚਨ ਜਗ ਬੰਦ ਮੁਕੰਦੇ। '
ਭਈ ਖੁਸ਼ੀ ਜਨੁ ਨਿਕਰੇ ਕੈਦਿ।
ਬੈਠੇ ਛੂਟਨਿ ਧਾਰਿ ਉਮੈਦ ॥੫੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਵਜ਼ੀਰ ਖਾਂ ਬਾਕ' ਪ੍ਰਸੰਗ ਬਰਨਨੰ ਨਾਮ ਤੀਨ ਸਸ਼ਟੀ ਅੰਸੂ ॥੬੩॥

## ੬੪. [ਪੀਰ ਮੀਆਂ ਮੀਰ ਤੇ ਜਹਾਂਗੀਰ ਮੇਲ]

੬੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੫

ਦੋਹਰਾ:
ਜਬਿ ਵਜ਼ੀਰ ਖਾਂ ਚਢਿ ਗਯੋ, ਬਹੁਤ ਬਰਖ
ਕੋ ਪੀਰ।
ਆਯੋ ਪੁਰਿ ਕੇ ਨਿਕਟ, ਸੁਨਿ, ਗਯੋ ਸ਼ਾਹੁ
ਤਿਸ ਤੀਰ ॥੧॥
ਚੌਪਈ:
ਮਹਾਂ ਬ੍ਰਿੱਧ ਜਰਜਰੀ ਸਰੀਰ।
ਅੰਤਰ ਬ੍ਰਿਤੀ ਰਹਤਿ ਧਰਿ ਧੀਰ।
ਜੁਗ ਭੌਹਨਿ ਕੇ ਰੋਮ ਬਿਸਾਲਾ।
ਭਏ ਸੁਪੈਦ ਝੁਕੇ ਝਪਿ ਜਾਲਾ[1] ॥੨॥

[1]ਸਾਰੇ ਭਰਵਟਿਆਂ ਦੇ ਵਾਲ ਚਿੱਟੇ ਤੇ ਝੁਕੇ ਹਨ ਝਿੰਮਣੀਆਂ ਤਕ। [ਹਿੰਦੀ, ਝਪਕਨਾ = ਪਲਕਾਂ ਬੰਦ ਕਰਨੀਆਂ, ਝਪਿ = ਪਲਕ।

ਮੁੱਦ੍ਰਿਤ ਲੋਚਨ ਊਪਰਿ ਛਾਏ।
ਬੋਲੈ ਕਬਹੂੰ ਬਹੁਤ ਬੁਲਾਏ।
ਜੋਰ ਜੋਗ ਕੇ ਬੈਸ ਬਿਸਾਲ।
ਰਾਖ੍ਯੋ ਨਿਜ ਸਰੀਰ ਚਿਰ ਕਾਲ ॥੩॥
ਵਹਿਰ ਜਗਤ ਤੇ ਬ੍ਰਿੱਤਿ ਉਠਾਈ।
ਲੇਤਿ ਅਨੰਦ ਰਸ ਰਿਦੇ ਟਿਕਾਈ।
ਜੇਤਿਕ ਸ਼ਾਹੁ ਭਏ ਤਿਨ ਆਗੇ।
ਰਾਖਿ ਅਦਬ ਪਦ ਪੰਕਜ ਲਾਗੇ ॥੪॥
ਚਢਹਿ ਪਾਲਕੀ ਪਰ ਅਸਵਾਰੀ।
ਸ਼ਾਹੁ ਚਲਹਿ ਪਦ ਸਾਥ ਅਗਾਰੀ।
ਬਹੁ ਸ਼ਰਧਾ ਰਾਖਤਿ ਉਰ ਮਾਹੀ।
ਗਯੋ ਸ਼ਾਹੁ ਤਬਿ ਤਿਸ ਕੇ ਪਾਹੀ ॥੫॥
ਕਰੀ ਬੰਦਗੀ ਬੈਠ੍ਯੋ ਜਾਈ।
ਸਰਬ ਨਰਨਿ ਕੀ ਭੀਰ ਹਟਾਈ।
ਜਹਾਂਗੀਰ ਇਕ, ਦੂਜੋ ਪੀਰ।
ਅਪਰ ਨ ਰਾਖ੍ਯੋ ਅਪਨੇ ਤੀਰ ॥੬॥
ਬੂਝਤਿ ਭਯੋ 'ਸੰਤ ਕੇ ਲੱਛਨ।
ਕਹੋ ਪੀਰ ਜੀ ਹੈ ਜੋ ਬਿਚੱਛਨ।
ਜਿਸ ਤੇ ਸੁਖੀ ਰਹੈ ਤਜਿ ਸ਼ੋਕ।

ਹੋਤਿ ਨ ਦੀਨ ਦੌਨ ਹੂੰ ਲੋਕ' ॥੭॥
ਕਹੈ ਪੀਰ 'ਸੁਨਿ ਸੰਤਨਿ ਭੂਖਨ।
ਸਭਿ ਬਿਕਾਰ ਤੇ ਰਹੈ ਅਦੂਖਨ।
ਰੋਕ ਬਾਸ਼ਨਾ ਚਾਹ ਮਿਟਾਈ।
ਭਏ ਅਚਾਹ ਏਕ ਲਿਵਲਾਈ ॥੮॥
ਸੀਤਲ ਭਯੋ ਰਿਦਾ ਨਿਸ਼ਕਾਮ।
ਸਹਜਾਬ੍ਰਿੱਤਿ ਇਸੀ ਕੋ ਨਾਮ।
ਜੀਵਨ ਮੁਕਤਿ ਅਵਸਥਾ ਏਹੀ।
ਨਹਿਂ ਉਥਾਨ ਫੁਰਨੋ ਬਿਧਿ ਕੇਹੀ[1] ॥੯॥

[1]ਕਿਸੇ ਤਰ੍ਹਾਂ ਬੀ ਫੁਰਨੇ ਨੇ ਨਾ ਉੱਠਣਾ।

ਮ੍ਰਿਤਕ ਮਨਿੰਦ ਜਗਤ ਮਹਿਂ ਅਹੈ।
ਸਭਿ ਰਸ ਤਜਿ ਆਤਮ ਰਸ ਲਹੈ।
ਚਿਦਾਨੰਦ ਮਹਿ ਪਾਇ ਬਸੇਰੇ।
ਤ੍ਰਿਣ ਸਮ ਅਪਰ ਰਸਨਿ ਕੋ ਹੇਰੇ ॥੧੦॥
ਮਨ ਰਿਖੀਕ ਸਿਥਲੇਂ ਪਰ ਜਾਇਂ।
ਜਗ ਬਰਤਣ ਸਹਿਜੈ ਸਿਧਿ ਪਾਇ[1]।

[1]ਸੰਸਾਰ ਦੀ ਵਰਤਣ ਸੁਤੇ ਹੀ ਹੁੰਦੀ ਜਾਵੇ। ਭਾਵ ਪਦਾਰਥ ਸੁਤੇ ਪ੍ਰਾਪਤ ਹੁੰਦੇ ਜਾਣ।

ਜਤਨ ਜੋਰ ਤੇ ਕਰਹਿ ਨ ਕੋਇ।
ਉਰ ਕੀ ਲਹਿਰ ਬਿਲੈ[1] ਸਭਿ ਹੋਇਂ ॥੧੧॥

[1]ਦੂਰ ਹੋਈਆਂ ਹੋਣ।

ਕਰਾਮਾਤ ਸਭਿ ਲੈਤਾ ਪਾਵੈ।
ਫੁਰਨੋ ਹੋਇ ਨ ਕਹਾਂ ਲਗਾਵੈਂ[1]।

[1]ਨਾਂ ਤਾਂ ਫੁਰਨਾਂ ਹੀ ਹੁੰਦਾ ਹੈ (ਤੇ ਨਾਂ ਹੀ) ਕਿਸੇ ਥਾਂ (ਕਰਾਮਾਤ) ਲਗਾਂਵਦੇ ਹਨ।

ਤਿਨ ਅੰਤਰ ਬਲ ਬਡਿ ਹੁਇ ਜਾਵੈ।
ਫੂਕ ਮਾਰਿ ਬ੍ਰਹਮਾਂਡ ਉਡਾਵੈਂ ॥੧੨॥
ਸਸਿ ਸੂਰਜ ਕੇ ਡਕਰੇ ਕਰੈਂ।
ਤਾਰੇ ਤੋਰਿ ਤੁਰਤ ਕਰਿਂ ਤਰੇ।
ਸੋ ਪਰੰਤੁ ਨਿਜ ਬ੍ਰਤ ਨਿਬਹਾਇਂ।
ਪ੍ਰਥਮ ਜੁ ਫੁਰਨਾ ਦਯੋ ਮਿਟਾਇ ॥੧੩॥
ਫੁਰਨਾ ਉਠਹਿ ਰਿਦੇ ਮਹਿਂ ਜਬੈ।
ਅਸ ਪਦ ਤੇ[1] ਉਥਾਨ ਹੁਇ ਤਬੈ।

[1]ਤਾਂ ਉਸ (ਅੰਦਰਲੇ ਟਿਕੇ) ਟਿਕਾਣੇ ਤੋਂ ਉੱਠਣ।

ਨਿਜ ਫੁਰਨੇ ਪਰ ਥਿਰਤਾ ਧਾਰਿ।
ਹੁਇ ਸੁਚੇਤ ਰਹਿਂ ਚੌਂਕੀਦਾਰ ॥੧੪॥
-ਮਤ ਫੁਰਨਾ ਕਬਿ ਉਠੈ ਹਮਾਰੋ-।
ਉਠਨਿ ਨ ਦੇਤਿ ਰਹੈਂ ਮਨ ਮਾਰੋ।

ਪਾਇ ਅਵਸਥਾ ਮ੍ਰਿਤਕ ਮਨਿੰਦ।
ਮਗਨ ਰਹੈਂ ਨਿਤ ਬ੍ਰਹਮਾਨੰਦ ॥੧੫॥
ਜਿਮ ਸ਼੍ਰੀ ਰਾਮਦਾਸ ਕੇ ਨੰਦਨ।
ਸ਼੍ਰੀ ਅਰਜਨ ਦੁਖ ਦੋਖ ਨਿਕੰਦਨ।
ਲਵਪੁਰਿ ਮੈਂ ਜਬਿ ਕੈਦ ਪਰੇ ਹੈਂ।
ਨਰ ਦੁਸ਼ਟਨ ਬਹੁ ਤੰਗ ਕਰੇ ਹੈਂ ॥੧੬॥
-ਲਾਖ ਦਰਬ ਦਿਹੁ ਸੁਪਤਨਿ ਦੇਵੈਂ।
ਪਾਨਿ ਕਰਹੁ ਤੌ ਭੀ ਲਖ ਲੇਵੈਂ-।
ਸੁਨਿ ਗੁਰ ਕਹ੍ਯੋ -ਨ ਖਾਇੰ ਨ ਪੀਵੈਂ।
ਨਹਿਂ ਸੁਪਤਹਿਂ, ਇਕ ਥਲ ਥਿਰ ਥੀਵੈਂ-
॥੧੭॥
ਹੁਤੇ ਸੰਗ ਸਿਖ ਪਿਖਿ ਦੁਖ ਲਹ੍ਯੋ।
ਜੇਠੇ ਅਪਰ ਪਿਰਾਣੇ ਕਹ੍ਯੋ।
-ਜੇ ਅਬਿ ਹੋਵੈ ਹੁਕਮ ਹਜ਼ੂਰ।
ਲਵਪੁਰਿ ਦਿੱਲੀ ਕਰਿ ਦ੍ਯੋਂ ਚੂਰ ॥੧੮॥
ਇਹ ਕਜ਼ਾ ਵਸਤੁ ਅਵੱਗ੍ਯਾ ਕਰੈਂ।
ਕਰਹੁਂ ਨਾਸ਼, ਨਹਿਂ ਥਿਰਤਾ ਧਰੈਂ-।
ਕਹ੍ਯੋ ਗੁਰੂ -ਤੁਮ ਕਿਤਤੇ ਪਾਈ? -।
[1]-ਪ੍ਰਭੂ! ਲੀਨੀ ਤੁਮ ਸੇਵ ਕਮਾਈ-
॥੧੯॥
[1]-ਕਰਤਿ ਸੇਵ ਲੀਨਸਿ ਜਿਸ ਪਾਂਹੀ।
ਤਿਨ ਮਹਿਂ ਸ਼ਕਤਿ ਅਹੈ ਕੈ ਨਾਂਹੀ? -।
[4]-ਹੇ ਪ੍ਰਭੁ ਤੁਮ ਮਹਿਂ ਸ਼ਕਤਿ ਅਨੰਤ।
ਆਦਿ ਨ ਅੰਤ ਮਹਾਂ ਭਗਵੰਤ- ॥੨੦॥
ਹੁਕਮ[1] ਭਯੋ -ਕਰਿ ਤੂਸ਼ਨ ਧਰਨੇ।
ਕਾਰਨ ਸਰਬ ਆਪ ਹੈਂ ਕਰਨੇ-।
ਪੁਨ ਮੈਂ ਸੁਨ੍ਯੋ ਸਜ਼ਾਇਨ ਦੇਤਿ।
ਮੌਨ ਗੁਰੂ ਸਭਿ ਹੀ ਸਹਿ ਲੇਤਿ ॥੨੧॥
ਦਰਸ਼ਨ ਹੇਤੁ ਗਯੋ ਤਿਨ ਪਾਸ।
ਬੰਦਤਿ ਚਰਨ ਕਰੀ ਅਰਦਾਸ।
-ਸ਼੍ਰੀ ਗੁਰੁ ਅਰਜਨ ਜੀ! ਧੰਨ ਧੰਨ।
ਤੁਮ ਸਮ ਜਗ ਮਹਿਂ ਪੁਰਖ ਨ ਅੰਨ

[1]ਉਸ ਸਿੱਖ ਨੇ ਕਿਹਾ।
[1]ਗੁਰੂ ਜੀ ਨੇ ਕਿਹਾ।
[1](ਗੁਰੂ ਜੀ ਦਾ) ਹੁਕਮ।

॥੨੨॥
ਏਕ ਸੁਰਤਾ ਰਾਵਰਿ ਮਾਂਹੀ।
ਅਪਰ ਕਿਸੀ ਮਹਿਂ ਪੱਯਤ ਨਾਂਹੀ-।'
ਸੁਨਿ ਇਮ ਸ਼ਾਹੁ ਰਿਦਾ ਡਗ ਡੋਲਾ।
ਪੀਰ ਸੰਗ ਕਰ ਜੋਰਤਿ ਬੋਲਾ ॥੨੩॥
'ਪੂਰਬ ਹਮ ਕੋ ਸੁਧਿ ਨਹਿਂ ਦਈ।
ਐਸੇ ਮਹਾਂ ਪੁਰਖ ਸੁਖ ਮਈ।
ਨਹਿਂ ਮਹਿਮਾ ਕਬਿ ਕਹੀ ਸੁਨਾਇ।
ਗੁਜ਼ਰ ਗਈ ਪਰ ਆਜ ਬਤਾਇ' ॥੨੪॥
ਕਹਜੋ ਪੀਰ 'ਤੁਮ ਦੁਨੀਆਂ ਨਰ ਹੋ।
ਕਜਾ ਮਹਿਮਾ ਲਖਿ ਧਾਰਤਿ ਉਰ ਹੋ।
ਗੁਰੁ ਮਹਿਮਾ ਹਮ ਭੀ ਨਹਿਂ ਜਾਨਹਿਂ।
ਤੌਂ ਕੈਸੇ ਤੁਝ ਨਿਕਟ ਬਖਾਨਿਹਿਂ' ॥੨੫॥
ਕਹਜੋ ਸ਼ਾਹੁ 'ਹਿੰਦੂ ਤਨੁ ਸੋਇ।
ਕਹਿਨੀ ਬਨੈ ਨ ਮਹਿਮਾ ਜੋਇ।
ਤੁਰਕਨਿ ਮਤ ਮਹਿਂ ਦੋਸ਼ ਗਨੰਤੇ।
ਅਸਿ ਤਰੀਫ ਕਜੋਂ ਆਪ ਕਰੰਤੇ?†' ॥੨੬॥

†ਇਸ ਤੋਂ ਬੀ ਉਹ ਪਤਾ ਚਲਦਾ ਹੈ ਕਿ ਜਹਾਂਗੀਰ ਦੇ ਦਿਲ ਵਿਚ ਤਅੱਸਬ ਸੀ ਜੋ ਉਸ ਨੇ ਤੌਜ਼ਕਿ ਜਹਾਂਗੀਰੀ ਵਿਚ ਆਪ ਮੰਨਿਆਂ ਹੈ।

ਬਹੁਰ ਪੀਰ ਕਹਿ 'ਸ਼ਾਹੁ ਲਖੀਜੈ।
ਮਹਿਮਾ ਕੋ ਕਾਰਨ ਸੁਨਿ ਲੀਜੈ।
ਹਮ ਸਭਿ ਪੀਰ ਜਾਤਿ ਦਰਗਾਹ।
ਸਭਿ ਕੀ ਬਾਤਿ ਹੋਤਿ ਇਨ ਪਾਹ ॥੨੭॥
ਅੰਤਹਿਪੁਰ[1] ਤੇ ਨਿਕਸਹਿਂ ਬਾਹਰ।
ਸਭਿ ਕੋ ਦਰਸ਼ਨ ਦੇ ਕਰਿ ਜ਼ਾਹਰ।
ਇਨ ਸੋਂ ਪੀਰਨਿ ਮੇਲਾ ਹੋਈ।
ਅਪਰ ਕੀਨਿ ਤਹਿਕੀਕ ਨ ਕੋਈ[1] ॥੨੮॥
ਸਭਿ ਜਾਨਤਿ ਭੇ ਮਿਲਿ ਤਿਸ ਠੌਰ।
ਇਹ ਖੁਦਾਇ ਕੈ ਅੰਤਰ ਔਰ[1]।

[1]ਅੰਦਰਲੇ ਟਿਕਾਣਿਓਂ।

[1](ਇਨ੍ਹਾਂ ਤੋਂ ਵੱਡਾ) ਹੋਰ ਕੋਈ ਨਿਸ਼ਚੇ ਨਹੀਂ ਕੀਤਾ।

[1]ਇਹ ਖੁਦਾ ਹੈ ਜਾਂ ਅੰਦਰ ਹੋਰ ਹੈ-ਭਾਵ ਖੁਦਾ ਤੇ ਇਨ੍ਹਾਂ ਵਿਚ ਫਰਕ ਸਹੀ ਨਹੀਂ ਹੁੰਦਾ।

ਸ਼੍ਰੀ ਨਾਨਕ ਗਾਦੀ ਜੋ ਪਾਵੈ।
ਸੋ ਸਰੂਪ ਤਹਿਂ ਨਦਰੀ ਆਵੈ ॥੨੯॥
ਜੇ ਨਿਸ਼ਚਾ ਇਮ ਕਹੇ ਨ ਠਾਨਹਿ।

ਬੂਝਹੁ ਅਪਰ ਪੀਰ ਜੇ ਜਾਨਹਿਂ।'
ਜਹਾਂਗੀਰ ਸੁਨਿ ਕੈ ਜਬਿ ਲਹਜੋ।
'ਕਜੋਂ ਨ ਪੀਰ ਜੀ ਆਗੇ ਕਹਜੋ? ॥੩੦॥
ਅਦਬ ਰਾਖਿ, ਕਰਿ ਬੰਦ ਖ਼ਲਾਸੀ।
ਲੇਤਿ ਅਸੀਸ ਤਿਨਹੁ ਕੇ ਪਾਸੀ'†।

†ਇਥੋਂ ਜਾਪਦਾ ਹੈ ਕਿ ਜਹਾਂਗੀਰ ਨੂੰ ਆਪਣੀ ਕਾਲੀ ਕਰਤੂਤ ਦਾ ਪਤਾ ਸੀ।

ਸੁਨਤਿ ਪੀਰ ਉੱਤਰ ਦਿਯ ਐਸੇ।
'ਗੁਰੂ ਅਛਤ ਹਮ ਕਹਤਿ ਨ ਕੈਸੇ ॥੩੧॥
ਜਬਿ ਮੁਰਾਦਿ ਤਿਨ ਹਾਸਲੁ ਹੁਈ।
ਦੇਖਿ ਭੁਲੇ[1] ਹਮ ਪੁਨ ਸੁਧਿ ਦਈ।

[1]ਭਾਵ ਗੁਰੂ ਜੀ ਦਾ ਫੜੇ ਜਾਣਾ ਉਹਨਾਂ ਦਾ ਆਪਣਾ ਚੋਜ ਸੀ, ਸੋ ਜਦ ਵਰਤ ਗਿਆ (= ਫੜੇ ਗਏ) ਅਸੀਂ (ਉਹਨਾਂ ਦਾ ਕਸ਼ਟ) ਵੇਖਕੇ ਭੁੱਲ ਗਏ (= ਘਬਰਾ ਗਏ ਕਿ ਇਹ ਇਨ੍ਹਾਂ ਦਾ ਆਪਣਾ ਚੋਜ ਨਹੀਂ ਕਸ਼ਟ ਹੈ, ਤਦੋਂ) ਫੇਰ (ਸਤਿਗੁਰਾਂ ਨੇ ਸਾਨੂੰ) ਹੋਸ਼ ਦਿਤੀ ਕਿ ਸਾਡੀ ਖੇਲ ਵਿਚ ਕੋਈ ਨਾ ਆਓ, ਸਭ ਨੂੰ ਇਹੀ ਆਗਜਾ ਹੈ ਆਦਿ। (ਅ) 'ਭੁਲੇ' ਦੀ ਥਾਂ ਪਾਠ 'ਭਲੇ' ਬੀ ਹੈ, ਤਾਂ ਅਰਥ ਐਉਂ ਲਗੇਗਾ:—ਜਦੋਂ ਉਹਨਾਂ ਦੀ ਮੁਰਾਦ ਪੂਰੀ ਹੋ ਗਈ, ਭਾਵ ਸਖਤ ਕਸ਼ਟਾਂ ਵਿਚ ਅਡੋਲ ਰਹਿਕੇ ਸਚਖੰਡ ਚਲੇ ਗਏ, ਅਸਾਂ ਚੰਗੀ ਤਰ੍ਹਾਂ ਵੇਖ ਲਿਆ (ਕਿ ਓਹ ਸਹਿਜ ਅਵਸਥਾ ਵਿਚੋਂ ਹਿੱਲੇ ਨਹੀਂ) ਤਾਂ ਤੁਹਾਨੂੰ (ਹੁਣ) ਖਬਰ ਦਿੱਤੀ ਹੈ। (ਓਦੋਂ ਇਸ ਕਰਕੇ ਨਹੀਂ ਦਿਤੀ ਕਿ) ਸਤਿਗੁਰਾਂ ਸਭ ਨੂੰ ਆਗਿਆ ਦੇ ਰੱਖੀ ਸੀ ਕਿ ਸਾਡੀ ਖੇਲ ਵਿਚ ਕੋਈ ਨਾ ਆਓ।

ਸਭਿ ਪ੍ਰਤਿ ਆਇਸੁ ਗੁਰੂ ਉਚਾਰੀ।
-ਆਇ ਨ ਕੋ ਹਮ ਖੇਲ ਮ੝ਾਰੀ- ॥੩੨॥
ਹੁਕਮ ਦਿਯੋ ਬਿਧ ਸ਼ਿਵ ਕੋ ਐਸੇ।
-ਖੇਲ ਬਿਖੈ ਤੁਮ ਆਉ ਨ ਕੈਸੇ।
ਅਸ ਹਮ ਨੇ ਹੀ ਖੇਲ ਪਸਾਰੀ।
ਕੋ ਸੁਰ ਕਰਹਿ ਨ, ਸ਼ਕਤਿ ਜਿ ਭਾਰੀ- ॥੩੩॥
ਜੇ ਨਵ ਨਾਥ ਸਿੱਧ ਚਵਰਾਸੀ।
ਪੀਰ ਫਕੀਰ ਸਤੀ ਸੰਨਜਾਸੀ।
ਹੁਕਮ ਤ੍ਰਾਸ ਤੇ ਹਟਿ ਸਮੁਦਾਏ।
ਨਹੀਂ ਸ਼ਕਤਿ ਕੋ ਲਾਵਨਿ ਆਏ ॥੩੪॥
ਸ਼੍ਰੀ ਅਰਜਨ ਸਭਿ ਬਿਧਿ ਸਮਰੱਥ।
ਲਾਖਹੁਂ ਕਾਨੀ ਦਾਹਨ ਹੱਥ[1]।

[1]ਲੱਖਾਂ (ਸ਼ਕਤੀ ਰੂਪੀ) ਕਲਮਾਂ ਸੱਜੇ ਹੱਥ ਵਿਚ।

ਬਾਮ ਬਿਖੈ ਸੋ ਧਰਤਿ ਕਰੋਰੈਂ।
ਜੇ ਕਰਿ ਇਕ ਕਾਨੀ ਕਬਿ ਛੋਰੈਂ ॥੩੫॥
ਨਹੀਂ ਸ਼ਾਹੁ ਨਹਿਂ ਪ੍ਰਜਾ ਰਹੰਤੀ।

ਗਗਨ ਨ ਅਵਨੀ ਕਿਤਹੁਂ ਦਿਸੰਤੀ।
ਸਭਿ ਮਰਦਨ ਕਰਿ ਗਰਦ ਉਡੰਤੇ।
ਕੋ ਬਲ ਕਰਿ ਨਹਿਂ ਅੱਗ੍ਰ ਟਿਕੰਤੇ ॥੩੬॥
ਕਰਨਿ ਪਰੰਤੁ ਹੁਤੋ ਤਿਨ ਤੈਸੇ।
ਬਲ ਹੋਤੇ ਨਿਰਬਲ ਭੇ ਐਸੇ[1]।

[1]ਪਰ ਉਨ੍ਹਾਂ ਨੇ ਕਰਨਾ ਹੀ ਐਸਾ ਸੀ (ਜੈਸਾ ਉਨ੍ਹਾਂ ਨੇ ਕੀਤਾ, ਭਾਵ ਕਸ਼ਟ ਸਹਾਰਿਆ), ਇਸ ਲਈ ਬਲ ਹੁੰਦਿਆਂ ਨਿਰਬਲ ਹੋਏ ਰਹੇ।

ਉਰ ਬਿਸ਼ੇਖਤਾ ਇਹ ਤਿਨ ਕੇਰੀ।
ਫੁਰਨ ਉਥਾਨ ਨ ਕਰਿਂ ਕਿਸ ਬੇਰੀ ॥੩੭॥
ਸਹਜਿ ਬ੍ਰਿੱਤਿ ਤੇ ਨਿਤ ਚਿਤ ਸੀਤਲ।
ਮਗਨ ਸਦਾ ਆਤਮ ਰਸ ਹੀਤਲ।
ਜੀਵਨਿ ਮੁਕਤਿ ਅਵਸਥਾ ਝੂਲਤਿ।
ਬ੍ਰਿੱਤਿ ਏਕ ਰਸ ਕਬਹੁਂ ਨ ਭੂਲਤਿ ॥੩੮॥
ਦੁਖ ਜਬਿ ਨਿਕਸੇ ਹੁਇ ਦੁਖ ਖਾਨ[1]।

[1]ਜੇ ਦੁਖ (ਖਾਨ =) ਖ਼ਾਨੇ ਵਿਚ ਭਾਵ ਦਿਲ ਵਿਚ ਹੋਵੇ ਤਾਂ ਦੁਖ ਬਾਹਰ ਬੀ ਨਿਕਲੇ, ਭਾਵ ਕਿ ਗੁਰੂ ਜੀ ਦੇ ਹਿਰਦੇ ਵਿਚ ਕੋਈ ਦੁਖ ਨਹੀਂ ਸੀ, ਸੋ ਦੁਖ ਦੀ ਹੂੰ ਤਕ ਬਾਹਰ ਨਹੀਂ ਆਈ। [ਪੰਜਾਬੀ ਮੁਹਾਵਰਾ ਹੈ, ਖਾਨਿਓਂ ਗਈ = ਦਿਲੋਂ ਗਈ]

ਸੋ ਸੁਖ ਰੂਪ, ਦਯਾ ਕੀ ਬਾਨ।
ਪ੍ਰਾਨ ਤਯਾਗ ਕਰਿ ਰਾਵੀ ਤੀਰ।
ਚੰਦਨ ਚਿਖਾ ਜਲਾਇ ਸਰੀਰ[†] ॥੩੯॥

[†]੪ ਹੋਰ ਲਿ: ਨੁਸ: ਵਿਚ ਵੀ ਇਹੋ ਪਾਠ ਹੈ। ਦੇਖੋ ਅੰਸੂ ੩੮, ਅੰਕ ੨੬ ਦੀ ਹੇਠਲੀ ਟੂਕ।

ਬਹੁ ਸੰਗਤਿ ਮਿਲਿ ਭੀ ਇਕ ਥਾਇਂ।
ਘਨ ਕੀ ਸਮ ਫੂਲਨਿ ਬਰਖਾਇ।
ਅਤਰ ਅੰਬੀਰਨਿ ਅਲਤਾ ਡਾਲਿ।
ਲਵਪੁਰਿ ਪੂਰਣ ਭਾ ਤਿਸ ਕਾਲ ॥੪੦॥
ਕਿਰਤਨੁ ਬਹੁਤ ਭਯੋ ਤਿਸ ਥਾਨ।'
ਸੁਨਤਿ ਸ਼ਾਹੁ ਅਤਿ ਭਯੋ ਹਿਰਾਨ।
ਨਹੀਂ ਪੀਰ ਢਿਗ ਬੋਲਜੋ ਗਯੋ।
ਕਰਿ ਬੰਦਨ ਘਰ ਆਵਤਿ ਭਯੋ ॥੪੧॥
-ਕਰਜੋ ਚੰਦੁ ਨੇ ਇਹ ਅਪਰਾਧੂ।
ਮੋ ਕਹੁ ਦੋਸ਼ ਦੇਤਿ ਗਨ ਸਾਧੂ।
'ਰਾਖਹਿ ਚੋਰ' ਕਰਤਿ ਸੋ ਚਾਰੀ।

ਕਹਿਤਿ ਕੂਰ ਮੁਝ ਪ੍ਰਤਿ ਦੁਰਚਾਰੀ ॥੪੨॥
ਕਰਜੋ ਕੁਕਰਮ ਸਕਲ ਇਹ ਤਾਂਹੀ।
ਮੁਝ ਕੇ ਗੇਰਹਿਂ ਦੋਜ਼ਕ ਮਾਂਹੀ।
ਨਾਂਹਿ ਤ ਅਬਿ ਤਿਨ ਕੇ ਸੁਤ ਤੀਰ।
ਬਖ਼ਸ਼ਾਵੌਂ ਅਪਰਾਧ ਗਹੀਰ ॥੪੩॥
ਕਰੌਂ ਪ੍ਰਸੰਨ ਚੰਦੁ ਗਹਿ ਦੈਹੌਂ।
ਹਾਥ ਜੋਰਿ ਕਰਿ ਖਤਾ ਛਿਮੈ ਹੌਂ।
ਬਿਨ ਅਪਰਾਧ ਹੋਇ ਹੌਂ ਤਬੈ।
ਸ਼੍ਰੀ ਹਰਿ ਗੋਵਿੰਦ ਖੁਸ਼ਿ ਹ੍ਵੈਂ ਜਬੈ- ॥੪੪॥
ਇਮ ਬਿਚਾਰ ਕਰਿ ਤੂਸ਼ਨ ਕੀਨਿ।
ਗੁਰਨਿ ਪ੍ਰਤੀਖਤਿ ਹੋਇ ਅਧੀਨ।
-ਆਵਹਿ ਤੂਰਨਿ- ਚਾਹਤਿ ਸ਼ਾਹੁ।
-ਗਯੋ ਵਜ਼ੀਰ ਖਾਨ ਅਬਿ ਪਾਹੂ- ॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਪੀਰ ਅਤੇ ਸ਼ਾਹੁ ਸੰਬਾਦ' ਪ੍ਰਸੰਗ ਬਰਨਨੰ ਨਾਮ ਚਤੁਰ ਸ਼ਸ਼ਠੀ ਅੰਸੂ ॥੬੪॥

## ੬੫. [ਵਜ਼ੀਰ ਖਾਂ ਵਾਪਸ ਆਇਆ]

੬੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੬

ਦੋਹਰਾ:

ਖਾਂ ਵਜ਼ੀਰ ਉਰ ਹਰਖ ਧਰਿ, ਪਹੁੰਚਜੋ ਸਤਿਗੁਰ ਪਾਸ।
ਨੰਮ੍ਰਿ ਹੋਇ ਬੰਦਨ ਕਰੀ, ਜਲ ਦਰਸ਼ਨ ਜਿਸ ਪਜਾਸ ॥੧॥

ਚੌਪਈ:

ਪਿਖਿ ਸ਼੍ਰੀ ਹਰਿਗੋਵਿੰਦ ਉਚਾਰੇ।
'ਆਉ ਵਜ਼ੀਰ ਖਾਂਨ ਗੁਰ ਪਜਾਰੇ!
ਸਹਤ ਕੁਟੰਬ ਕੁਸ਼ਲ ਹੈ ਤੇਰੇ?
ਕਹਹੁ ਸ਼ਾਹੁ ਕੀ ਸੁਧਿ ਜਿਮ ਹੇਰੇ' ॥੨॥
ਕ੍ਰਿਪਾ ਭਰੇ ਸੁਨਿ ਸੁੰਦਰ ਬੈਨ।
ਹੁਇ ਵਜ਼ੀਰ ਖਾਂ ਕੇ ਤਰ[1] ਨੈਨ।
ਹਾਥ ਜੋਰ ਕਹਿ 'ਮਿਹਰ ਤੁਮਾਰੀ।
ਜੁਕਤਿ ਕੁਟੰਬ ਕੁਸ਼ਲ ਬਿਧਿ ਸਾਰੀ ॥੩॥
ਮੈਂ ਰਾਵਰਿ ਤੇ ਕਰਿਹੌਂ ਲਾਜਾ।
ਸਰਜੋ ਨ ਕੈਸੇ ਕੋ ਸ਼ੁਭ ਕਾਜਾ।
ਤਉ ਆਪ ਸਭਿ ਘਟ ਕੇ ਮਾਲਿਕ।
ਹਿਤ ਅਨਹਿਤ ਲਖਿ ਲਿਹੁ ਤਤਕਾਲਕ ॥੪॥
ਬਰਤੈ ਸਰਬ ਆਪ ਕੀ ਮਰਜ਼ੀ।
ਦਾਸ ਧਰਮ ਕ੍ਰਿਤ ਠਾਨਤਿ ਅਰਜ਼ੀ।
ਚੰਦੁ ਸੰਘਾਰਨਿ ਬਿਨਾ ਨ ਆਛੇ।
ਚਾਰੀ ਕਰਤਿ ਸ਼ਾਹੁ ਢਿਗ ਗਾਛੇ[1] ॥੫॥
ਗੁਰੁ ਦ੍ਰੋਹੀ ਦੀਰਘ ਅਪਰਾਧੀ।
ਬ੍ਰਿੰਦ ਪ੍ਰਪੰਚ ਰਚਹਿ ਜਨੁ ਬਜਾਧੀ।
ਛਿਮਾ ਆਪਿ ਕੋ ਕਜੋਂ ਬਨਿ ਆਵੈ।
ਜਬਿ ਲੌਂ ਦੁਸ਼ਟ ਦ੍ਰਿਸ਼ਟਿ ਦਰਸਾਵੈ ॥੬॥
ਜਤਨ ਕਰਹੁ ਮਾਰਨਿ ਕੋ ਜਬੈ।
ਕਿਸ ਤੇ ਰੁਕਹੁ ਨ, ਹਤਿ ਹੋ ਤਬੈ[1]।
ਪਠਜੋ ਸ਼ਾਹੁ ਮੁਝ ਪਾਸ ਤੁਮਾਰੇ।

[1]ਤਰਬਤਰ (ਅ) ਨੀਵੇਂ।

[1]ਜਾ ਜਾ ਕੇ।

[1]ਜਦੋਂ ਮਾਰਨ ਦਾ ਜਤਨ ਕਰੋ ਤਾਂ ਫਿਰ ਕਿਸੇ ਦੇ ਰੋਕਿਆਂ ਨਾ ਰੁਕਣਾ, ਤਬੈ (= ਉਸ ਵੇਲੇ) ਮਾਰ ਦੇਣਾ।

ਪ੍ਰੇਮ ਬਿਨੈ ਜੁਤਿ ਬਚਨ ਉਚਾਰੇ ॥੭॥
-ਪ੍ਰਾਨ ਦਾਨ ਮੁਝ ਕੋ ਗੁਰੁ ਦੀਨੋ।
ਅਬਿ ਦਰਸ਼ਨ ਦਿਹੁ ਗਜਾਨ ਪ੍ਰਬੀਨੋ-।
ਕਰਤਿ ਪ੍ਰਤੀਖਨਿ ਨਿਸ ਦਿਨ ਚਾਹਤਿ।
-ਕਬਹਿ ਬਿਲੋਕੋਂ- ਮਹਾਂ ਉਮਾਹਤਿ ॥੮॥
ਪ੍ਰਥਮ ਗਯੋ ਉਮਰਾਵ ਜੁ ਮੁਰਿ ਕੈ।
ਨਹਿਂ ਦਰਸੇ ਚਿਤ ਚਿੰਤਾ ਧਰਿ ਕੈ।
ਮੋਹਿ ਹਕਾਰਨਿ ਕਰਿ ਸਮੁਝਾਯੋ।
ਅਧਿਕ ਪ੍ਰੇਮ ਤੇ ਇਤਹਿ ਪਠਾਯੋ ॥੯॥
ਉਚਿਤ ਆਪ ਕੋ ਦਰਸ਼ਨ ਦੀਜਹਿ।
ਸਰਬ ਸਿੱਧ ਕਾਰ ਕਰਿ ਲੀਜਹਿ।'
ਸ਼੍ਰੀ ਹਰਿ ਗੋਵਿੰਦ ਸੁਨਤਿ ਬਖਾਨਾ।
'ਅਟਕ ਪਰੀ ਇਕ ਕਠਨ ਮਹਾਨਾ
॥੧੦॥
ਜਬਿ ਹਮ ਪ੍ਰਵਿਸ਼ੇ ਦੁਰਗ ਮਝਾਰੀ।
ਭਯੋ ਕੈਦੀਅਨਿ ਕੋ ਸੁਖ ਭਾਰੀ।
ਖਾਨ ਪਾਨ ਤੇ ਭਏ ਸੁਖਾਰੇ।
ਛੁਟਨਿ ਭਰੋਸਾ ਮਨ ਮਹਿਂ ਧਾਰੇ ॥੧੧॥
ਅਬਿ ਸੁਨਿ ਲੀਨੋ -ਸ਼ਾਹੁ ਹਕਾਰੇ-।
ਪਰੇ ਸ਼ਰਨਿ ਬਹੁ ਬਿਨੈ ਉਚਾਰੇਂ।
-ਰਾਵਰਿ ਬਿਨਾ ਨ ਹਮ ਗਤਿ ਕਾਈ।
ਕੈ ਮਾਰਹੁ ਕੈ ਦੇਹੁ ਜਿਵਾਈ- ॥੧੨॥
ਹਮਰੇ ਸਦਾ ਪ੍ਰਤੱਗਜਾ ਇਹੀ।
ਸ਼ਰਨਿ ਪਰੇ ਕਹੁ ਤਜਾਗਤਿ ਨਹੀਂ।
ਜੋ ਨਰ ਆਰਤਿ ਕਹਿ ਇਕ ਬੇਰਾ।
-ਸ਼੍ਰੀ ਹਰਿ ਗੋਵਿੰਦ! ਮੈਂ ਅਬਿ ਤੇਰਾ-
॥੧੩॥
ਕਜਾ ਗਿਨਤੀ ਹੈ ਇਹਾਂ ਬਚਾਵਨਿ।
ਨਿਕਟ ਨ ਦੇਉਂ ਦੂਤ ਜਮ ਆਵਨਿ।
ਦਾਸ ਜਿਯਤਿ ਕੀ ਰੱਛ ਨ ਕਰੈਂ।
ਮ੍ਰਿਤਕ ਭਏ ਕਿਮ ਦੁਖ ਪਰਹਰੈਂ? ॥੨੪॥
ਜਨ ਕੀ ਕਰੋਂ ਕਾਮਨਾ ਪੂਰਨ।

ਸੰਕਟ ਤੇ ਉਬਾਰ ਕਰਿ ਤੂਰਨਿ।
ਮਰਨ ਪ੍ਰਯੰਤ ਨਰਿੰਦਨਿ ਕੈਦਿ।
ਨਹਿਂ ਛੂਟਨਿ ਕੀ ਰਿਦੇ ਉਮੈਦ ॥੧੫॥
ਇਨ ਕੋ ਛੋਰਨਿ ਸ਼ਾਹੁ ਜਿ ਮਾਨਹਿ।
ਤਬਹਿ ਹਕਾਰਨਿ ਹਮ ਕੋ ਠਾਨਹਿ।
ਨਾਂਹਿ ਤ ਰਹੈਂ ਇਸੀ ਹਮ ਥਾਨ।
ਪਾਰਨਿ ਕਰਹਿਂ ਮਹੀਪ ਮਹਾਨ ॥੧੬॥
ਅਰੁ ਗੁਰੁ ਦ੍ਰੋਹੀ ਗਹੈ ਨ ਥਿਰਤਾ।
ਪਰਹਿ ਨਰਕ ਮਹਿਂ ਕੁਮ੍ਰਿਤੁ ਮਰਿਤਾ।
ਕਾਲ ਨਜੀਕ ਆਇ ਅਬਿ ਹੋਵਾ।
ਸਹਤ ਕੁਟੰਬ ਸਦਨ ਦੇ ਖੋਵਾ ॥੧੭॥
ਅਬਿ ਤੁਮ ਗਮਨਹੁ ਸ਼ਾਹਿ ਕਿ ਪਾਸਿ।
ਕਰਹੁ ਕੈਦੀਅਨਿ ਕਥਾ ਪ੍ਰਕਾਸ਼।
ਇਨਹੁ ਸਮੇਤ ਦੁਰਗ ਨਿਕਸੈ ਹੈਂ।
ਨਾਂਹਿ ਤ ਬੈਠੇ ਇਹਾਂ ਰਹੈ ਹੈਂ' ॥੧੮॥
ਸੁਨੇ ਵਜ਼ੀਰ ਖਾਨ ਗੁਰੁ ਬੈਨ।
ਬਿਖਮ ਬਾਤ, ਨਿਜ ਬਸਿ ਜੋ ਹੈ ਨ।
ਕਹਜੋ ਨ ਗਯੋ ਬਿਚਾਰਤਿ ਰਹਜੋ।
-ਮਾਨਹਿ ਸ਼ਾਹੁ ਕਿ ਨਹਿਂ- ਚਿਤ ਲਹਜੋ
॥੧੯॥
ਤਊ ਗਿਨਤਿ ਮਨ- ਬਿਖਮ ਨ ਕੋਈ।
ਸ਼ਕਤਿ ਅਨੰਤ ਗੁਰੂ ਮਹਿਂ ਹੋਈ।
ਅਨਬਨ ਭੀ ਸਭਿ ਲੇਹਿਂ ਬਨਾਇ।
ਬਨੀ ਬਾਤ ਕੋ ਦੇਂ ਬਿਗਰਾਇ ॥੨੦॥
ਮੇਰੋ ਧਰਮ, ਬਚਨ ਗੁਰ ਮਾਨੋਂ।
ਜਿਮ ਕਹਿਂ ਤਿਮ ਚਲਿ ਸ਼ਾਹੁ ਬਖਾਨੋਂ।
ਫੇਰੌਂ ਨਹਿਂ, ਗਮਨੌਂ ਅਨੁਸਾਰੇ-।
ਇਮ ਬਚਾਰਿ ਕਰਿ ਬਚਨ ਉਚਾਰੇ ॥੨੧॥
'ਦਯਾ ਕਰਨਿ ਕੀ ਬਾਨਿ ਤੁਮਾਰੀ।
ਨਿਕਟ ਦੁਖੀ ਭੇ ਸ਼ਰਨਿ ਅਗਾਰੀ।
ਅਪਨਿ ਪ੍ਰਤੱਗਜਾ ਕਰਹੁ ਨਿਬਾਹਿਨ।
ਸਦਾ ਸਹਾਇਕ ਸੰਸੈ ਨਾਂਹਿਨ' ॥੨੨॥

ਇਮ ਕਹਿ ਸੁਨਿ ਕੈ ਹੁਇ ਅਸੁਵਾਰ।
ਗਮਨਜੋ ਪੰਥ ਸ਼ੀਘ੍ਰਤਾ ਧਾਰਿ।
ਗਯੋ ਸ਼ਾਹੁ ਢਿਗ ਬੈਠਜੋ ਦੇਖਿ।
ਕਰੀ ਬੰਦਗੀ ਨਿੰਮ੍ਰ ਬਿਸ਼ੇਖ ॥੨੩॥
ਕਹਜੋ ਸ਼ਾਹੁ 'ਗੁਰੁ ਕੀ ਸੁਧਿ ਦੇਹੁ।
ਕਰਜੋ ਕਿ ਨਹਿਂ ਆਵਨਿ, ਲਖਿ ਨੇਹੁ।
ਅਧਿਕ ਪ੍ਰਤੀਖਨਿ ਮੈਂ ਨਿਤ ਕਰਿਤਾ।
ਦਰਸ਼ਨ ਦੇਹਿਂ ਬਿਘਨ ਗਨ ਹਰਤਾ'
॥੨੪॥
ਸੁਨਿ ਵਜ਼ੀਰ ਖਾਂ ਜੁਗ ਕਰ ਬੰਦਿ।
ਕਹਤਿ ਸ਼ਾਹੁ ਸੋਂ ਦੇਤਿ ਅਨੰਦ।
'ਸਦਾ ਚਹਤਿ ਹੈਂ ਕੁਸ਼ਲ ਤੁਮਾਰੇ।
ਕ੍ਰਿਪਾ ਭਰੇ ਗੁਰ ਬਾਕ ਉਚਾਰੇ ॥੨੫॥
ਪਰਜੋ ਕਾਜ ਅਬਿ ਐਸੋ ਆਇ।
ਕਰਨੋ ਕਠਨ ਸੁ ਜਾਨਜੋ ਜਾਇ।
ਤੁਮਰੇ ਕਹੇ ਬਿਨਾਂ ਨਹਿਂ ਹੋਇ।
ਨਤੁ ਲਜਾਵਤਿ ਮੈਂ ਕਰਿ ਕੈ ਸੋਇ ॥੨੬॥
ਮਹਿਪਾਲਕ ਕੈਦੀ ਸਮੁਦਾਇ।
ਪਰੇ ਸ਼ਰਨਿ ਸਤਿਗੁਰ ਕੀ ਧਾਇ।
ਅਪਨੋ ਬਿਰਦ ਬਿਚਾਰਨਿ ਕੀਨਿ।
ਨਹੀਂ ਦੁਰਗ ਪਗ ਬਾਹਰਿ ਦੀਨ ॥੨੭॥
ਜੇ ਕਰਿ ਏ ਸਗਰੇ ਛੁਟਿ ਜਾਇਂ।
ਤੌਂ ਹਮਰੋ ਚਲਿਬੋ ਬਨਿ ਆਇ।
ਨਾਂਹਿ ਤ ਬੈਠੇ ਹਮ ਇਸ ਥਾਨ।
ਸਿਮਰਹਿਂ ਸ਼੍ਰੀ ਨਾਨਕ ਭਗਵਾਨ' ॥੨੮॥
ਸੁਨਤਿ ਸ਼ਾਹੁ ਨੇ ਰਿਦੇ ਬਿਚਾਰੀ।
'ਕਰੀ ਮੁਹਿੰਮ ਲਗਜੋ ਧਨ ਭਾਰੀ।
ਮਰਜੋ ਬ੍ਰਿੰਦ ਲਸ਼ਕਰ ਤਿਸ ਕਾਲ।
ਤਬਿ ਪਕਰੇ ਦੁਰ ਬ੍ਰਿਤਿ ਮਹਿਪਾਲ[1] ॥੨੯॥
ਹੋਹਿ ਮਵਾਸੀ[1] ਦੇਸ਼ ਬਿਗਾਰਹਿਂ।
ਲੂਟਿ ਕੂਟਿ ਮਮ ਨਗਰ ਉਜਾਰਹਿਂ।

[1]ਖੋਟੇ ਦਿਲ ਵਾਲੇ ਰਾਜੇ।

[1]ਆਕੀ।

ਅਨਿਕ ਜਤਨ ਤੇ ਬਲ ਬਹੁ ਲਾਏ।
ਦੁਸ਼ਟ ਮਹੀਪਤਿ ਤਬਿ ਪਕਰਾਏ ॥੩੦॥
ਕਿਮ ਛੋਰਨਿ ਅਬਿ ਤਿਨ ਕੋ ਹੋਇ।
ਦੰਡ ਉਚਿਤ ਅਪਰਾਧੀ ਜੋਇ।
ਨਿਕਸ ਕੈਦਿ ਤੇ ਪਾਇੰ ਫਤੂਰ।
ਕੇਤਿਕ ਦੇਸ਼ ਮਿਲਾਵਹਿਂ ਧੂਰਿ' ॥੩੧॥
ਸੁਨਿ ਵਜ਼ੀਰ ਖਾਂ ਗਿਰਾ ਉਚਾਰੀ।
'ਰਾਵਰ ਕੋ ਪ੍ਰਤਾਪ ਹੈ ਭਾਰੀ।
ਕਰੇ ਜੋਰ, ਕੋ ਅਰੈ ਨ ਆਗੇ।
ਸੁਨਹਿਂ ਨਾਮ ਤੌਂ ਦੁਸ਼ਮਨ ਭਾਗੇਂ ॥੩੨॥
ਤੁਮ ਤਨ ਕੀ ਕਰਿ ਖ਼ੈਰ ਖ਼ੁਦਾਇ।
ਇਸ ਕੇ ਸਮ ਨਹਿਂ ਵਸਤੂ ਕਾਇ।
ਜੀਵਨ ਲਗਿ ਹੈ ਸਕਲ ਸਮਾਜ।
ਦੇਸ਼, ਕੋਸ਼, ਸੈਨਾ, ਸਭਿ ਰਾਜ ॥੩੩॥
ਨਿਜ ਸਰੀਰ ਕੀ ਕੁਸ਼ਲ ਬਿਚਾਰੋ।
ਅਪਰ ਨ ਰਿਦੇ ਕਛੂ ਤੁਮ ਧਾਰੋ।
ਨਰ ਤਨ ਦੁਰਲਭ ਪੁਨ ਅਸ ਹੌਨਿ।
ਜਹਾਂ ਪਨਾਹ ! ਸਕਲ ਸੁਖ ਭੌਨ ॥੩੪॥
ਇਹ ਫਰੇਬ ਸਭਿ ਚੰਦੂ ਕਰੇ।
ਦੁਰਗੁ ਜੁ ਅਸ ਮਹਿਂ ਸਤਿਗੁਰੁ ਬਰੇ।
ਅਬਿ ਤੌਂ ਕਰਨਿ ਬਨਤਿ ਹੈ ਤੈਸੇ।
ਸ਼੍ਰੀ ਹਰਿ ਗੋਵਿੰਦ ਉਚਰੈਂ ਜੈਸੇ ॥੩੫॥
ਗੁਰੁ ਪ੍ਰਤਿਕੂਲ ਆਪ ਜਬਿ ਹੋਵਹੁ।
ਤ੍ਰਾਸ ਬਿਸਾਲ ਨਿਸਾ ਮਹਿਂ ਜੋਵਹੁ।
ਕਰਹੁ ਆਪ ਜੈਸੇ ਮਨ ਭਾਵੈ।
ਜਿਸ ਤੇ ਸੁਖ ਤੁਮਰੋ ਤਨ ਪਾਵੈ ॥੩੬॥
ਮਸਲਤਿ ਨਹੀਂ ਅਪਰ ਕੀ ਲੀਜਹਿ।
ਜਾਨਿ ਸ਼ੁਭਾਸ਼ੁਭ ਆਪਹਿ ਕੀਜਹਿ।
ਹਮ ਤੌਂ ਚਾਹਤਿ ਕੁਸ਼ਲ ਤੁਮਾਰੀ।
ਕਾਯਾਂ ਰਹੈ ਸਦੀਵ ਸੁਖਾਰੀ' ॥੩੭॥
ਸੁਨਿ ਵਜ਼ੀਰ ਖਾਂ ਕੇ ਬਚ ਸ਼ਾਹੂ।
ਗਿਨਤੀ ਅਨਿਕ ਗਿਨਤਿ ਮਨ ਮਾਹੂ।

ਕਹਜੋ 'ਜਿ ਕੈਦ ਬਿਖੈ ਮਹਿਪਾਲਾ।
ਛੋਡਨਿ ਕੋ ਜਿ ਕਹੌਂ ਇਹ ਕਾਲਾ ॥੩੮॥
ਦੇ ਕਰਿ ਦੰਡ ਸਕਲ ਛੁਟਿ ਜਾਵਹੁ।
ਨਹਿਂ ਆਗੇ ਪੁਨ ਰਾਰ ਉਠਾਵਹੁ।
ਦਰਬ ਕਰੋਰਨਿ ਲਗਿ ਇਹ ਦੇਵੈਂ।
ਨਹਿਂ ਆਗੇ ਅਪਰਾਧ ਕਰੇਵੈਂ ॥੩੯॥
ਇਮ ਕਰਿਬੇ ਮਹਿਂ ਬਡ ਨੁਕਸਾਨੇ।
ਬਹੁ ਧਨ ਖਰਚ ਪਕਰਿ ਨ੍ਰਿਪ ਆਨੇ।
ਸ਼੍ਰੀ ਹਰਿ ਗੋਵਿੰਦ ਤਹਿਂ ਜੀ ਪਠਾਏ।
ਸੋ ਹੁਇ ਦੀਨ ਦੁਖੀ ਘਿਘਆਏ ॥੪੦॥
ਕਰੀ ਕ੍ਰਿਪਾ ਤਨ ਪਰ ਹਠ ਧਾਰਾ।
ਸੰਗ ਨਿਕਾਸਨਿ ਬਾਕ ਉਚਾਰਾ।
ਬਿਨ ਛੋਡੇ ਅਬਿ ਨਹਿਂ ਬਨਿ ਆਵੇ।
ਗੁਰ ਪ੍ਰਤਿਕੂਲ ਤ੍ਰਾਸ ਉਪਜਾਵੈ ॥੪੧॥
ਨਹਿਂ ਭੇਜਤਿ ਜੇ ਗੁਰ ਕੋ ਤਹਿਂਵਾ।
ਮਹਿਪਾਲਕ ਤਬਿ ਮਿਲਤੇ ਕਹਿਂਵਾ।
ਚੰਦੂ ਮਸਲਤਿ ਦਈ ਪਠਾਏ।
ਜਿਸ ਤੇ ਅਸ ਕੁਪੇਚਿ ਉਪਜਾਏ ॥੪੨॥
ਜਹਾਂ ਕਹਾਂ ਕੀਨਿਸਿ ਖੁਟਿਆਈ।
ਅਬਿ ਇਹ ਪਾਪੀ ਉਚਿਤ ਸਜ਼ਾਈ।'
ਇੱਤਜਾਦਿਕ ਕਹਿ ਸੋਚਤਿ ਸ਼ਾਹੂ।
ਜਾਨਹਿਂ ਕਠਨ ਦੋਨਿ ਦਿਸਿ ਮਾਂਹੂ ॥੪੩॥
-ਛੋਡਹਿਂ ਨ੍ਰਿਪ ਤੌ ਲਖਹਿਂ ਕੁਨੀਤਿ।
ਬਿਨੁ ਛੋਡੇ ਹੁਇ ਨਿਸ ਭਯ ਭੀਤ-।
ਪੁਨ ਵਜ਼ੀਰ ਖਾਂ ਜੁਗ ਕਰ ਜੋਰੇ।
'ਪਿਖਹੁ ਆਪ ਨਿਜ ਤਨ ਕੀ ਓਰੇ ॥੪੪॥
ਰਹੇ ਸਲਾਮਤਿ, ਸਭਿ ਇਹ ਆਛੇ।
ਕਾਜ ਨ ਆਇ ਕਿਸੀ ਤਨੁ ਪਾਛੇ।
ਜੀਵਨਿ ਲਗਿ ਸਗਰੋ ਬਿਵਹਾਰ।
ਸੁਖਦਾਯਕ ਪ੍ਰਾਨੀ ਨਿਰਧਾਰ ॥੪੫॥
-ਜੋ ਆਵੱਸ਼ਜ ਬਨਤਿ ਹੈ ਕਰਨੀ।
ਨਹਿਂ ਸੋਚਹਿਂ ਤਿਹ- ਬੁਧਿ ਜਨ ਬਰਨੀ।

ਰਾਵਰਿ ਕੇ ਸਰੀਰ ਪਰ ਸਾਰੇ।
ਪਨ ਕੋਟਿਨਿ ਲਗਿ ਡਾਰਿਯ ਵਾਰੇ ॥੪੬॥
ਜਥਾ ਅਨੰਦ ਆਪ ਤੁਮ ਰਹੋ।
ਸੋ ਨਿਚਿੰਤ ਹੁਇ ਤੂਰਨ ਕਹੋ।
ਜਿਸ ਕਾਰਜ ਮਹਿਂ ਗੁਰੁ ਹੁਇਂ ਠਾਂਢੇ।
ਸੋ ਆਛੋ ਹੁਇ ਨਿਤ ਸੁਖ ਬਾਢੇ ॥੪੭॥
ਰਹਹਿਂ ਨ੍ਰਿਪਤਿ ਸਗਰੇ ਅਨੁਸਾਰੀ।
ਜਿਮ ਗੁਰ ਕਹੈਂ ਕਰੈਂ ਤਿਮ ਕਾਰੀ।
ਅਪਨੇ ਕਾਰਜ ਕਹਿ ਸੁਧਰਾਵਹੁ।
ਕਰਹਿਂ ਚਾਕਰੀ ਜਹਾਂ ਪਠਾਵਹੁ ॥੪੮॥
ਭਈ ਸਜਾਇ ਤਿਨਹੁ ਕਹੁ ਭਾਰੀ।
ਪਰੇ ਰਹੇ ਦੁਖ ਕੈਦ ਮਝਾਰੀ।
ਛੂਟਹਿਂਗੇ ਗੁਰੁ ਕੇ ਉਪਕਾਰਾ।'
ਸੁਨਤਿ ਸ਼ਾਹੁ ਪੁਨ ਰਿਦੇ ਬਿਚਾਰਾ ॥੪੯॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ਼੍ਰੀ ਗੁਰ ਹਕਾਰਨ' ਪ੍ਰਸੰਗ ਬਰਨਨੰ ਨਾਮ ਪੰਚ ਸ਼ਸ਼ਠੀ ਅੰਸੂ ॥੬੫॥

## ੬੬. [ਬੰਦੀ ਛੋੜ ਜੀ ਦਿੱਲੀ ਆਏ]

੬੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>

ਦੋਹਰਾ:
ਰਿਦੇ ਬਿਚਾਰਤਿ ਸਮੁਤਿ ਤੇ,
ਜਹਾਂਗੀਰ ਪਤਿਸ਼ਾਹੁ।
-ਲੇ ਨਿਕਸਹਿਂ ਗੁਰੁ ਨ੍ਰਿਪ ਕਿਤਿਕ,
ਰਹੈਂ ਅਪਰ ਗਢ ਮਾਂਹੁ- ॥੧॥
ਚੌਪਈ:
ਚਿਤਵਤਿ ਜਤਨ ਸ਼ਾਹੁ ਮਨ ਮਾਂਹੂ।
-ਹੁਇ ਆਗਵਨਿ ਗੁਰੂ ਮਮ ਪਾਹੂ।
ਦਰਸੌਂ ਤ੍ਰਾਸ ਨਿਸੰਸੈ ਨਾਸੌਂ।
ਨਿਸਾ ਬਿਖੈ ਸੁਖ ਪਾਇ ਹੁਲਾਸੌਂ- ॥੨॥
ਕਿਤਿਕ ਕਾਲ ਮਹਿਂ ਜੁਗਤਿ ਬਖਾਨੀ।
'ਸੁਨਹੁ ਵਜ਼ੀਰ ਖਾਨ! ਹਿਤ ਠਾਨੀ।
ਕਰਹੁ ਬੰਦਗੀ ਗੁਰੂ ਅਗਾਰੀ।
-ਦਿਹੁ ਦਰਸ਼ਨ ਕੋ ਕਰੁਨਾ ਧਾਰੀ ॥੩॥
ਜੇਤਿਕ ਤੁਮਰੇ ਦਾਮਨ ਸਾਥ।
ਗਹਿਨਿ ਕਰਹਿਂ, ਆਨਹੁ ਨਰ ਨਾਥ।
ਤਿਨ ਪਰ ਸਫਲਹਿ ਕ੍ਰਿਪਾ ਤੁਮਾਰੀ।
ਪ੍ਰਾਨ ਦਾਨ ਦੀਨਸਿ ਉਪਕਾਰੀ- ॥੪॥
ਗੁਰੁ ਪ੍ਰਸੰਨ ਹੁਇ ਕਰਿ ਚਲਿ ਆਇਂ।
ਕਹੋ ਤਥਾ ਸੁਭਿ ਮਤਿ ਉਪਜਾਇ।
ਪਹੁਂਚਹੁ ਜਾਇ, ਨਹੀਂ ਬਿਦਤਾਵਹੁ।
ਕੁਛ ਨ੍ਰਿਪ ਸੰਗ ਗੁਰੂ ਨਿਕਸਾਵਹੁ ॥੫॥
ਤੁਰਤ ਚਢਾਇ ਇਹਾਂ ਲੈ ਆਵਹੁ।
ਸਨਮਾਨਤਿ ਆਨੰਦ ਉਪਜਾਵਹੁ।'
ਸੁਨਿ ਵਜ਼ੀਰ ਖਾਂ ਕਰੀ ਸਲਾਮ।
ਚਢਿ ਕਰਿ ਚਲੵੋ ਤੁਰੰਗ ਅਭਿਰਾਮ ॥੬॥
ਤੂਰਨ ਗਮਨੵੋ ਪਹੁਂਚੵੋ ਜਾਈ।
ਉਤਰੵੋ ਵਹਿਰ ਦੁਰਗ ਅਗਵਾਈ।
ਜਲ ਸੋਂ, ਕਰ ਪਦ ਬਦਨ ਪਖਾਰੇ।
ਭਯੋ ਪੁਨੀਤ ਸੁ ਬਸਤ੍ਰ ਸੁਧਾਰੇ ॥੭॥

ਗਯੋ ਨੰਮ੍ਰਿ ਹੁਇ ਗੁਰ ਅਗਵਾਈ।
ਕਰ ਜੋਰਤਿ ਪਗ ਪਰਸੇ ਜਾਈ।
'ਉਠਹੁ ਗਰੀਬ ਨਿਵਾਜ ਕ੍ਰਿਪਾਲਾ!
ਲੇਹੁ ਸੰਗ ਕੈਦੀ ਮਹਿਪਾਲਾ ॥੮॥
ਜੋ ਦਾਮਨ ਗਹਿ ਲੇਹਿਂ ਤੁਮਾਰੇ।
ਬੰਦ ਖਲਾਸੀ ਸੋ ਹੁਇਂ ਸਾਰੇ।
ਹੁਤੇ ਦੁਰਗ ਕੇ ਜੇ ਦਰਵਾਨ।
ਹੁਕਮ ਸ਼ਾਹੁ ਕੋ ਦਿਯੋ ਬਖਾਨ ॥੯॥
ਕੈਦੀ ਮਹਿਪਾਲਕ ਜੇ ਅਹੈਂ।
ਜੋ ਸਤਿਗੁਰੁ ਕੇ ਦਾਮਨਿ ਗਹੈਂ।
ਸੋ ਸਭਿ ਦੁਰਗ ਨਿਕਸਿ ਕਰਿ ਜਾਇਂ।
ਪਗ ਕੇ ਬੰਧਨ ਦੇਹੁ ਕਟਾਇ ॥੧੦॥
ਸ਼੍ਰੀ ਗੁਰੁ ਹਰਿਗੋਵਿੰਦ ਗੁਸਾਈਂ।
ਲਖਿ ਕਰਿ ਤੁਰਕੇਸ਼ੁਰ ਚਤਰਾਈ।
ਚਢਨਿ ਹੇਤੁ ਨਿਜ ਬਸਤ੍ਰ ਮੰਗਾਏ।
ਦੌਰਤਿ ਦਾਸ ਸਕਲ ਲੇ ਆਏ ॥੧੧॥
ਅਰੁਣ ਬਰਣ ਚੀਰਾ ਸਿਰ ਚਾਰੂ।
ਜੁਗ ਛੋਰਨਿ ਕੈ ਜ਼ਰੀ ਉਦਾਰੂ।
ਸੁੰਦਰ ਪੇਚ ਲਾਇ ਸੋ ਸਾਜਾ।
ਮੁਖ ਮੰਡਲ ਤਬਿ ਅਧਿਕ ਬਿਰਾਜਾ ॥੧੨॥
ਜਾਮਾ ਪਹਿਰਯੋ ਚਾਰੁ ਬਿਸਾਲਾ।
ਬਨੇ ਪਚਾਸ ਜਾਸ ਕੇ ਪਾਲਾ।
ਸੁੰਦਰ ਬੰਦ ਸੁ ਦੁੰਦ ਬਿਲੰਦੇ।
ਆਯੁਤ ਉਰ ਪਰ ਲਮਕ ਸੁਹੰਦੇ ॥੧੩॥
ਸਿਰ ਪਰ ਜਿਗਾ ਜ਼ੇਬ ਜਿਸ ਜ਼ਾਹਰ।
ਜਬਰ ਅਜਾਇਬ ਜਰੇ ਜਵਾਹਰ।
ਕੁੰਡਲ ਕਰਨ ਕਰਨ ਮਹਿਂ ਕੰਕਨ[1]।
ਆਂਖਿ ਬਿਸਾਲ ਬਿਲੋਕਨਿ ਬੰਕਨ[1] ॥੧੪॥
ਜਥਾ ਸੁੰਡ ਭੁਜਦੰਡ ਪ੍ਰਚੰਡੇ।
ਨਵਰਤਨੇ ਅੰਗਦ ਜਹਿਂ ਮੰਡੇ[1]।
ਗਰ ਮਹਿਂ ਮੁਕਤਾ ਮਾਲ ਬਿਸਾਲਾ।

[1]ਕੰਨਾਂ ਵਿਚ ਕੁੰਡਲ ਤੇ ਹੱਥਾਂ ਵਿਚ ਕੜੇ।
[1]ਤੱਕਣੀ ਬਾਂਕੀ ਹੈ।
[1]ਸਜੇ ਹੋਏ।

ਬਿਚ ਬਿਚ ਹੀਰਨਿ ਜਾਲਨਿ ਝਾਲਾ[1] ॥੧੫॥
ਜਰੇ ਜਵਾਹਰ ਛਾਪ ਛਲਾਇਨ।
ਸ਼ੋਭਤਿ ਸ਼ੁਭ ਸਰੂਪ ਛਬਿ ਆਇਨ।
ਲੇ ਬਹੁ ਮੋਲਾ ਲਲਿਤ ਦੁਕੂਲ[1]।
ਜ਼ਰੀ ਜੁਕਤਿ ਸ਼ੋਭਤਿ ਭੁਜ ਮੂਲ[1] ॥੧੬॥
ਗਹਿ ਦੀਰਘ ਪਹਿਰੀ ਸ਼ਮਸ਼ੇਰ।
ਬਲੀ ਬਿਸਾਲ ਸੁਭਤਿ ਸਮ ਸ਼ੇਰ।
ਜਾਂਬੂਨਦ ਕੇ[1] ਫੂਲ ਲਗਾਏ।
ਬਾਂਧਿ ਲਈ ਅਸ ਢਾਲ ਸੁਹਾਏ ॥੧੭॥
ਕੰਚਨ ਮਹਿਂ ਜਰਾਉ ਜਰਵਾਯੋ।
ਅਸ ਨਿਖੰਗ ਕਟ ਸੰਗ ਲਗਾਯੋ।
ਧਨੁਖ ਕਠੋਰ ਹਾਥ ਮਹਿਂ ਗਹ੍ਯੋ।
ਪਨਹੀ ਪਾਇ ਚਲਨਿ ਕੋ ਚਹ੍ਯੋ ॥੧੮॥
ਸੁਨਿ ਪਿਖਿ ਕੈ ਕੈਦੀ ਮਹਿਪਾਲ।
ਹਰਖਤਿ ਸਭਿ ਆਏ ਤਤਕਾਲ।
ਦੀਨ ਮਲੀਨ, ਕੁਢਾਲ, ਕਰਾਲੇ।
ਬਹੁ ਗਰੂਏ ਪਗ ਬੰਧਨ ਡਾਲੇ ॥੧੯॥
ਦੇਖਿ ਕ੍ਰਿਪਾ ਕਰਿ ਕਹ੍ਯੋ ਕ੍ਰਿਪਾਲ।
'ਇਕ ਦਾਮਨ ਗਹਿ ਇਕ ਮਹਿਪਾਲ।'
ਉਤਲਾਵਤਿ ਜਬਿ ਪਕਰਨਿ ਧਾਏ।
ਸਨੇ ਸਨੇ ਦੇ ਧੀਰ ਗਹਾਏ ॥੨੦॥
ਜਾਮੇ ਕੇ ਪਚਾਸ ਥੇ ਪਾਲੇ।
ਗਹੇ ਪਚਾਸਨਿ ਹੀ ਮਹਿਪਾਲੇ।
ਦੋ ਭੂਪਤਿ ਕੈਦੀ ਤਬਿ ਰਹੇ।
ਅਪਰ ਸਰਬ ਨੇ ਦਾਮਨ ਗਹੇ ॥੨੧॥
ਸੋ ਕਰ ਜੋਰਿ ਮਹਾਂ ਘਿਘਿਆਏ।
'ਹਮਹੁਂ ਨ ਤ੍ਯਾਗੇ ਜਾਹੁ ਇਥਾਏਂ।'
ਨਿਕਟਿ ਹੋਤਿ ਕੋ ਹਟਕ ਸਿਪਾਹੀ।
'ਗਹਹੁ ਕਹਾਂ? ਛੂਛੋ ਅਬਿ ਨਾਂਹੀ ॥੨੨॥
ਜਾਮੇ ਕੇ ਪਚਾਸ ਹੀ ਪਾਲੇ।
ਗਹੇ ਪਚਾਸ ਭੁਵਾਲ ਬਿਸਾਲੇ।

[1]ਸਾਰੇ। (ਅ) ਝਲਕਦੇ।
[1]ਦੁਪੱਟਾ।
[1]ਮੋਢੇ ਤੇ।
[1]ਸੋਨੇ ਦੇ।

ਅਧਿਕ ਭੀਰ ਗੁਰੁ ਕੇਰ ਸਮੀਪ।
ਖਸਿ ਆਪਸ ਮਹਿਂ ਥਿਰੇ ਮਹੀਪ ॥੨੩॥
ਤੁਮਰੀ ਪਰਾਲਬਧ ਦੁਖ ਪਾਵਹੁ।
ਹਟਹੁ ਪਿਛਾਰੀ ਨਿਕਟ ਨ ਜਾਵਹੁ।'
ਦੋਨਹੁ ਨ੍ਰਿਪ ਤਬਿ ਊਚ ਪੁਕਾਰੇ।
'ਪ੍ਰਾਨ ਦਾਨ ਦਿਹੁ ਗੁਰੂ ਹਮਾਰੇ ॥੨੪॥
ਤੁਮਰੇ ਬਿਨ ਕੋ ਰੱਖਜਕ ਨਾਂਹੀ।
ਆਨਿ ਛੁਟਾਇ ਕੈਦ ਜੇ ਮਾਂਹੀ।
ਹਮ ਅਨਾਥ ਕੇ ਤੁਮ ਹੋ ਨਾਥ।
ਕ੍ਰਿਪਾ ਕਰਹੁ ਲੀਜਹਿ ਨਿਜ ਸਾਥ'
॥੨੫॥
ਦੇਖਿ ਕ੍ਰਿਪਾਲ ਦੀਨ ਦੁਖਿਆਰੇ।
ਸ਼੍ਰੀ ਮੁਖ ਤੇ ਕਹਿ ਊਚ ਹਕਾਰੇ।
'ਦੁਇ ਜਾਮੇ ਕੇ ਬੰਦ ਹਮਾਰੇ।
ਆਇ ਗਹੋ ਨਿਜ ਹਾਥ ਮਝਾਰੇ' ॥੨੬॥
ਸੁਨਤਿ ਨਰਿੰਦ ਅਨੰਦ ਬਿਲੰਦੇ।
ਆਏ ਦੁੰਦ ਦੌਰਿ ਗਹਿ ਬੰਦੇ।
ਕਰਿ ਛੂਛੋ ਸਭਿ ਬੰਦੀਖਾਨਾ।
ਸ਼੍ਰੀ ਗੁਰੁ ਚਾਹਤਿ ਭੇ ਪ੍ਰਸਥਾਨਾ ॥੨੭॥
ਜਹਿਂ ਕਹਿਂ ਸੁਧਿ ਲੋਕਨਿ ਸੁਨਿ ਪਾਈ।
ਹਿਤ ਦੇਖਨਿ ਕੇ ਆਵਤਿ ਧਾਈ।
ਸ਼੍ਰੀ ਗੁਰੁ ਸੰਗ ਸਕਲ ਮਹਿਪਾਲਾ।
ਨਿਕਸਤਿ ਦੁਰਗ ਗਹੇ ਸਭਿ ਪਾਲਾ
॥੨੮॥
'ਧੰਨਜ ਧੰਨਜ ਗੁਰ ਬਡਿ ਉਪਕਾਰੀ।
ਕਜੋਂ ਨ ਗਹੈਂ ਨਰ ਸ਼ਰਨਿ ਤੁਮਾਰੀ।
ਜੀਵਤਿ ਮ੍ਰਿਤਕ ਸਦਾ ਰਖਵਾਰੇ।
ਦੇਤਿ ਅਨੰਦ ਕਸ਼ਟ ਨਿਰਵਾਰੇ' ॥੨੯॥
ਆਵਤਿ ਦੇਖਨਿ ਨਰ ਗਨ ਦੌਰਿ।
ਸਨੇ ਸਨੇ ਗੁਰੁ ਨਿਕਸੇ ਪੌਰਿ।
ਹਾਥ ਬੰਦਿ ਸਭਿ ਬੰਦਨ ਠਾਨਿ।
ਮਾਨਵ ਗੁਨਹਿਂ ਸੁ ਮਨ ਅਨੁਮਾਨ[1] ॥੩੦॥ [1]ਮਨੁੱਖ ਆਪਣੇ ਮਨ ਵਿਚ ਅਨੁਮਾਨ ਸੋਚਦੇ ਹਨ।

(ਅ) ਆਪਣੇ ਆਪਣੇ ਮਨ ਦਾ ਅਨੁਮਾਨ ਲਾਕੇ ਖਿਆਲ ਕਰਦੇ ਹਨ ਕਿ..... (ਅੱਗੇ ਹੁਣ ਓਹ ਅਨੁਮਾਨ ਗਿਣਕੇ ਆਪ ਕਵਿ ਜੀ ਦੱਸਦੇ ਹਨ)।

ਕਬਿੱਤ:

ਸੰਕਟ ਨਰਕ ਕੋ ਬਿਕਟ ਜੇ ਬ੍ਰਿਲਾਪ ਜੈਸੇ,
ਨਿਕਸੇ ਨਿਸੰਗ ਸੰਗ ਜਨਕ ਨਿਰੰਦ ਕੇ[1]।

[1]ਜਿਵੇਂ ਨਰਕ ਦੇ ਕਠਨ ਸੰਕਟਾਂ ਵਿਚ ਵਿਰਲਾਪ ਕਰ ਰਹੇ (ਜੀਵ) ਨਿਕਲੇ ਸਨ ਨਿਸੰਗ ਹੋਕੇ ਰਾਜੇ ਜਨਕ ਦੇ ਨਾਲ।

ਕੈਧੋਂ ਉਡ ਬ੍ਰਿੰਦ ਕਰਿ ਓਜ ਕੋ ਬਿਲੰਦ ਰਾਹੁ
ਰੋਕੇ[1] ਛੁਟਿ ਚਲੇ ਸਾਥ ਪੂਰਨ ਸੁ ਚੰਦ ਕੇ।

[1]ਯਾ ਰਾਹੂ ਗ੍ਰੈਹ ਦੇ ਬਲ ਨਾਲ ਰੋਕੇ ਹੋਏ.....।

ਕੈਧੋਂ ਘੇਰਿ ਆਨੀਂ ਨਾਰਿ ਸੁੰਦਰ ਮਹਾਂਨੀ,
ਦੈਂਤ ਹਾਂਨੀ ਕਰਿ[1] ਲੀਨਿ, ਪਾਛੇ ਗਮਨੀ ਗੁਬਿੰਦ ਕੇ[2]।

[1](ਭੁਮਾਸਰ ਅਥਵਾ ਨਰਕਾਸਰ) ਦੈਂਤ ਨੂੰ ਮਾਰਕੇ (ਦੇਖੋ ਭਾਗਵਤ ਪੁਰਾਣ ਸਕੰਧ ੧੦-੬੦)। [2]ਕ੍ਰਿਸ਼ਨ ਦੇ ਪਿਛੇ (ਛੁਟਕੇ) ਆਈਆਂ (ਓਹ ਨਾਰਾਂ)।

ਤਿਨ ਕੇ ਮਨਿੰਦ ਆਜ ਸ਼ੋਭਤਿ ਮੁਕੰਦ ਮਹਾਂ
ਨਿਕਸੇ ਨਰਿੰਦ ਸੰਗ ਸ਼੍ਰੀ ਹਰਿਗੋਬਿੰਦ ਕੇ[†]
॥੩੧॥

[†]ਦ੍ਰਿਸ਼ਟਾਂਤ ਦੇਂਦੇ ਹਨ, ਜਿਵੇਂ ਜਨਕ ਨਾਲ ਨਰਕਾਂ ਦੇ ਜੀਵ, ਚੰਦ੍ਰਮਾਂ ਨਾਲ ਤਾਰੇ ਰਾਹੂ ਗ੍ਰਹ ਦੀ ਛਾਯਾ ਤੋਂ, ਕ੍ਰਿਸ਼ਨ ਜੀ ਨਾਲ ਭੁਮਾਸਰ ਦੈਂਤ ਤੋਂ ਤ੍ਰੀਮਤਾਂ ਨੂੰ ਛੁਟਕਾਰਾ ਮਿਲਿਆ ਸੀ ਤਿਵੇਂ ਅੱਜ ਕੈਦੀ ਰਾਜੇ ਸ਼੍ਰੀ ਗੁਰੂ ਜੀ ਨਾਲ ਛੁਟਕਾਰਾ ਪਾ ਨਿਕਲੇ। ਕਵਿ ਜੀ ਇਕ ਰਾਜਿਆਂ ਦੇ ਛੁਟਕਾਰੇ ਦਾ ਅਲੰਕਾਰ ਬੰਨ੍ਹ ਰਹੇ ਹਨ, ਵੈਸੇ ਤਾਂ ਭਾਈ ਨੰਦ ਲਾਲ ਜੀ ਨੇ ਗੁਰੂ ਸਾਹਿਬਾਂ ਨੂੰ ਰਾਮ, ਕ੍ਰਿਸ਼ਨ, ਮਹੇਸ਼, ਅਲੀ, ਵਲੀ, ਮੁਹੰਮਦ, ਸਭ ਤੋਂ ਵੱਡਾ ਦਰਸਾਇਆ ਹੈ।

ਕਬਿੱਤ:

ਕੈਧੋਂ ਜਰਾਸਿੰਧੁ ਨੇ ਨਰਿੰਦ ਬ੍ਰਿੰਦ ਕੈਦਿ ਕਰੇ
ਗਮਨੇ ਅਰਿੰਦ ਸੁ ਗੋਬਿੰਦ ਨੇ[1] ਛੁਡਾਇ ਦੀਨਿ।

[1]ਸ਼ੱਤ੍ਰੂਆਂ ਨੂੰ ਜਿੱਤਣ ਵਾਲੇ ਕ੍ਰਿਸ਼ਨ ਜੀ ਨੇ [ਸੰਸ: ਅਰਿੰਦਮ]

ਕੈਧੋ, ਰਾਖਸ਼ਿੰਦ੍ਰ ਗਹਿ[1] ਇੰਦ੍ਰ ਕੇ ਸਮੇਤ ਸੁਰ,
ਰਾਮਚੰਦ ਜਾਇ ਗਢਿ ਲੰਕ ਨਿਕਸਾਇ ਦੀਨਿ।

[1]ਰਾਖਸ਼ਾਂ ਦੇ ਰਾਜੇ (ਰਾਵਣ) ਨੇ ਫੜੇ ਹੋਏ ਸਨ।

ਬਲੀ ਜਸੋਂ ਪਾਰਸ ਨਾਥ ਰੋਕੇ ਨਰ ਨਾਥ ਜੀਤਿ
ਮਿਲਿ ਕੈ ਮਛਿੰਦ੍ਰਨਾਥ ਸਭਿ ਮੁਕਤਾਇ ਦੀਨਿ।
ਸ਼੍ਰੀ ਹਰਿ ਗੁਬਿੰਦ ਆਜ ਤਿਨਹੁ ਕੇ ਮਨਿੰਦ ਕੀਨਿ

ਸੰਗਿ ਲੇ ਮਹੇਂਦ੍ਰਨਿ[1] ਕੋ ਦੁੱਖ ਤੇ ਬਚਾਇ ਦੀਨਿ ॥੩੨॥

[1]ਰਾਜਿਆਂ ਨੂੰ।

ਸ੍ਵੈਯਾ:

ਜੂੰਕ[1] ਪਰੀ, ਬਹੁ ਬਾਰ ਬਧੇ,
ਸਿਰ ਰੂਖੇ ਬਡੇ ਨ ਲਹੀ ਚਿਕਨਾਈ।
ਜੀਰਨ ਚੀਰ ਮਲੀਨ ਫਟੇ,
ਤਨ ਛਾਦਿਨ ਭੀ ਨਹਿਂ ਹੋਹਿ ਸਬਾਈ।
ਬੰਧਨ ਭਾਰ ਧਰੇ ਬਹੁ ਪਾਇਨਿ
ਮੰਦ ਹੀ ਮੰਦ ਚਲ੍ਯੋ ਜਿਨ ਜਾਈ।
ਸ਼੍ਰੀ ਹਰਿ ਗੋਬਿੰਦ ਧੀਰ ਬਿਨਾ
ਕਹੁ ਕੌਨ ਕਰੈ ਦੁਖ ਤੇ ਛੁਟਕਾਈ ॥੩੩॥

[1]ਜੂੰਆਂ।

ਸ੍ਵੈਯਾ:

ਦੇਸ਼ ਵਿਸ਼ੇਸ਼ ਕੋ ਰਾਜ ਖੁਸ੍ਯੋ
ਸੁਤ ਭਾਰਜਾ ਆਦਿ ਹਿਤੂ ਨਹਿਂ ਪਾਸੀ।
ਦੀਹ ਮਹਾਂ ਦੁਰਗੇਯ ਬਡੋ ਦ੍ਰਿਢ,
ਜਾਇ ਨ ਕੋ ਗਢ ਮੈਂ ਬਲ ਰਾਸੀ।
ਹੀਨ ਉਪਾਇ ਰਹੇ ਦੁਖ ਪਾਇ ਜੁ
ਛੂਟਨਿ ਤੇ ਨਿਤ ਧਾਰਿ ਨਿਰਾਸੀ।
ਸ਼੍ਰੀ ਹਰਿ ਗੋਵਿੰਦ ਧੀਰ ਬਿਨਾ
ਕਹੁ ਕੌਨ ਕਰੈ ਅਸ ਬੰਦ ਖਲਾਸੀ ॥੩੪॥

ਸ੍ਵੈਯਾ:

ਦੇਸ਼ ਬਿਦੇਸ਼ਨਿ ਜੀਤਿ ਭਲੇ
ਇਕ ਰਾਜ ਭਯੋ ਬਡਿ ਤੇਜ ਪ੍ਰਕਾਸ਼ੀ।
ਨਾਂਹਿ ਰਹ੍ਯੋ ਅਵਨੀ ਤਲ ਕੋ ਅਸ,
ਜੋ ਰਣ ਠਾਨਿ ਕਰੈ ਬਲ ਨਾਸ਼ੀ।
ਦੀਹ ਵਧ੍ਯੋ ਤੁਰਕੇਸ਼ ਪ੍ਰਤਾਪ
ਗਹੇ ਰਿਪੁ ਤਾਂਹਿ ਨ ਛੋਰਨਿ ਆਸੀ।
ਸ਼੍ਰੀ ਹਰਿਗੋਬਿੰਦ ਧੀਰ ਬਿਨਾ
ਕਹੁ ਕੌਨ ਕਰੈ ਅਸ ਬੰਦ ਖਲਾਸੀ ॥੩੫॥

ਦੋਹਰਾ:

ਪਰਵਾਰਤਿ ਖਸਿ ਫਸ ਮਹਾਂ, ਮਹੀਪਾਲ ਤਿਸ ਕਾਲ।
ਦੁਰਗ ਪੌਰ ਨਿਕਸੇ ਗੁਰੂ, ਕੌਤਕ ਹੋਤਿ

ਬਿਸਾਲ ॥੩੬॥
ਚੌਪਈ:
ਲੋਕ ਹਜ਼ਾਰਹੁੰ ਹੇਰਨਿ ਹੇਤ।
ਮਿਲੇ ਆਇ ਹੁਇ ਸ਼ੀਘ੍ਰ ਸਮੇਤ।
ਭਈ ਦੂਰ ਲਗਿ ਪੰਗਤਿ ਖਰੀ।
ਗੁਰ ਦਰਸ਼ਨ ਲੇ ਬੰਦਨ ਕਰੀ ॥੩੭॥
ਉਚਰਹਿਂ ਸੁਜਸੁ ਮਹਾਂ ਤਿਸ ਕਾਲਾ।
ਬੰਦ ਖਲਾਸੀ ਜਾਨਿ ਕ੍ਰਿਪਾਲਾ।
'ਤੁਮ ਬਿਨ ਕੌਨ ਕਰੇ ਅਸ ਕਾਜ।
ਬਿਰਦ ਸੰਭਾਰਿ ਗਰੀਬ ਨਿਵਾਜ' ॥੩੮॥
ਬਸਤ੍ਰ ਬਿਭੂਖਣ ਸ਼ਸਤ੍ਰ ਸਜੰਤੇ।
ਡੀਲ ਬਿਸਾਲ ਚਲਤਿ ਦੁਤਿਵੰਤੇ।
ਨਿਕਸਿ ਦੁਰਗ ਤੇ ਬਾਹਰ ਖਰੇ।
ਤਬਹਿ ਲੁਹਾਰ ਹਕਾਰਨਿ ਕਰੇ ॥੩੯॥
ਸਭਿ ਕੇ ਪਗ ਬੰਧਨ ਕਟਵਾਏ।
ਹੁਇ ਨਿਰਬੰਧ ਮਹਿਪ ਹਰਖਾਏ।
ਜਿਮ ਸਿੱਖਨਿ ਪਰ ਕਿਰਪਾ ਧਾਰੈਂ।
ਕਰਮ ਬੰਧ ਤਤਛਿਨ ਕਟ ਡਾਰੈਂ ॥੪੦॥
ਤਿਮ ਲੋਕਨਿ ਦ੍ਰਿਸ਼ਟਾਂਤਿ ਦਿਖਾਯੋ।
ਜੋ ਚਲਿ ਸਤਿਗੁਰੁ ਸ਼ਰਨੀ ਆਯੋ।
ਸੋ ਨਿਰਬੰਧਨ ਹੁਇ ਮੁਦ ਪਾਵੈ।
ਬੱਧਜਤਿ ਹੋਹਿ ਨ ਆਵੈ ਜਾਵੈ ॥੪੧॥
ਦੇਖਿ ਕ੍ਰਿਪਾਨਿਧਿ ਕੀ ਬਡਿਆਈ।
ਤਬਿ ਹਰਿਦਾਸ ਮੋਦ ਉਰ ਪਾਈ।
-ਰਹੌਂ ਸੰਗ ਮੈਂ ਨਾਂਹਿ ਨ ਤਜਾਗੌਂ।
ਸਫਲ ਜਨਮ ਗੁਰੁ ਸੇਵਾ ਲਾਗੌਂ- ॥੪੨॥
ਪਾਧੜੀ ਛੰਦ:
ਹਰਿਦਾਸ ਹੇਰਿ ਕਰੁਨਾ ਨਿਧਾਨ।
ਚਿਤ ਚਹਤਿ ਦਿਯੋ ਆਨੰਦ ਮਹਾਨ।
ਤਬਿ ਕਹਜੋ 'ਜਿਤਿਕ ਕੈਦੀ ਨ੍ਰਿਪਾਲ।
ਸਭਿ ਲੇਹੁ ਸੰਗ ਅਬਿ ਪੰਥ ਚਾਲ ॥੪੩॥
ਹਮ ਤੇ ਸੁ ਜੁਦੋ ਹੁਇ ਕਰਿ ਪਯਾਨ।

ਨ੍ਰਿਪ ਸਨੇ ਸਨੇ ਚਲਿ ਹੈਂ ਮਹਾਨ।
ਹਮ ਕਰਹਿਂ ਸ਼ੀਘ੍ਰਤਾ ਮਗ ਬਿਸਾਲ।
ਉਰ ਸ਼ਾਹੁ ਪ੍ਰਤੀਖਤਿ ਬਿਤਿਯ ਕਾਲ'
॥੪੪॥
ਇਮ ਕਹਜੋ ਪੁਨਹ ਕੀਨੋ ਪਯਾਨ।
ਚਢਿ ਕਰਿ ਤੁਰੰਗ ਚੰਚਲ ਮਹਾਨ।
ਤਬਿ ਖਾਂ ਵਜ਼ੀਰ ਨਿਜ ਸੰਗ ਲੀਨਿ।
ਮੁਖ ਕਰਤਿ ਬਾਰਤਾ ਗੁਰੁ ਪ੍ਰਬੀਨਿ ॥੪੫॥
ਸਭਿ ਸਿੱਖ ਆਦਿ ਜੇਠੇ ਅਨੰਦ।
ਗਮਨੇ ਸੁ ਲਾਰਿ ਕੁਲ ਸੋਢਿਚੰਦ।
ਧਰਿ ਸ਼ਸਤ੍ਰ ਸ਼ੁਭਤਿ ਜਿਮ ਮਹਿਦ ਸਿੰਘ।
ਬਲਿਹਾਰ ਜਾਤਿ ਸੰਤੋਖ ਸਿੰਘ ॥੪੬॥
ਅਬਿ ਰਾਸਿ ਚਤੁਰਥੀ ਪੂਰਿ ਕੀਨਿ।
ਗੁਰੁ ਕ੍ਰਿਪਾ ਧਾਰਿ ਉੱਦਮ ਸੁ ਦੀਨਿ।
ਸੁੰਦਰ ਬਿਲਾਸ ਕੀਨੇ ਪ੍ਰਕਾਸ਼।
ਜਿਸ ਪਠਤਿ ਸੁਨਤਿ ਸਭਿ ਪਾਪ ਨਾਸ਼
॥੪੭॥
ਇਤਿ ਸ਼੍ਰੀ ਗੁਰ ਪਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ ਕਵਿ ਸੰਤੋਖ ਸਿੰਘ ਬਿਰਚਤਾਯਾਂ ਭਾਖਾਯਾਂ 'ਸ਼੍ਰੀ ਹਰਿਗੋਬਿੰਦ ਦੁਰਗ ਨਿਕਸਨ' ਪ੍ਰਸੰਗ ਬਰਨਨੰ ਨਾਮ ਖਸ਼ਟ ਸ਼ਸ਼ਠੀ ਅੰਸੂ ॥੬੬॥

ਚਤੁਰਥ ਰਾਸ ਸਮਾਪਤ ॥

[ਚੌਥੀ ਰਾਸ਼ਿ ਸੰਪੂਰਨ ਹੋਈ]